# ਸਿਰਜਣਾ

ਜੁਲਾਈ-ਸਤੰਬਰ 2012 (ਅੰਕ 165)

July- September 2012

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ -Sign: ਰਘਬੀਰ ਸਿੰਘ

ਪਤਾ -Address:
1728, ਸੈਕਟਰ 43-ਬੀ, 1728, Sector 43-B,
ਚੰਡੀਗੜ੍ਹ - 160022 Chandigarh - 160022
India

ਤਾਰੀਕ -Date: 25-10-2014

# ਸਿਰਜਣਾ

165
ਜੁਲਾਈ-ਸਤੰਬਰ 2012



ਸੰਪਾਦਕ : ਰਘਬੀਰ ਸਿੰਘ
Editor : Raghbir Singh





1728, ਸੈਕਟਰ 43-ਬੀ,
ਚੰਡੀਗੜ੍ਹ-160 022
ਫੋਨ : +91-172-2601693





**SIRJANA**
**1728, Sector 43-B,**
**Chandigarh-160 022**
**INDIA**
**Phone : +91-172-2601693**
**E-mail :**
**raghbirssirjana@yahoo.com**





Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


ਇਸ ਅੰਕ ਵਿਚ




ਟਾਈਟਲ ਚਿੱਤਰ : **ਦੇਵ** ਟਾਈਪ-ਸੈਟਿੰਗ ਅਤੇ ਡਿਜ਼ਾਈਨਿੰਗ: **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 300 ਰੁਪਏ, ਵਾਰਸ਼ਿਕ : 120 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲ


# ਗ਼ਦਰ ਸ਼ਤਾਬਦੀ

*ਗ਼ਦਰ ਸ਼ਤਾਬਦੀ ਬਰੂਹਾਂ ਉੱਤੇ ਹੈ। ਕੁਝ ਧਿਰਾਂ ਵੱਲੋਂ ਸ਼ਤਾਬਦੀ ਜਸ਼ਨਾਂ ਦੀ ਤਿਆਰੀ ਵੀ ਆਰੰਭ ਦਿੱਤੀ ਗਈ ਹੈ। ਇਹ ਸ਼ਤਾਬਦੀ ਅਸਲ ਵਿਚ ਸਾਡੇ ਲਈ ਸਿੰਘਾਵਲੋਕਨ ਦਾ ਮੌਕਾ ਹੈ। ਆਉਣ ਵਾਲੀ ਹਰ ਪੀੜ੍ਹੀ ਅਤੇ ਲਹਿਰ ਉੱਤੇ ਅਸਰ ਪਾਉਣ ਵਾਲੇ ਗ਼ਦਰ ਤੋਂ ਸੌ ਸਾਲ ਬਾਅਦ ਹੁਣ ਨਿੱਠ ਕੇ ਵਿਚਾਰ ਕਰਨਾ ਬਣਦਾ ਹੈ ਕਿ ਹਿੰਦੋਸਤਾਨ ਦੀ ਧਰਤੀ ਉੱਤੇ ਮੁਕੰਮਲ ਇਨਕਲਾਬ ਦਾ ਸੁਫਨਾ ਲੈਣ ਵਾਲੇ ਇਹ ਗ਼ਦਰੀ ਕਿੱਥੋਂ ਚੱਲੇ ਸਨ ਅਤੇ ਅੱਜ ਅਸੀਂ ਕਿੱਥੇ ਪੁੱਜੇ ਹਾਂ। ਬਿਨਾਂ ਸ਼ੱਕ ਇਸ ਸਮੇਂ ਦੌਰਾਨ ਸਿਆਸੀ, ਆਰਥਿਕ, ਸਿਆਸੀ, ਸਮਾਜਕ ਅਤੇ ਹੋਰ ਖੇਤਰਾਂ ਵਿਚ ਬੇਸ਼ੁਮਾਰ ਤਬਦੀਲੀਆਂ ਹੋਈਆਂ ਹਨ। ਉਂਝ ਵੀ ਇਕ ਅੰਦਾਜ਼ੇ ਅਨੁਸਾਰ ਸੌ ਸਾਲਾਂ ਵਿਚ ਪੰਜ ਪੀੜ੍ਹੀਆਂ ਵਿਗਸ ਜਾਂਦੀਆਂ ਹਨ ਅਤੇ ਦੁਨੀਆ ਵੀ ਹੁਣ ਕਿਤੇ ਦੀ ਕਿਤੇ ਪੁੱਜ ਗਈ ਹੈ। ਇਸ ਲਈ ਹੁਣ ਉਸ ਸੁਫਨੇ ਨੂੰ ਮੁੜ ਯਾਦ ਕਰਨ ਦੀ ਬੇਲਾ ਹੈ।*

*ਸੌ ਸਾਲ ਪਹਿਲਾਂ ਵਾਲੇ ਹਾਲਾਤ ਉੱਤੇ ਜੇ ਉਡਦੀ ਜਿਹੀ ਨਿਗ੍ਹਾ ਵੀ ਮਾਰੀਏ ਤਾਂ ਕੁਝ-ਕੁਝ ਸਮਾਨਤਾਵਾਂ ਨਜ਼ਰੀਂ ਪੈਣ ਲਗਦੀਆਂ ਹਨ। ਈਸਟ ਇੰਡੀਆ ਕੰਪਨੀ ਰਾਹੀਂ ਭਾਰਤ ਆਏ ਅੰਗਰੇਜ਼ ਉਦੋਂ ਤਕ ਪੰਜਾਬ ਵਿਚ ਵੀ ਪੰਜ-ਛੇ ਦਹਾਕੇ ਦਾ ਰਾਜ ਭੋਗ ਚੁੱਕੇ ਸਨ ਅਤੇ ਪੱਕੇ ਪੈਰੀਂ ਸਨ। ਅੰਗਰੇਜ਼ ਸਾਮਰਾਜ ਆਪਣਾ ਪੂਰਾ ਰੰਗ ਦਿਖਾ ਰਿਹਾ ਸੀ। ਉਦੋਂ ਵੀ 'ਪਛੜੇ ਭਾਰਤ' ਵਿਚ ਅੰਗਰੇਜ਼ ਵਿਕਾਸ ਦੇ ਦਾਅਵੇ ਕਰ ਰਹੇ ਸਨ। ਹੁਣ ਕੇਂਦਰ ਸਰਕਾਰ ਦੀਆਂ ਕਾਰਪੋਰੇਟ ਨੀਤੀਆਂ ਵਾਲਾ ਵਿਕਾਸ ਵੀ ਬਾਘੀਆਂ ਪਾ ਰਿਹਾ ਹੈ। ਵਿਕਾਸ ਉੱਤੇ ਕਿਸੇ ਨੂੰ ਭਲਾ ਕੀ ਇਤਰਾਜ਼ ਹੋ ਸਕਦਾ ਹੈ? ਪਰ ਮਸਲਾ ਤਾਂ ਵਿਚੋਂ ਇਹ ਹੈ ਕਿ ਇਹ ਵਿਕਾਸ ਕੁਝ ਧਿਰਾਂ ਲਈ ਕੁਝ ਹੋਰ ਧਿਰਾਂ ਦੀ ਕੀਮਤ 'ਤੇ ਹੋ ਰਿਹਾ ਹੈ। ਪਿਛਲੇ ਦੋ ਦਹਾਕਿਆਂ ਤੋਂ ਇਹ ਨਵੀਆਂ ਵਿਕਾਸ ਨੀਤੀਆਂ ਲਾਗੂ ਹਨ ਅਤੇ ਇਨ੍ਹਾਂ ਦੋ ਦਹਾਕਿਆਂ ਦੌਰਾਨ ਹਰ ਖੇਤਰ ਵਿਚ ਵੱਡੇ ਪੱਧਰ 'ਤੇ ਤਬਦੀਲੀਆਂ ਦਾ ਦੌਰ ਵੀ ਚੱਲਿਆ ਹੈ, ਪਰ ਅਵਾਮ ਦੇ ਵੱਡੇ ਹਿੱਸੇ ਉਤੇ ਇਨ੍ਹਾਂ ਨੀਤੀਆਂ ਦੇ ਉਲਟ ਅਸਰ ਪਏ ਹਨ। ਇਨ੍ਹਾਂ ਨੀਤੀਆਂ ਖਿਲਾਫ ਗਾਹੇ-ਬ-ਗਾਹੇ ਆਵਾਜ਼ ਭਾਵੇਂ ਉਠਦੀ ਰਹੀ ਹੈ, ਪਰ ਅਫਸੋਸ ਇਹ ਕਿ ਸਰਕਾਰ ਦੀ ਇਸ ਤਿੱਖੀ ਚੜ੍ਹਾਈ ਖਿਲਾਫ ਮੁਕੰਮਲ ਮੋਰਚਾ ਮੱਲਣ ਦੀ ਕੋਈ ਪੁਜ਼ੀਸ਼ਨ ਅਜੇ ਤਕ ਵੀ ਨਹੀਂ ਬਣ ਸਕੀ। ਗ਼ਦਰੀ ਦੇਸ਼ ਭਗਤਾਂ ਦੀ ਖ਼ੂਬਸੂਰਤੀ ਇਹੀ ਸੀ ਕਿ ਉਹਨਾਂ ਦੀ ਮੁਹਿੰਮ ਦਾ ਮੁਹਾਣ ਮੁਕੰਮਲ ਇਨਕਲਾਬ ਵੱਲ ਸੀ। ਉਸ ਦੌਰ ਦੇ ਸੰਸਾਰ ਹਾਲਾਤ ਉੱਤੇ ਵਿਚਰ ਰਹੀਆਂ ਤਾਕਤਾਂ ਬਾਰੇ ਉਹਨਾਂ ਦੀ ਪਹੁੰਚ ਬਾਰੇ ਸੋਚ ਕੇ ਹੈਰਾਨੀ ਵੀ ਹੁੰਦੀ ਹੈ ਕਿ ਸੰਸਾਰ ਵਿਚ ਚੱਲ ਰਹੀਆਂ ਕੌਮੀ ਲਹਿਰਾਂ ਬਾਬਤ ਉਹਨਾਂ ਕੋਲ ਜਾਣਕਾਰੀ ਸੀ ਅਤੇ ਬਹੁਤੀਆਂ ਲਹਿਰਾਂ ਦੇ ਆਗੂਆਂ ਨਾਲ ਰਾਬਤਾ ਵੀ ਸੀ। ਇਹ ਅੰਬਰ ਜਿੱਡੀ ਸੋਚ ਉਹਨਾਂ ਦੀ ਇਸੇ ਮੋਕਲੀ ਮੁਹਿੰਮ ਦੀ ਹੀ ਲਖਾਇਕ ਸੀ।*

*ਅਸਲ ਵਿਚ ਗ਼ਦਰੀਆਂ ਨੇ ਲੜਾਈ ਦੇ ਹਰ ਪੱਖ ਨੂੰ ਬਾਰੀਕੀ ਨਾਲ ਵਿਚਾਰਿਆ ਅਤੇ ਉਹ ਹਰ ਮੋਰੀ ਮੁੰਦਣ ਲਈ ਅਹੁਲੇ। ਸਾਹਿਤ ਅਤੇ ਸੰਪਰਕ ਦੇ ਮਾਮਲਿਆਂ ਵਿਚ ਤਾਂ ਉਹਨਾਂ ਦੇ ਦਾਈਏ ਹੋਰ ਵੀ ਵਡੇਰੇ ਸਨ। 'ਗ਼ਦਰ' ਪਰਚੇ ਅਤੇ ਵੱਡੀ ਪੱਧਰ 'ਤੇ ਰਚੀ ਕਵਿਤਾ ਰਾਹੀਂ ਪ੍ਰਚਾਰ ਅਤੇ ਪ੍ਰਸਾਰ ਦਾ ਮਾਨੋ ਦਰਿਆ ਹੀ ਵਗਾ ਦਿੱਤਾ ਗਿਆ। ਗ਼ਦਰੀਆਂ ਦੀ ਸ਼ਤਾਬਦੀ ਨੂੰ ਸਲਾਮ ਆਖਣ ਦਾ ਹੁਣ ਤਾਂ ਹੀ ਕੋਈ ਮਤਲਬ ਬਣਦਾ ਹੈ, ਜੇ ਗ਼ਦਰੀਆਂ ਦੀ ਉਸੇ ਪਹੁੰਚ, ਲਗਨ ਅਤੇ ਨਿਰਛਲਤਾ ਨੂੰ ਦਸਤਕ ਦੇਣੀ ਹੈ ਅਤੇ ਮੁਕੰਮਲ ਇਨਕਲਾਬ ਦੀ ਗੱਲ ਛੇੜਨੀ ਹੈ। ਹੁਣ ਵਾਲੇ ਹਾਲਾਤ ਵਿਚ ਅੱਧੀ-ਅਧੂਰੀ ਅਤੇ ਅੱਧੇ-ਅਧੂਰੇ ਮਨ ਨਾਲ ਵਿੱਢੀ ਲੜਾਈ ਦੀ ਕੋਈ ਪਾਇਆਂ ਨਹੀਂ। ਸਵਾਲਾਂ ਦਾ ਸਵਾਲ ਤਾਂ ਇਹ ਹੈ ਕਿ ਇਹ ਮੁਹਿੰਮ ਨਿੱਤ ਦਿਨ ਕਰੂਰ ਹੋ ਰਹੇ ਢਾਂਚੇ ਨੂੰ ਕੋਈ ਚਿੱਬ ਪਾ ਰਹੀ ਹੈ ਜਾਂ ਨਹੀਂ। ਬੇਸ਼ੱਕ, ਕਮਿਊਨਿਸਟਾਂ ਨੂੰ ਸੰਸਾਰ ਪੱਧਰ ਉੱਤੇ ਵੱਡੀ ਪਛਾੜ ਲੱਗੀ*

ਹੈ ਪਰ ਲੜਾਈ ਅਜੇ ਮੁੱਕੀ ਨਹੀਂ ਹੈ। ਬੀਤੇ ਦੇ ਸਬਕ ਇਸ ਲੜਾਈ ਦੇ ਪੈਂਡੇ ਬਣ ਸਕਦੇ ਹਨ। ਇਹੀ ਨਹੀਂ, ਇਸ ਮੋੜ ਉੱਤੇ ਆਣ ਕੇ ਹੁਣ ਤਾਂ ਭਾਰਤ ਦੇ ਕਮਿਊਨਿਸਟਾਂ ਨੂੰ ਉਨ੍ਹਾਂ ਰਾਹਾਂ ਅਤੇ ਕਾਰ-ਵਿਹਾਰਾਂ ਉੱਤੇ ਵੀ ਨਜ਼ਰਸਾਨੀ ਕਰਨੀ ਚਾਹੀਦੀ ਹੈ ਜਿੱਥੋਂ ਉਹ ਲੰਘ ਕੇ ਆਏ ਹਨ। ਅੱਜ ਇਸ ਨੁਕਤੇ ਵੱਲ ਸਗੋਂ ਸਭ ਤੋਂ ਵੱਧ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਬੀਤੇ ਸਮੇਂ ਦੀਆਂ ਸਫਲਤਾਵਾਂ ਅਤੇ ਅਸਫਲਤਾਵਾਂ ਦੀ ਪੁਣ-ਛਾਣ ਕਰਕੇ ਹੀ ਭਵਿੱਖ ਦੇ ਨਕਸ਼ ਘੜੇ ਜਾ ਸਕਦੇ ਹਨ। ਬਹੁਤ ਕੁਝ ਅਜਿਹਾ ਹੈ ਜਿਹੜਾ ਮੁੜ-ਮੁੜ ਵਿਆਖਿਆ ਦੀ ਮੰਗ ਕਰਦਾ ਹੈ। ਵਿਚਾਰਾਂ ਦੇ ਇਸ ਭੇੜ ਵਿਚੋਂ ਹੀ ਹਨੇਰੀ ਗਲੀ ਵਿਚੋਂ ਕੋਈ ਰਸਤਾ ਦਿਸ ਸਕਦਾ ਹੈ।

ਇਕ ਗੱਲ ਹੋਰ। ਗ਼ਦਰੀਆਂ ਨੇ ਵੱਖ-ਵੱਖ ਵਕਤ ਦੌਰਾਨ ਭਾਵੇਂ ਜਿੱਡੀ ਉੱਚੀ ਮਰਜ਼ੀ ਪਰਵਾਜ਼ ਭਰੀ ਹੋਵੇ, ਪਰ ਉਨ੍ਹਾਂ ਦੇ ਪੈਰ ਸਦਾ ਆਪਣੇ ਵਿਰਸੇ ਦੇ ਪਿੜ ਵਿਚ ਹੀ ਰਹੇ। ਮਿਸਾਲ ਵਜੋਂ ਧਰਮ ਦਾ ਹੀ ਮਸਲਾ ਸੀ। ਗ਼ਦਰੀ ਇਸ ਬਾਰੇ ਬਹੁਤ ਸਪਸ਼ਟ ਹੋ ਕੇ ਤੁਰੇ ਅਤੇ ਫਿਰ ਇਹ ਮਸਲਾ ਕੋਈ ਮਸਲਾ ਨਾ ਰਿਹਾ। ਉਨ੍ਹਾਂ ਨੇ ਕਿਤੇ ਵਡੇਰੇ ਮਸਲਿਆਂ ਦੀ ਨਿਸ਼ਾਨਦੇਹੀ ਕੀਤੀ। ਇਸ ਨੁਕਤੇ ਵੱਲ ਧਿਆਨ ਦੇਣਾ ਇਸ ਕਰਕੇ ਵੀ ਜ਼ਰੂਰੀ ਹੈ ਕਿਉਂਕਿ ਸੌੜੀ ਸਿਆਸਤ ਵਾਲੇ ਕੁਝ ਲੋਕਾਂ ਨੇ ਗ਼ਦਰੀਆਂ ਨੂੰ ਹੁਣ ਸਿਰਫ ਸਿੱਖ ਬਣਾਉਣ ਲਈ ਲੱਕ ਬੰਨ੍ਹਿਆ ਹੋਇਆ ਹੈ।

ਪੰਜ ਸਾਲ ਪਹਿਲਾਂ ਭਗਤ ਸਿੰਘ ਦੀ ਜਨਮ ਸ਼ਤਾਬਦੀ ਲੰਘੀ ਹੈ। ਉਦੋਂ ਸ਼ਤਾਬਦੀ ਜਸ਼ਨਾਂ ਵਿਚ ਹਰ ਧਿਰ ਨੇ ਆਪੋ-ਆਪਣੇ ਵਿਤ ਮੁਤਾਬਕ ਤਿਲ-ਫੁਲ ਪਾਏ। ਫਿਲਮਾਂ ਬਣੀਆਂ, ਕਿਤਾਬਾਂ ਛਪੀਆਂ ਅਤੇ ਚਰਚਾ ਵੀ ਹੋਈ। ਇਸ ਚਰਚਾ ਦਾ ਇਕ ਪੱਖ ਇਹ ਵੀ ਸੀ ਕਿ ਭਗਤ ਸਿੰਘ ਨੂੰ ਲੋਕਾਂ ਨੇ ਮੁੜ ਪੜ੍ਹਿਆ ਅਤੇ ਗੁੜ੍ਹਿਆ, ਪਰ ਉਸ ਤਰ੍ਹਾਂ ਦਾ ਕਿਤੇ ਕੋਈ ਵੱਢ ਨਹੀਂ ਮਾਰਿਆ ਜਾ ਸਕਿਆ ਜਿਸ ਤਰ੍ਹਾਂ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੇ ਆਪਣੇ ਵੇਲਿਆਂ ਵਿਚ ਮਾਰਿਆ ਸੀ। ਨਤੀਜੇ ਵਜੋਂ ਢਾਂਚੇ ਨੂੰ ਕਿਤੇ ਕੋਈ ਚਿੱਬ ਨਹੀਂ ਪਿਆ। ਹੁਣ ਘੱਟੋ-ਘੱਟ ਗ਼ਦਰ ਸ਼ਤਾਬਦੀ ਮੌਕੇ ਇਸ ਤੋਂ ਦੋ ਕਦਮ ਅਗਾਂਹ ਦੀ ਗੱਲ ਹੋਣੀ ਚਾਹੀਦੀ ਹੈ। ਗ਼ਦਰੀਆਂ ਦੇ ਸਾਹਿਤ ਅਤੇ ਵਿਚਾਰਾਂ ਦਾ ਅਮੁੱਲ ਖਜ਼ਾਨਾ ਸਾਡੇ ਬੋਝੇ ਵਿਚ ਪਿਆ ਹੈ। ਇਹ ਖਜ਼ਾਨਾ ਹੁਣ ਲੋਕਾਂ ਦੀਆਂ ਦਹਿਲੀਜ਼ ਤਕ ਪੁੱਜਣਾ ਚਾਹੀਦਾ ਹੈ। ਹੁਣ ਮੌਕਾ ਵੀ ਹੈ ਅਤੇ ਹਾਲਾਤ ਵੀ ਹਨ। ਨਵੀਂ ਪੀੜ੍ਹੀ ਨੂੰ ਵੀ ਪਤਾ ਲੱਗੇ ਕਿ ਸੌ ਸਾਲ ਪਹਿਲਾਂ ਸਾਡੇ ਪੁਰਖੇ ਸਮੇਂ ਨੂੰ ਕਿਸ ਤਰ੍ਹਾਂ ਟੱਕਰੇ ਸਨ ਅਤੇ ਕਿਸ ਤਰ੍ਹਾਂ ਉਨ੍ਹਾਂ ਲੜਾਈ ਦਾ ਪਿੜ ਬੰਨ੍ਹਿਆ ਸੀ।

ਪਿਛਲੇ ਕੁਝ ਸਮੇਂ ਵਿਚ ਪੰਜਾਬੀ ਦੇ ਕਈ ਸਿਰਮੌਰ ਲੇਖਕ ਅਤੇ ਚਿੰਤਕ ਸਦੀਵੀ ਵਿਛੋੜਾ ਦੇ ਗਏ ਹਨ। ਇਹਨਾਂ ਵਿਚ ਸ੍ਰੇਸ਼ਟ ਸਰਬਾਂਗੀ ਲੇਖਕ ਕਰਤਾਰ ਸਿੰਘ ਦੁੱਗਲ, ਸਾਹਿਤ-ਸਿਰਜਣਾ ਨੂੰ ਪੂਰੀ ਤਰ੍ਹਾਂ ਸਮਰਪਤ ਸੁਖਬੀਰ, ਉਸਤਾਦ ਗ਼ਜ਼ਲਗੋ ਅਜਾਇਬ ਚਿਤਰਕਾਰ ਅਤੇ ਲੋਕਤਾ ਦੇ ਕਾਜ਼ ਨੂੰ ਪਰਨਾਏ ਸਾਡੇ ਪਰਮ ਮਿੱਤਰ ਮਾਰਕਸਵਾਦੀ ਚਿੰਤਕ ਸੁਰਜੀਤ ਗਿੱਲ ਸ਼ਾਮਲ ਹਨ। ਇਹਨਾਂ ਸਭਨਾਂ ਸ਼ਖ਼ਸੀਅਤਾਂ ਦੀ ਖੂਬੀ ਇਹ ਸੀ ਕਿ ਉਹ ਆਪਣੇ ਰਚਨਾਤਮਕ ਤੇ ਚਿੰਤਨ ਦੇ ਕਾਰਜ ਵਿਚ ਵੱਡੀਆਂ ਪ੍ਰਾਪਤੀਆਂ ਕਰਨ ਦੇ ਨਾਲ ਨਾਲ ਬਹੁਤ ਨਫ਼ੀਸ ਇਨਸਾਨ ਵੀ ਸਨ। ਇਹਨਾਂ ਕੱਦਾਵਰ ਮਨੁੱਖਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬੀ ਸਾਹਿਤਕ ਤੇ ਬੌਧਿਕ ਜਗਤ ਨੂੰ ਵੱਡਾ ਘਾਟਾ ਤਾਂ ਪਿਆ ਹੀ ਹੈ ਪਰ ਆਪਣੇ ਨੇੜਲੇ ਸੰਬੰਧਾਂ ਸਦਕਾ ਸਾਨੂੰ ਨਿੱਜੀ ਤੌਰ 'ਤੇ ਵੀ ਬਹੁਤ ਦੁੱਖ ਹੋਇਆ ਹੈ। ਇਹਨਾਂ ਸਭਨਾਂ ਸ਼ਖ਼ਸੀਅਤਾਂ ਦੀ ਦੇਣ ਨੂੰ ਚੇਤੇ ਕਰਦੇ ਹੋਏ ਅਸੀਂ ਆਪਣੀ ਸ਼ਰਧਾ ਭੇਟ ਕਰਦੇ ਹਾਂ। ਸਮਰੱਥ ਪਰਵਾਸੀ ਗਲਪਕਾਰ ਸਵਰਨ ਚੰਦਨ ਦੇ ਵਿਛੋੜੇ ਦੇ ਦੁੱਖ ਵਿਚ ਵੀ ਅਸੀਂ ਪੂਰੀ ਤਰ੍ਹਾਂ ਸ਼ਰੀਕ ਹਾਂ।

-ਸੰਪਾਦਕ



# ਪੰਜ ਕਵਿਤਾਵਾਂ/ਮਦਨ ਵੀਰਾ

## ਮੌਤ ਦੀ ਸਰਹੱਦ

(ਸ਼ਿਵਾਕਾਸ਼ੀ ਦੇ ਬਾਲ ਮਜ਼ਦੂਰਾਂ ਲਈ)

ਜਦੋਂ ਵੀ ਜਸ਼ਨਾਂ 'ਚ ਸ਼ਾਮਲ ਲੋਕ
ਖੁਸ਼ੀ ਨਾਲ ਆਫਰੇ ਪਲਾਂ 'ਚ
ਆਪਣੀ ਫਤਿਹ ਦਾ ਪਰਚਮ ਲਹਿਰਾਉਂਦੇ ਨੇ
ਅੰਬਰ ਦੀ ਹਿੱਕ ਪਾੜਦੇ
ਅੱਗ ਦੇ ਅਨਾਰ-ਪਟਾਕੇ ਚਲਾਉਂਦੇ ਨੇ
ਅੱਥਰੇ ਤੇ ਜ਼ਿੱਦੀ ਬੱਚਿਆਂ ਵਾਂਗਰ
ਹੋ-ਹੱਲਾ ਮਚਾਉਂਦੇ ਨੇ
ਤਾਂ ਮੇਰੇ ਚੇਤਿਆਂ ਦੇ ਚਿੱਤਰਪੱਟ 'ਤੇ
ਮਣਾਂ-ਮੂੰਹੀ ਬਰੂਦ ਵਿਛ ਜਾਂਦਾ ਹੈ
ਦਮੇ ਤੇ ਟੀ.ਬੀ. ਨਾਲ ਪੀੜਤ
ਸ਼ਿਵਕਾਸ਼ੀ ਦੇ ਬੱਚਿਆਂ ਦਾ
ਸਾਹਸਤਹੀਣ ਕਾਫ਼ਲਾ
ਮੇਰੀਆਂ ਨਜ਼ਰਾਂ ਦੇ ਸਾਹਵੇ ਟਿਕ ਜਾਂਦਾ ਹੈ...

ਮੈਂ ਦੇਖਦਾ ਹਾਂ
ਜਸ਼ਨਾਂ ਦੇ ਜਾਅਲੀ ਜਲੌਅ ਤੋਂ ਪਾਰ
ਝੜੇ ਅੰਗਾਂ ਤੇ ਝੁਲਸੇ ਚਿਹਰਿਆਂ ਦੀ
ਖੜ੍ਹੀ ਖਲੋਤੀ ਕਈ ਮੀਲ ਲੰਬੀ ਕਤਾਰ
ਜੀਵਨ ਜਿਨ੍ਹਾਂ ਲਈ ਬੋਝ, ਜ਼ਿੰਦਗੀ ਜਿਨ੍ਹਾਂ ਲਈ ਭਾਰ
ਸਾਹ ਜਿਨ੍ਹਾਂ ਦੇ ਮੌਤ ਦੀ ਸਰਹੱਦ 'ਤੇ
ਕਦੇ ਇਸ ਪਾਰ, ਕਦੇ ਉਸ ਪਾਰ...

## ਮਸੂਲ ਟੈਕਸ

ਹੁਣ ਬਹੁਤ ਸਸਤਾ ਹੋ ਗਿਆ ਹੈ
ਦਾਲ ਆਟਾ
ਗ਼ਰੀਬ ਗ਼ੁਰਬਿਆਂ ਲਈ
ਸੱਤਾ ਦੀ ਬੇਦੀ 'ਤੇ ਹਲਾਲ ਹੁੰਦੇ
ਕਰੋੜਾਂ ਲੋਕਾਂ ਲਈ
ਸੰਨ ਸੰਤਾਲੀ ਤੋਂ
ਉਮੀਦਾਂ ਦੇ ਲਾਮ-ਲਸ਼ਕਰ ਉਡੀਕਦੇ
ਢਾਰਿਆ ਤੇ ਢੋਕਾਂ ਲਈ...

ਪਰ ਉਸ ਤੋਂ ਵੀ ਸਸਤਾ ਹੋ ਗਿਆ ਹੈ
ਉਮਰ ਤੋਂ ਪਹਿਲਾਂ ਮੁਟਿਆਰ ਹੋ ਗਈ

ਗ਼ਰੀਬ ਕੰਜਕ ਦਾ ਹਾਸਾ...

ਰੋਜ਼ੀ ਦੀ ਯੋਜਨਾ ਤਾਂ ਕਾਗ਼ਜ਼ਾਂ 'ਚ
ਸੌ ਦਿਨ ਦਾ ਸਬੱਬ ਜੋੜਦੀ ਹੈ
ਪਰ ਭੁੱਖ ਦੀ ਭੂਤਨੀ ਤਾਂ
ਤਿੰਨ ਸੌ ਪੈਂਹਟ ਦਿਨ
ਉਸਦਾ ਰੋਮ ਰੋਮ ਡੰਗਦੀ
ਅੰਗ ਅੰਗ ਤੋੜਦੀ ਹੈ...

ਇਹ ਕੰਜਕ ਜਿਸ ਜ਼ਿੰਦਗੀ ਨੂੰ
ਇਕ ਜਸ਼ਨ ਵਾਂਗ ਵੇਖਣਾ ਸੀ
ਇਕ ਉਤਸਵ ਵਾਂਗ ਮਾਨਣਾ ਸੀ
ਹਰ ਰੰਗ-ਹਰ ਰੌਣਕ ਨੂੰ
ਸੱਜਰੀ ਸਵੇਰ ਵਾਂਗ ਚਿਤਵਣਾ ਸੀ
ਮਨ ਦੇ ਮੌਸਮ ਮੂਜਬ ਪਛਾਨਣਾ ਸੀ
ਉਹ ਇਸ ਛਲਾਵੇ ਤੰਤਰ ਨੂੰ
ਮਸ਼ਕਾਂ ਦਾ ਭਾਅ ਪੁੱਛਦੀ ਬਸੰਤਰ ਨੂੰ
ਹੱਡਾਂ ਦਾ ਤਾਪ ਕਹਿੰਦੀ ਹੈ
ਆਪੇ ਨੂੰ ਲਾਸ਼ ਦੱਸਦੀ ਹੈ
ਜੀਵਨ ਨੂੰ ਪਾਪ ਕਹਿੰਦੀ ਹੈ...

ਉਹ ਕੰਜਕ
ਉਮਰ ਨੂੰ ਕਿਸ਼ਤਾਂ 'ਚ ਜਿਉਂਦੀ
ਸ਼ਰਾਪ ਵਾਂਗ ਭੋਗਦੀ ਹੈ
ਆਪਣੇ ਜੀਣ ਦਾ, ਥੀਣ ਦਾ ਮਸੂਲ ਟੈਕਸ
ਤਿੰਨ ਸੌ ਪੈਂਹਟ ਦਿਨ ਮੋੜਦੀ ਹੈ ।

## ਚੋਣ ਬਾਜ਼ਾਰ

ਪੰਜ ਸਾਲ ਬਾਅਦ
ਬਦਲ ਜਾਂਦੀ ਹੈ ਰਾਜਧਾਨੀ ਦੀ ਮੰਡੀ
ਬਦਲ ਜਾਂਦੇ ਨੇ ਸੌ ਕਰੋੜ ਲੋਕਾਂ ਦੀ ਹਿੱਕ 'ਤੇ ਟਿਕੀ
ਕੁਰਸੀ ਦੇ ਤੇਵਰ ਤੇ ਟੇਬਲ ਦੀ ਝੰਡੀ...

ਉਹ ਆਪਣੇ ਪਿਆਦੇ
ਆਪਣਾ ਮਾਲ ਬਦਲਦੇ ਨੇ
ਰਾਜਧਾਨੀ ਦੇ ਸ਼ਾਹੀ ਸਫ਼ਰ ਲਈ
ਗਿਰਗਟ ਨੂੰ ਮਾਤ ਦੇ ਕੇ
ਉਹ ਆਪਣੇ ਤਾਣੇ ਨੂੰ
ਬਾਣੇ ਨੂੰ ਤੇ ਲਾਣੇ ਨੂੰ



ਪਿੱਠ ਦੇ ਕੇ ਬਸ ਚਾਲ ਬਦਲਦੇ ਨੇ ...

ਪਰ ਨਹੀਂ ਬਦਲਦੀ ਲੋਕਾਂ ਦੀ ਜ਼ਿੰਦਗੀ
ਨਹੀਂ ਬਦਲਦੇ ਮੱਥਿਆਂ ਦੇ ਭਾਗ
ਨਹੀਂ ਖੁੱਲ੍ਹਦੀ-ਕਰੋੜਾਂ ਸੁੱਤੇ ਲੋਕਾਂ ਦੀ ਅੱਖ
ਨਹੀਂ ਖੁੱਲ੍ਹਦੀ-ਲੱਖਾਂ ਸੁੱਤਿਆਂ ਦੀ ਜਾਗ ...

ਪੰਜ ਸਾਲ ਬਾਅਦ
ਉਮਰ ਹੋਰ ਘਟ ਜਾਂਦੀ ਹੈ-ਢਾਰਿਆਂ ਦੀ
ਅਉਧ ਹੋਰ ਵਧ ਜਾਂਦੀ ਹੈ-ਤਲਿਸਮੀ ਲਾਰਿਆਂ ਦੀ
ਉਮੀਦੀ ਤੇ ਨਾਉਮੀਦੀ ਦੇ ਚਿਤਕਬਰੇ ਸਫ਼ਰ 'ਚ
ਵਾਟ ਹੋ ਜਾਂਦੀ ਹੈ ਹੋਰ ਔਖੀ, ਹੋਰ ਲੰਬੀ
ਸਾਵੀ ਤੇ ਸੁਹਾਣੀ ਜ਼ਿੰਦਗੀ ਦਾ ਖਾਬ ਬੁਣਦੀ ਜਿੰਦ
ਫਿਰ ਜਾਂਦੀ ਹੈ ਮਧੋਲੀ, ਫਿਰ ਜਾਂਦੀ ਹੈ ਝੰਬੀ...

ਜ਼ਿੰਦਗੀ ਜੀਣ ਦੇ ਆਹਰ ਵਿਚ
ਨਮੋਸ਼ੀ ਦੀ ਜ਼ਿੱਲਤ 'ਚ ਖੁਭੇ ਹੋਏ
ਡੁੱਬੇ ਹੋਏ ਜ਼ਲਾਲਤ ਦੀ ਗਾਰ ਵਿਚ
ਹੋਰ ਸਹਿਮ ਜਾਂਦੇ ਨੇ
ਲੋਕ ਹੋਰ ਡਰ ਜਾਂਦੇ ਨੇ...

ਫਿਰ ਬੁਝ ਜਾਂਦੇ ਨੇ
ਸਹੇਜ ਕੇ ਰੱਖੇ ਸਭ ਸੂਰਜ
ਕੂਲੇ ਤੇ ਮਲੂਕ ਸੁਪਨੇ
ਝੁਲਸ ਜਾਂਦੇ ਨੇ, ਤਿੜਕ ਜਾਂਦੇ ਨੇ
ਅੱਖਾਂ 'ਚੋਂ ਚੰਨ ਤਾਰੇ ਮਰ ਜਾਂਦੇ ਨੇ...

ਪੰਜ ਸਾਲ ਬਾਅਦ
ਘਟਦਾ ਘਟਦਾ ਹੋਰ ਘਟ ਜਾਂਦਾ ਹੈ
ਸੱਜਰੇ ਚਿਹਰਿਆਂ ਦਾ ਤੇਜ਼
ਲਵੀਆਂ ਅੱਖਾਂ ਦਾ ਨੂਰ
ਡੁੱਬਦਾ-ਚੜ੍ਹਦਾ, ਚੜ੍ਹਦਾ-ਡੁੱਬਦਾ
ਡੁੱਬ ਹੀ ਜਾਂਦਾ ਹੈ-ਸੱਧਰਾਂ ਦਾ ਪੂਰ
ਪਰ ਰੂਹੋਂ ਸੱਖਣੀ ਦਿੱਲੀ ਦੇ ਦਿਲ 'ਚੋਂ
ਸਬੱਬ ਨਾਲ ਹੋ ਤਾਂ ਜਾਂਦਾ ਹੈ
ਆਮ ਆਦਮੀ ਦਾ ਜ਼ਿਕਰ
ਔਸਤ ਆਦਮੀ ਦਾ ਫ਼ਿਕਰ
ਪਰ ਆਮ ਆਦਮੀ ਹੁੰਦਾ ਹੁੰਦਾ ਹੋ ਜਾਂਦਾ ਹੈ
ਹੋਰ ਦੂਰ...ਹੋਰ ਦੂਰ...

## ਪਛਾਣ

ਗਿਰਗਟ ਦੇ ਰੰਗਾਂ ਬਾਰੇ
ਸੁਣਿਆ ਵੀ ਸੀ ਤੇ ਦੇਖਿਆ ਵੀ
ਕਿ ਅੱਖ ਦੇ ਫੋਰ 'ਚ ਬਦਲਦੇ ਨੇ
ਕਿਸੇ ਪ੍ਰੇਤ ਵਾਂਗ ਪਲਟ ਜਾਂਦੇ ਨੇ
ਪਰ ਲਹੂ-ਮਾਸ ਦੇ ਰਿਸ਼ਤਿਆਂ ਦੇ ਰੰਗ
ਰੰਗਾਂ 'ਚ ਦੌੜਦੇ ਲਹੂ ਦੇ ਢੰਗ
ਏਨੇ ਫਿੱਕੇ ਤੇ ਫੋਕੇ ਹੋਣਗੇ
ਅੱਜ ਜਾਣਿਆ ਹੈ
ਨਹੁੰ-ਮਾਸ ਦੇ ਨਾਤੇ ਨੂੰ
ਅੰਨ੍ਹੇ ਖੂਹ-ਖਾਤੇ ਨੂੰ
ਅੱਜ ਪਛਾਣਿਆ ਹੈ ।

## ਡਾਇਰੀ

ਆਪਸੀ ਸਦਭਾਵਨਾ ਦਾ
ਦਫ਼ਤਰੀ ਇਕ ਪਰਵ ਸੀ
ਤੇ ਹਾਜ਼ਰੀ ਮੇਰੀ ਹਮੇਸ਼ਾ ਵਾਂਗ ਮੈਨੂੰ
ਖਟਕਦੀ ਸੀ
ਤੇ ਅਖੌਤੀ ਮੁੱਖ-ਧਾਰਾ ਵਿਚ ਮੇਰੀ ਮੌਜੂਦਗੀ
ਬੇਵਸੀ ਬਣ ਭਟਕਦੀ ਸੀ...

ਜਾਮ ਪਹਿਲਾ ਖੜਕਿਆ, ਜਦੋਂ ਛਲਕਿਆ
ਤੇ ਹੱਥਾਂ ਵਿਚੋਂ ਹੋਏ ਜਦ ਖਾਲੀ ਗਲਾਸ
ਹੌਲੀ ਹੌਲੀ ਰਿਸ ਰਿਸ ਕੇ ਸਿੰਮ ਪਈ
ਦਿਲਾਂ 'ਚੋਂ ਨਿਕਲੀ ਭੜਾਸ
ਹਾਲ ਦੇ ਵਿਚ ਗੋਲ ਸਜੇ ਟੇਬਲਾਂ 'ਤੇ
ਪਕਵਾਨਾਂ ਦੀ ਲੁਭਾਉਣੀ ਮਹਿਕ ਨਾਲ
ਤਿੱਖੀ ਹੋ ਗਈ ਕੁੱਲ ਨਸਲ ਦੀ ਬੇਹੀ ਬਾਸ...

ਜਾਗਿਆ ਫਿਰ
ਦਇਆ ਦਾ ਪੁੱਤਰ ਧਰਮ ਆਪ
ਲੋਰ ਦੇ ਵਿਚ
ਜਾਮ ਵਾਂਗਰ ਉੱਛਲੇ ਜਦ ਮਜ਼ਹਬਾਂ ਦੇ ਰੰਗ
ਸੱਪ ਦੀ ਕੁੰਜ ਵਾਂਗ ਉੱਤਰੇ
ਤੇ ਅਨੇਕਾਂ ਭਰਮ ਟੁੱਟੇ
ਕਿੰਨੇ ਚਿਹਰੇ ਹੋ ਗਏ
ਪਲਾਂ ਵਿੱਚ ਹੀ ਨੰਗ-ਮਨੰਗ...

[82, ਸ਼ਾਲੀਮਾਰ ਨਗਰ, ਜੋਧਾਮਲ ਰੋਡ ਹੁਸ਼ਿਆਰਪੁਰ-146 001]



## ਛੋਟੀ ਸੀ ਯੇ ਦੁਨੀਆ/ ਸਿਮਰ

ਕਹਿਣ ਨੂੰ ਤਾਂ ਇਹ ਦੁਨੀਆਂ ਗੋਲ਼ ਹੈ
ਇਹ ਦੁਨੀਆਂ ਬਹੁਤ ਛੋਟੀ ਹੈ
ਕਹਿਣ ਨੂੰ ਤਾਂ ਮਿਲ ਜੀ ਜਾਂਦੇ ਨੇ
ਉਮਰ ਦੇ ਕਿਸੇ ਨਾ ਕਿਸੇ ਪੜਾਅ 'ਤੇ
ਜ਼ਿੰਦਗੀ ਦੇ ਕਿਸੇ ਨਾ ਕਿਸੇ ਮੋੜ 'ਤੇ
ਵਿਛੜੀਆਂ ਹੋਈਆਂ ਰੂਹਾਂ, ਇਤਫਾਕੀਆ ਜੁੜੇ ਬੰਧਨ
ਦੋਸਤ, ਮਿੱਤਰ, ਸਹੇਲੀਆਂ ਤੇ ਬੇਨਾਮ ਰਿਸ਼ਤੇ

ਕਾਲਿਜ ਦੇ ਆਖਿਰੀ ਸਾਲ ਦੇ ਵਿਦਾਇਗੀ ਸਮਾਰੋਹ 'ਤੇ
ਜਦੋਂ ਕੋਈ ਸਹੇਲੀ ਸੰਸਾ ਕਰਦੀ
ਤੇ ਹਉਕਾ ਭਰਦੀ ਹੋਈ ਕਹਿੰਦੀ
"ਬੇੜੀ ਦਾ ਪੂਰ, ਤ੍ਰਿੰਝਣ ਦੀਆਂ ਕੁੜੀਆਂ ਸਬੱਬ ਨਾਲ ਹੋਣ 'ਕੱਠੀਆਂ"
ਤਾਂ ਟੋਲੇ ਦੀਆਂ ਹੋਰ ਕੁੜੀਆਂ
ਉਹਨੂੰ ਧੀਰਜ ਬੰਨ੍ਹਾਉਂਦੀਆਂ, ਹਸਾਉਂਦੀਆਂ
ਤੇ ਹਿੰਦੀ ਫਿਲਮ ਦਾ ਗਾਣਾ ਗਾਉਂਦੀਆਂ:
"ਛੋਟੀ ਸੀ ਯੇ ਦੁਨੀਆਂ ਪਹਿਚਾਨੇ ਰਾਸਤੇ ਹੈਂ
ਤੁਮ ਕਭੀ ਤੋ ਮਿਲੋਗੇ, ਤੋ ਪੂਛੇਂਗੇ ਹਾਲ"
ਨੱਚਦੀਆਂ-ਟੱਪਦੀਆਂ, ਨਿਸ਼ਾਨੀਆਂ ਵਟਾਉਂਦੀਆਂ
ਡਾਇਰੀਆਂ ਲਿਖਦੀਆਂ, ਲਿਖਵਾਉਂਦੀਆਂ, ਸਿਰਨਾਵੇਂ ਲੈਂਦੀਆਂ
ਵਿਆਹਾਂ 'ਤੇ ਸੱਦਣ-ਸਦਾਉਣ ਦਾ ਵਾਅਦਾ ਯਾਦ ਕਰਾਉਂਦੀਆਂ
ਸਹੇਲਪੁਣੇ ਨੂੰ ਰਿਸ਼ਤੇਦਾਰੀ 'ਚ ਵਟਾਉਣ ਦਾ ਕਰਾਰ ਕਰਦੀਆਂ
ਸਹੇਲੀ ਦੇ 'ਧੀ' 'ਪੁੱਤ' ਨੂੰ
ਆਪਣੀ 'ਨੂੰਹ' 'ਜਵਾਈ' ਬਣਾਉਣ ਦਾ ਵਾਅਦਾ ਕਰਦੀਆਂ
ਜ਼ਿੰਦਗੀ ਦੇ ਕਿਸੇ ਨਾ ਕਿਸੇ ਮੋੜ 'ਤੇ
ਉਮਰ ਦੇ ਕਿਸੇ ਨਾ ਕਿਸੇ ਪੜਾਅ 'ਤੇ
ਦੁਬਾਰਾ ਮਿਲਣ ਦੀ ਆਸ ਨਾਲ 'ਅਲਵਿਦਾ' ਕਹਿ ਜਾਂਦੀਆਂ

ਦਿਨ ਲੰਘੀ ਜਾਂਦੇ, ਮਹੀਨੇ ਜਾਈ ਜਾਂਦੇ
ਤੇ ਸਾਲ ਗੁਜ਼ਰੀ ਜਾਂਦੇ
ਕੁੜੀਆਂ-ਚਿੜੀਆਂ ਪਰਨਾਈਆਂ ਜਾਂਦੀਆਂ
ਨੂੰਹਾਂ ਬਣੀ ਜਾਂਦੀਆਂ, ਪੁੱਤ ਵਿਆਹੀ ਜਾਂਦੀਆਂ
ਤੇ ਪੋਤੇ ਖਿਡਾਈ ਜਾਂਦੀਆਂ
ਬਿਨਾਂ ਸਿਰ ਖੁਰਕੇ ਜ਼ਿੰਦਗੀ ਦੀ ਚੱਕੀ ਵਿਚ
ਅੱਲ੍ਹੜ ਉਮਰ ਦੀਆਂ ਯਾਦਾਂ, ਖਵਾਹਿਸ਼ਾਂ, ਸਿਰਨਾਵਿਆਂ
ਤੇ ਆਪ ਸਿਰਜੇ ਰਿਸ਼ਤਿਆਂ ਨੂੰ ਪੀਸੀ ਜਾਂਦੀਆਂ

ਤੇ ਜਦੋਂ ਕਦੇ ਉਹ ਸੰਸਾ ਕਰਨ ਵਾਲੀ ਕੁੜੀ

ਆਪਣੇ ਜ਼ਿਹਨ ਵਿਚ ਅਤੀਤ ਦਾ ਕੋਈ ਪੰਨਾ ਫਰੋਲਦੀ
ਤੇ ਰੱਦੀ 'ਚ ਵੇਚੀ ਜਾ ਚੁੱਕੀ
ਸਿਰਨਾਵਿਆਂ ਵਾਲੀ ਡਾਇਰੀ ਟੋਲਦੀ
ਤਾਂ ਉਸਨੂੰ ਜ਼ਿੰਦਗੀ ਬਹੁਤ 'ਸੌੜੀ', ਦੁਨੀਆਂ ਬਹੁਤ 'ਚੌੜੀ'
ਤੇ ਗੁਆਂਢ ਪਿੰਡ ਵਿਆਹੀ ਸਹੇਲੀ ਵੀ
'ਕੰਧ ਉਹਲੇ ਪਰਦੇਸ' ਦੀ ਕਹਾਉਤ ਵਾਂਗ
ਪਰਦੇਸ ਬੈਠੀ ਜਾਪਦੀ
ਤੇ ਸਿਰਨਾਵਿਆਂ ਵਾਂਗ ਹੀ ਸਮੇਂ ਦੀ ਧੂੜ ਵਿਚ
ਗੁਆਚ ਚੁੱਕੀਆਂ ਸਹੇਲੀਆਂ ਦੇ ਨਕਸ਼ ਤਲਾਸ਼ਦੀ

ਉਹ ਸੰਸਾ ਕਰਨ ਵਾਲੀ ਕੁੜੀ ਨੂੰ
ਹਿੰਦੀ ਫਿਲਮ ਦਾ ਉਹ ਗਾਣਾ ਵੀ
ਯਾਦ ਨਾ ਆਉਂਦਾ
"ਛੋਟੀ ਸੀ ਯੇ ਦੁਨੀਆਂ..."

[ਪਿੰਡ ਤੇ ਡਾ. ਲਤਾਲਾ, ਤਹਿਸੀਲ ਤੇ ਜ਼ਿਲ੍ਹਾ ਲੁਧਿਆਣਾ]

## ਸਵਪਨ ਸੁੰਦਰੀ/ ਅਮਰ ਜਿਓਤੀ

ਖ਼ੂਬਸੂਰਤ ਬਲਾ ਸਵਪਨ ਸੁੰਦਰੀ
ਮਲਟੀਨੈਸ਼ਨਲ ਚੰਦਰੀ ਮਹਿਬੂਬਾ।
ਭੀੜਾਂ ਜੁਟਕੇ ਉਸਨੂੰ ਵੇਖਣ
ਆਮ ਤੇ ਖਾਸ, ਅਮੀਰ ਗ਼ਰੀਬ
ਰਾਜਾ ਰੰਕ, ਰਾਜਨੇਤਾ-ਬੁੱਧੀਵੇਤਾ
ਪੱਤਰਕਾਰ ਤੇ ਅਭਿਨੇਤਾ
ਅੱਖਾਂ ਚੁੰਧਿਆਈਆਂ ਵੇਖਕੇ ਉਹਦੀ ਬੇਢੰਗੀ ਚਾਲ
ਤੁਰਦੀ ਜੋ ਨਖਰੇ ਨਾਲ
ਸੋਟ ਕਰਦੀ, ਡਾਲਰ ਪੌਂਡ ਰੁਪਏ ਵਿਚ ਵਟਦੇ
ਭਾਰਤ ਤੋਂ ਲੋਕ ਯੌਰਪ ਵੱਲ ਭੱਜਦੇ
ਜਾਂ ਜਾਂਦੇ ਅਮਰੀਕਾ, ਅਸਟਰੇਲੀਆ, ਨਿਊਜ਼ੀਲੈਂਡ
ਖ਼ੁਸ਼ਹਾਲ ਭਵਿੱਖ ਦੇ ਸੁਪਨੇ ਪਾਲਣ
ਸੋਹਣੇ ਛੈਲ ਜਵਾਨ ਪੰਜਾਬੀ, ਰੋਜ਼ਗਾਰ ਲੱਭਦੇ ਗੁਜਰਾਤੀ
ਬਿਹਾਰੀ ਬਾਬੂ ਯੂ. ਪੀ. ਦੇਸ ਮੱਧ ਪ੍ਰਦੇਸ
ਮਹਾਂਰਾਸ਼ਟਰ-ਚਿਨਾਇ, ਮੁੰਬਈ-ਕੇਰਲਾ-ਪੂਨਾ ਦੇ ਇੰਜੀਨੀਅਰ
ਭਾਰਤ ਦੇ ਕਾਲਿਜਾਂ ਵਿਚ ਪੜ੍ਹਕੇ, ਡਿਗਰੀਆਂ ਲੈਂਦੇ
ਭਾਰਤੋਂ ਬਾਹਰ ਦੂਜੇ ਦੇਸ ਡਿਗਰੀਆਂ ਲੁੱਟਦੇ, ਬੋਲੀ ਲਾਉਂਦੇ ਵੀਜ਼ੇ ਦੇਂਦੇ
ਵਰਕ ਪਰਮਿਟ ਲੈ ਜਾਓ, ਆਓ ਭਾਰਤੀਓ, ਆਓ
ਮਜ਼ਦੂਰ ਬਣ ਕੇ ਬੈਂਕਾਂ ਵਿਚ, ਕੰਪਨੀਆਂ ਵਿਚ, ਕਾਰਪੋਰੇਟ ਅਖਵਾਓ
ਕੰਮ ਕਰੋ-ਕਮਾਓ ਖਾਓ
ਉਹਨਾਂ ਦੇਸ਼ਾਂ ਦੇ ਅਰਥਚਾਰੇ ਦਾ ਆਧਾਰ ਬਣੋ
ਭਾਰਤ ਦੀ ਪੂੰਜੀ ਵਿਚ ਵੀ ਥੋੜ੍ਹਾ ਹਿੱਸਾ ਪਾਓ ਤੇ ਉਸਨੂੰ ਵਰਾਓ
ਵਾਂਗ ਨਿਆਣੇ ਛਣਕਣਾ ਦੇ ਕੇ ਆਖ
'ਛੁਨ ਛੁਨ ਬੇਟਾ-ਚੁੱਪ ਹੋ ਜਾ' ਲੋਰੀ ਗਾ ਕੇ ਉਸ ਨੂੰ ਮਨਾਓ
ਅਮਰੀਕਾ ਗਾਵੇ, ਯੌਰਪ ਗਾਵੇ, ਭਾਰਤ ਵੀ ਰਲ ਜਾਵੇ
ਸਾਰੇ ਨੱਚਣ-ਇਕੋ ਤਾਲ ਇਕੋ ਰੰਗ
ਨਜ਼ਰ ਨਾ ਲੱਗੇ

ਸਵਪਨ ਸੁੰਦਰੀ ਹਰ ਕੁੜੀ ਭਾਰਤ ਦੀ
ਹੀਰੋ ਬਣਿਆ-ਹਰ ਮੁੰਡਾ ਭਾਰਤੀ
ਕਰਲੀ ਹੇਅਰ ਰੰਗੇ ਵਾਲ
ਟੈਟੂ ਖੁਦਵਾ ਕੇ, ਨੱਥ ਪਵਾ ਕੇ
ਪੈਸਿਆਂ ਨਾਲ ਯਾਰੀ ਪਾ ਕੇ
ਪਾਟੀ ਜੀਨ-ਸ਼ਾਹਿਦ ਕਪੂਰ ਦੀ, ਫੈਸ਼ਨਦਾਰ ਲੱਗੇ
ਲਿੰਜਰੀ ਟੌਪ ਸ਼ਿਲਪਾ (ਸ਼ੈਟੀ) ਪਾਵੇ
ਕੁੜੀਆਂ ਸਾਰੀਆਂ ਮੌਡਲ ਫੱਬਣ
ਰੋਲ ਮੌਡਲ ਬਣੀ ਮਲਿਕਾ ਸ਼ੇਰਾਵਤ
ਇਹ ਸਮੇਂ ਦੀ ਯੂਥ ਦਾ ਹਾਲ
ਮੀਡੀਆ ਆਖੇ ਵੇਖੋ ਹੋਇਆ ਕਿੰਨਾ ਕਮਾਲ
ਸਟਿੰਗ ਓਪਰੇਸ਼ਨ ਡਸਦੇ ਫਿਰ ਵੀ, ਕਰਨ ਨਿਹਾਲ, ਜਾਹੋ ਜਲਾਲ
ਆਜ਼ਾਦੀ ਮਿਲਗੀ ਮੁੰਡਿਆਂ ਨੂੰ, ਕੁੜੀਆਂ ਹੋਈਆਂ ਲਿਬਰੇਟਿਡ
ਆਜ਼ਾਦੀ ਜਿਉਂਦੀਆਂ ਕਿੰਨੀਆਂ ਪਰੀਆਂ, ਧਰਤੀ ਉਤਰੀਆਂ
ਆਓ ਅਸੀਂ ਜਸ਼ਨ ਮਨਾਈਏ
ਮਲਟੀਨੈਸ਼ਨਲ ਸੁੰਦਰੀ ਦੇ ਵਾਰੇ ਵਾਰੇ ਜਾਈਏ

[6, Farm Close, Southall, Middx, U.K., 4BI 3JF]

## ਇਕ ਹਾਊਸ ਨੰਬਰ ਵਿਚ ਦੋ ਘਰ/ ਕੁਲਵੰਤ ਔਜਲਾ

ਮੇਰੇ ਗਵਾਂਢ ਵਿਚ
ਇਕ ਹਾਊਸ ਨੰਬਰ ਹੈ
ਜਿਸ ਵਿਚ ਰਹਿੰਦੇ ਹਨ ਦੋ ਘਰ
ਨਿੱਕੀ ਜੇਹੀ ਰਸੋਈ, ਬਾਥਰੂਮ ਤੇ ਬੈੱਡਰੂਮ
ਬਿਰਧ ਮਾਂ-ਬਾਪ ਕੋਲ ਹੈ
ਗੋਡਿਆਂ ਦੇ ਦਰਦ ਦੀ ਚੀਸ ਨਾਲ ਭੰਨੀ ਮਾਂ
ਕੰਬਦੇ ਹੱਥਾਂ ਨਾਲ
ਦੋਵਾਂ ਜੀਆਂ ਲਈ ਫੁਲਕੇ ਲਾਹੁੰਦੀ ਹੈ
ਦਿਲ ਦਾ ਮਰੀਜ਼ ਸੇਵਾ-ਮੁਕਤ ਅਧਿਕਾਰੀ ਬਾਪ
ਦਾਲ ਸਬਜ਼ੀ ਬਣਾਉਣ ਵਿਚ ਸਹਾਇਤਾ ਕਰਦਾ ਹੈ

ਏਸੇ ਤਰ੍ਹਾਂ ਦੀ ਰੁਟੀਨ 'ਚ ਬੱਝਾ
ਇਹ ਘਰ ਹੌਲੀ ਹੌਲੀ ਜੀਊਂਦਾ
ਤੇ ਹੌਲੀ ਹੌਲੀ ਮਰਦਾ ਹੈ

ਹਾਊਸ ਨੰਬਰ ਦੇ ਵੱਡੇ ਹਿੱਸੇ ਵਿਚ
ਅਫਸਰ ਪੁੱਤਰ ਦਾ ਅਪਟੂਡੇਟ ਪਰਿਵਾਰ ਰਹਿੰਦਾ ਹੈ
ਖੂਬ ਰਿਸ਼ਵਤ ਕਮਾਉਂਦਾ ਹੈ
ਤੇ ਸਮਾਜ ਦਾ ਹਾਈਜੈਂਟਰ ਪਰਿਵਾਰ ਅਖਵਾਉਂਦਾ ਹੈ
ਪੈਸਿਆਂ ਦੇ ਗ਼ਰੂਰ 'ਚ
ਸੁਖ ਸਹੂਲਤਾਂ ਭੋਗਦੀ ਪਤਨੀ
ਸੁਪਰ ਸਪੈਸ਼ਲ ਪਤਨੀ ਹੋਣ ਦਾ ਨਾਟਕ ਕਰਦੀ ਹੈ
ਪੜ੍ਹ ਰਹੇ ਬੱਚਿਆਂ ਨੂੰ ਉੱਤਰ-ਆਧੁਨਿਕ ਸ਼ੈਲੀ ਸਿਖਾਉਂਦੀ ਹੈ
ਨਿੱਤ ਨਵਾਂ ਪਹਿਰਾਵਾ ਬਣ ਬਣ ਦਿਖਾਉਂਦੀ ਹੈ

ਹਾਊਸ ਨੰਬਰ ਦੇ ਦੋਵਾਂ ਪਰਿਵਾਰਾਂ ਵਿਚਕਾਰ
ਨਾ ਦਾਲ ਸਬਜ਼ੀ ਦੀ ਕੌਲੀ ਦੀ ਸਾਂਝ ਹੈ
ਨਾ ਮੋਹ ਭਰੇ ਬੋਲਾਂ ਦਾ ਆਦਾਨ ਪ੍ਰਦਾਨ ਹੈ
ਇਕੋ ਤਣੇ ਵਿਚੋਂ ਖੌਰੇ ਕਿਹੜੇ ਵੇਲੇ
ਉੱਗ ਆਉਂਦੀਆਂ ਹਨ ਫਾਗੜਾਂ, ਦੋਫਾਗੜਾਂ, ਚਹੁੰਫਾਗੜਾਂ...

ਮੇਰੇ ਗਵਾਂਢ ਵਿਚ ਇਕ ਹਾਉਸ ਨੰਬਰ ਹੈ
ਜਿਸ ਵਿਚ ਰਹਿੰਦੇ ਹਨ ਦੋ ਘਰ
ਜੋ ਇਕ ਹੋਰ ਘਰ ਬਣਨ ਦੀ ਉਡੀਕ ਵਿਚ ਹਨ।

|97, ਮਾਡਲ ਟਾਊਨ, ਕਪੂਰਥਲਾ|

## ਗ਼ਜ਼ਲ/ ਮਹਿੰਦਰ ਸਾਥੀ

ਹੋਏ ਤੈਰਾਕ ਸਾਹਿਲ ਤੋਂ ਜੋ ਨਾ ਅਗਾਂਹ, ਲਹਿਰਾਂ, ਤੂਫਾਨਾਂ 'ਤੇ ਕਰਦੇ ਨੇ ਤਬਸਰੇ।
ਚਾਂਦੀ ਦੀ ਚੂਰੀ ਖਾਂਦੇ ਸਿੰਘਾਸਣ ਤੋਂ ਜੋ, ਤੋਤੇ ਚੀਕਣ ਜਦੋਂ ਟੁੱਟਦੇ ਨੇ ਪਿੰਜਰੇ।

ਬਹੁਤ ਬੇਚੈਨ ਹੈ 'ਤੇਈ ਮਾਰਚ' ਦੀ ਰੂਹ, ਤੇਰੇ ਜ਼ੁਲਮੋ-ਸਿਤਮ ਉਹ ਕਦੋਂ ਤਕ ਸਹੂ,
ਦਿੱਲੀਏ! ਦਰਦ ਦਿਲ ਨਾਲ ਉਸਦਾ ਤੂੰ ਸੁਣ, ਨਾਮ ਜਿਸਦੇ ਨੇ ਤੂੰ ਭੈੜੇ ਭੈੜੇ ਧਰੇ।

ਨਦੀਏ ਨੀ! ਨੀਰ ਆਪਣਾ ਤੂੰ ਗੰਧਲਾ ਨਾ ਕਰ, ਲੱਗ ਕੇ ਨੀ! ਪੰਜ-ਤਾਰੇ ਤਾਲਾਬਾਂ ਮਗਰ,
ਤਨ ਦੇ ਜਿੰਨੇ ਸੁਨਹਿਰੀ ਤੇ ਚਿੱਟੇ ਨੇ ਇਹ, ਮਨ 'ਚ ਇਹਨਾਂ ਦੇ ਓਨੇ ਨੇ 'ਨ੍ਹੇਰੇ ਭਰੇ।

ਤੇਰੇ 'ਚੋਂ ਮੇਰੇ 'ਚੋਂ ਉਹ ਕਿੱਧਰ ਤੁਰ ਗਿਆ, ਆਦਮੀ ਜਿਹੜਾ ਸੀ ਆਦਮੀ ਦੀ ਦਵਾ,
ਦੁਨੀਆਂ ਬੇਸ਼ੱਕ ਇਹ ਇਕ ਪਿੰਡ ਹੈ ਬਣ ਗਈ, ਬੰਦਾ ਬੰਦੇ ਤੋਂ ਪਰ ਹੋ ਗਿਆ ਹੈ ਪਰੇ।



ਅੱਜ ਤੋਂ ਪੁੱਛਿਆ ਮੈਂ ਸਭ ਤੋਂ ਸ਼ੈਅ ਕੀ ਬੁਰੀ, ਕਹਿੰਦਾ ਸੱਪ, ਲੂੰਬੜੀ ਜੇਹੀ ਨੇਤਾ-ਗਿਰੀ,
ਇਹ ਸਿਉਂਕ ਉਹ ਰੁੱਖ ਜਿਸ ਦੇ ਚੱਟੇ ਹੋਏ, ਬਹੁਤ ਘੱਟ ਹੀ ਮੈਂ ਵੇਖੇ ਨੇ ਹੁੰਦੇ ਹਰੇ।

ਕੌਰਵਾਂ ਅੱਜ ਇਹ ਜਾਦੂ ਕੀਤਾ ਹੈ ਕੀ, ਖ਼ੁਦ ਹੀ ਪੰਚਾਲੀ ਚੀਰ ਆਪਣੇ ਜਾਂਦੀ ਹਰੀ,
ਤੱਕ ਇਹ ਕੌਤਕ ਕਨ੍ਹਈਆ ਵੀ ਚਕਰਾ ਗਿਆ, ਰਹਿ ਗਏ ਫ਼ਲਸਫ਼ੇ ਸਭ ਧਰੇ ਦੇ ਧਰੇ।

ਸ਼ਹਿਰ ਸੋਨੇ ਦਾ ਚਾਂਦੀ ਦੇ ਵਸਨੀਕ ਨੇ, ਦਰਦ, ਅਹਿਸਾਸ, ਦਿਲ, ਰੂਹ ਮੇਰੇ ਗੀਤ ਨੇ,
ਹੋਇਆ ਜੜ੍ਹ ਵਸਤੂਆਂ 'ਤੇ ਨਾ ਰਾਈ ਅਸਰ, ਮੇਰੇ ਗੀਤਾਂ ਦੇ ਬੱਦਲ ਤਾਂ ਸੌ ਸੌ ਵਰ੍ਹੇ।

ਮੈਂ ਉਹਨਾਂ ਯੁੱਧ-ਮੀਤਾਂ ਨੂੰ ਹੁਣ ਕੀ ਕਹਾਂ, ਮੈਂ ਉਹਨਾਂ ਦੀ ਸਿਫ਼ਤ-ਮਰਸੀਏ ਕੀ ਲਿਖਾਂ,
ਨਾ ਉਹ ਯੋਧੇ ਰਹੇ, ਨਾ ਸ਼ਹੀਦ ਉਹ ਬਣੇ, ਬਣ ਕੇ ਬਾਜ਼ਾਰ ਦੇ ਰਹਿ'ਗੇ ਜੋ ਮਸਖ਼ਰੇ।

ਸ਼ਹਿਰ ਤੇਰੇ ਇਹ ਖੁੱਲ੍ਹ ਜੋ ਰਹੇ ਮਾਲ ਨੇ, ਲੋਕਤਾ-ਹਿਰਨੀ ਨੂੰ ਫਾਹੁਣ ਦੇ ਜਾਲ ਨੇ,
ਮਗਰਮੱਛ ਇਹ ਮੁਨਾਫ਼ੇ ਦੇ ਖਾ ਜਾਣਗੇ, ਹੱਟੀਆਂ, ਇਹ ਦੁਕਾਨਾਂ ਅਤੇ ਚੌਂਤਰੇ।

ਮਾਂਗ ਤੇਰੀ ਸਿਤਾਰੇ ਨਾ ਭਰ ਸਕਿਆ ਮੈਂ, ਪਿਆਰ ਦਾ ਵਾਅਦਾ ਨਾ ਪੂਰਾ ਕਰ ਸਕਿਆ ਮੈਂ,
ਮਹਿਲ ਪਰਬਤ ਤਰ੍ਹਾਂ ਆਪਣੇ ਰਾਹ ਵਿਚ ਤਾਂ ਕੀ, ਮੈਂ ਵੀ ਕਿਹੜਾ ਸਨਮ ਤੀਰ-ਤੇਸੇ ਧਰੇ।

"ਸਾਥੀ" ਮੈਥੋਂ ਉਹ ਨਗ਼ਮਾ ਨਾ ਲਿਖਿਆ ਗਿਆ, ਤੇਰੇ ਗ਼ਮ, ਦਰਦ ਦੀ ਬਨਦਾ ਜਿਹੜੀ ਦਵਾ,
ਥੱਕੀ ਆਸ਼ਾ ਕਹੇ ਚਲ ਤੂੰ ਹਣ ਬਸ ਵੀ ਕਰ, ਫ਼ਰਜ਼ ਕਹਿੰਦੈ ਕਿ ਫ਼ਰਹਾਦ ਕਦ ਨੇ ਹਰੇ।

|159, ਪੱਟੀ ਵਾਲੀ ਗਲੀ, ਮੋਗਾ-142001, ਮੋਬਾਇਲ : 94783 33696|

## ਗ਼ਜ਼ਲ/ ਅਜਾਇਬ ਸਿੰਘ ਹੁੰਦਲ

ਹੁਣ ਕਦੇ ਬੈਠੇ ਗੀ ਇਸ ਫੁੱਲ 'ਤੇ ਨਾ ਤਿੱਤਲੀ ਕੋਈ।
ਖੁਸ਼ਕ ਦਰਿਆ 'ਚ ਨਹੀਂ ਠੇਲਦਾ ਬੇੜੀ ਕੋਈ।

ਆ ਗਈ ਫੇਰ ਹੈ ਖੇਤਾਂ 'ਚ ਫਸਲ ਪੱਕਣ 'ਤੇ,
ਸੁੱਟ ਦਵੇ ਫ਼ੇਰ ਨਾ ਅਖਬਾਰ ਦੀ ਸੁਰਖੀ ਕੋਈ।

ਹਰ ਮਿਲਣ ਵਾਲਾ ਭਰਾ ਹੁੰਦਾ ਧਰਤ ਦਾ ਕਦ ਹੈ,
ਹਰ ਕਿਸੇ ਨਾਲ ਵਟਾਉਂਦਾ ਨਹੀਂ ਪਗੜੀ ਕੋਈ।

ਭਾਰ ਬਾਬੁਲ ਦੇ ਸਿਰੋਂ ਲਹਿੰਦਾ ਕਿ ਚੜ੍ਹ ਜਾਂਦਾ ਹੈ,
ਬੈਠ ਜਾਂਦੀ ਹੈ ਜਦੋਂ ਡੋਲੀ 'ਚ ਬੇਟੀ ਕੋਈ।

ਪੀਂਘ ਪਾਵੇ ਤਾਂ ਕਿਵੇਂ ਪਾਵੇ ਕੋਈ ਉਸ ਰੁੱਖ 'ਤੇ,
ਸ਼ਾਖ ਜਿਸਦੀ 'ਤੇ ਨਹੀਂ ਬੈਠਦਾ ਪੰਛੀ ਕੋਈ।

ਸੋਚਦਾ ਹਾਂ ਕਿ ਗਵਾ ਬੈਠਾ ਉਹ ਰਿਸ਼ਤੇ ਕਿਤਨੇ,
ਜੇਸ ਬੱਚੇ ਦੀ ਨਾ ਭੂਆ ਹੈ ਨਾ ਮਾਸੀ ਕੋਈ।

ਮੋਰ ਮਿੱਟੀ ਦਾ ਵੀ ਚਾਹੁੰਦਾ ਹੈ 'ਅਜਾਇਬ' ਨੱਚਣਾ,
ਆਣ ਵਰ੍ਹਦੀ ਹੈ ਜਦੋਂ ਉਸ 'ਤੇ ਬੱਦਲੀ ਹੋਈ।

|ਮੋਬਾਇਲ : 9915224041|

## ਗ਼ਜ਼ਲ/ ਗੁਰਨਾਮ ਢਿੱਲੋਂ

ਖੌਰੇ ਕਿਹੜਾ ਭੇਦ ਗੁੱਝਾ, ਸ਼ਾਮ ਦੀ ਝਿਲਮਿਲ 'ਚ ਹੈ।
ਇਕ ਸਮੁੰਦਰ ਸਾਹਮਣੇ ਹੈ, ਇਕ ਸਮੁੰਦਰ ਦਿਲ 'ਚ ਹੈ।

ਤਲਬ ਮਨ ਦੇ ਚੈਨ ਦੀ ਹੈ, ਉੱਠ ਕੇ ਤੁਰ ਚਲਿਆ ਹਾਂ ਮੈਂ,
ਨਾ ਵਫ਼ਾ ਦਿਲ ਵਿਚ ਤੇਰੇ, ਨਾ ਮਜ਼ਾ ਮਹਫ਼ਿਲ 'ਚ ਹੈ।

ਸੁਪਨਿਆਂ ਨੂੰ ਰੂਪ ਦੇਣਾ, ਹੈ ਨਹੀਂ ਇਤਨਾ ਸਹਿਲ,
ਇਸ ਡਗਰ 'ਤੇ ਚੈਨ ਨਾ, ਸੁੱਖ ਨਾ ਟਿਕਾਅ ਮੰਜ਼ਿਲ 'ਚ ਹੈ।

ਕਤਲ ਮੈਨੂੰ ਕਰਨ ਦੇ ਲਈ, ਉਹ ਸਰੇ ਮੈਦਾਨ ਆਵੇ,
ਏਨਾ ਜੇਰਾ, ਏਨੀ ਜੁਰਅਤ, ਕਦ ਮੇਰੇ ਕਾਤਿਲ 'ਚ ਹੈ।

ਇਸ਼ਕ ਖਾਤਰ ਠਿਲ ਪੈਣਾ, ਜਾਂ ਘਰਾਂ ਨੂੰ ਪਰਤ ਜਾਣਾ,
ਡੁੱਬ ਜਾਵਣ ਵਿਚ ਜੋ ਰੁਤਬਾ, ਉਹ ਨਹੀਂ ਸਾਹਿਲ 'ਚ ਹੈ।

ਜਦ ਉਹ ਸੁੱਖ ਦੀ ਨੀਂਦ ਸੌਂਵੇ, ਉਹਦੇ ਦਰ ਜਾਵੀਂ ਜਾਂ ਨਾ,
ਹਾਏ! ਨਾ ਉਹਦਾ ਸਾਥ ਛੱਡ, ਕਿ ਯਾਰ! ਅੱਜ ਮੁਸ਼ਕਿਲ 'ਚ ਹੈ।

ਅਮਲ ਬਾਝੋਂ ਅਸਰ ਦਾ ਗੁਣ, ਜਾਂ ਦਿਲਾਂ 'ਤੇ ਰਾਜ ਦਾ,
ਨਾ ਕਿਸੇ ਭਲਵਾਨ ਯੋਧੇ, ਨਾ ਕਵੀ ਕਾਮਿਲ 'ਚ ਹੈ।

[39, Bullscopse Lane, Horndean, Waterlooville, Hants, U.K., PO8 9RA]

## ਗਜ਼ਲ/ ਸਾਬੀ ਈਸਪੁਰੀ

ਜੀਕਣ ਬੱਦਲਾਂ ਨਾਲ ਲੜੀ ਹੈ।
ਡਰਦੀ-ਡਰਦੀ ਧੁੱਪ ਚੜ੍ਹੀ ਹੈ।

ਕੰਬ ਗਿਆ ਦਿਲ ਅੱਥਰੂ ਆਏ,
ਅੱਜ ਦੀ ਬਸ ਅਖਬਾਰ ਪੜ੍ਹੀ ਹੈ।

ਪੁਲ ਨੂੰ ਵੇਖ ਇਕ ਦਮ ਇਉਂ ਲੱਗਿਆ,
ਜਾਂਦੀ ਕੋਈ ਲਾਸ਼ ਹੜ੍ਹੀ ਹੈ।

ਸੂਰਜ ਸੋਚੇ ਘਰ ਨੂੰ ਜਾਵਾਂ,
ਸਿਰ 'ਤੇ ਆਈ ਸ਼ਾਮ ਖੜ੍ਹੀ ਹੈ।

ਪੈਰਾ ਦੇ ਤੂੰ ਦੇਖ ਨਾ ਛਾਲੇ,
ਹਾਲੇ ਮੰਜ਼ਿਲ ਦੂਰ ਬੜੀ ਹੈ।

ਜੱਗ ਦਾ ਕਰਨਾ ਦੂਰ ਹਨ੍ਹੇਰਾ,
ਇਕ ਜੁਗਨੂੰ ਨੇ ਜ਼ਿੱਦ ਫੜੀ ਹੈ।

[ਮਖਸੂਸਪੁਰ, ਜ਼ਿਲ੍ਹਾ ਹੁਸ਼ਿਆਪੁਰ, ਮੋਬਾਇਲ : 94171-16476]



# ਕਸਟਮਰ ਸਰਵਿਸ

## ਬਲਵਿੰਦਰ ਕੌਰ ਬਰਾੜ

ਫੋਨ ਦੇ ਦੂਜੇ ਸਿਰੇ ਤੋਂ ਗੱਲ ਕਰਨ ਦੀ ਥਾਂ ਹਟਕੋਰੇ ਭਰਕੇ ਹੁਬਕੀਂ ਹੁਬਕੀਂ ਰੋਣ ਦੀ ਅਵਾਜ਼ ਨੇ ਮੈਨੂੰ ਬੇਚੈਨ ਕਰ ਦਿੱਤਾ। ਆਖਰ ਕੀ ਗੱਲ ਹੋਗੀ? ਗੁਰੀ ਤੋਂ ਰੋਣ ਥੰਮਿਆ ਹੀ ਨਹੀਂ ਜਾਂਦਾ ਸੀ। ਜਿੰਨਾ ਮੈਂ ਪਿਆਰ ਨਾਲ ਉਸਦਾ ਰੋਣ ਠੱਲ੍ਹਣ ਦੀ ਕੋਸ਼ਿਸ਼ ਕਰਦੀ ਉਨਾ ਹੀ ਉਹ ਵੱਧ ਪਿਘਲਦੀ ਲਗਦੀ, ਉਸਦੇ ਹਟਕੋਰੇ ਹੋਰ ਸੰਘਣੇ ਹੋਏ ਲੱਗਦੇ। ਉਸਦੇ ਬੋਲ ਕਿ 'ਮੈਂ ਬਸ ਥੋੜੇ ਕੋਲ ਰੋਣ ਨੂੰ ਹੀ ਫੋਨ ਕੀਤਾ ਸੀ' ਹੋਰ ਵੀ ਰਹੱਸ ਭਰੇ ਲੱਗੇ। ਰੋਣ ਦਾ ਨੱਕਾ ਵੀ ਤਾਂ ਕਿਸੇ ਠੋਕਰ ਲੱਗੀ ਤੋਂ ਹੀ ਛੁੱਟਦਾ ਹੈ। ਮੈਂ ਵਾਰ-ਵਾਰ ਆਖਦੀ ਰਹੀ 'ਗੁਰੀ ਚੁੱਪ ਕਰ ਥੋੜ੍ਹਾ ਸੰਭਲ ਕੇ ਦੱਸ, ਗੱਲ ਕੀ ਹੋਗੀ'? ਉਸ ਨੇ ਰੋਂਦਿਆ ਹੀ ਸਿਲ੍ਹੇ ਸਲ੍ਹਾਭੇ ਬੋਲਾਂ ਦੇ ਟੁਕੜੇ ਮੇਰੇ ਤਕ ਅਪੜਾਏ- 'ਮੈਡਮ ਮੈਨੂੰ ਕਲ੍ਹ ਨੂੰ ਮਾਨ ਫਾਰਮ 'ਚ ਮਿਲ ਸਕਦੇ ਓਂ? ਉਥੇ ਮੈਂ ਕੰਮ ਕਰਦੀ ਆਂ। ਪਲੀਜ਼ ਮੈਨੂੰ ਮਿਲਕੇ ਜਾਇਓ' ਆਪਣੇ ਇਸ ਤਰਲੇ ਨੂੰ ਪਰੋਸਦਿਆਂ ਉਸਨੇ ਜਿਵੇਂ ਪਹਿਲਾਂ ਪਾਲੇ ਸੰਬੰਧਾਂ ਵਿਚੋਂ ਇਕ ਲਾਡ ਭਰੀ ਧਮਕੀ ਵੀ ਰਲਾ ਦਿੱਤੀ - ਜੇ ਨਾ ਤੁਸੀਂ ਮਿਲਕੇ ਗਏ ਥੋਨੂੰ ਪਾਪ ਲੱਗੂਗਾ। ਉਸਦੀ ਇਹ ਤਰਲੇ ਭਰੀ ਅਵਾਜ਼ ਰੋਣ ਨੂੰ ਰੋਕਣ ਨਾਲ ਕਈ ਗੱਲਾਂ 'ਤੇ ਵੀ ਨਾਕਾ ਲਾ ਰਹੀ ਸੀ। ਬਿਨਾਂ ਮੇਰੇ ਕੁੱਝ ਪਿੜ ਪੱਲੇ ਪਾਏ ਉਸਨੇ ਫੋਨ ਕੱਟ ਦਿੱਤਾ। ਉਸਦਾ ਇਉ ਫੋਨ ਕੱਟਣਾ ਮੈਨੂੰ ਹੋਰ ਵੀ ਅਜੀਬ ਲੱਗ ਰਿਹਾ ਸੀ। ਜਿਵੇਂ ਹਿੰਦੀ ਫਿਲਮਾਂ 'ਚ ਗੱਲ ਕਰਨ ਤੋਂ ਪਹਿਲਾਂ ਫੋਨ ਖੋਹ ਲਿਆ ਜਾਂਦਾ ਹੈ ਜਿਹੇ ਕਈ ਸੀਨ ਮੇਰੀਆਂ ਨਜ਼ਰਾਂ ਸਾਹਮਣੇ ਆ ਟਿਕੇ। ਮੈਂ ਨਿਰਮਲ ਮੂਹਰੇ ਆਪਣੀ ਇਹ ਚਿੰਤਾ ਪਸਾਰੀ ਕਿ ਕੀ ਗੱਲ ਹੋ ਸਕਦੀ ਐ ਕੁੜੀ ਨਾਲ? ਨਿਰਮਲ ਜਿਵੇਂ ਹਰ ਔਕੜ ਦਾ ਹੱਲ ਕੋਲ ਹੀ ਰੱਖਦੀ ਐ।

"ਲੈ ਫੋਨ ਨੰਬਰ ਵਿਚੋਂ ਕੱਢਕੇ ਤੁਸੀਂ ਆਪ ਫੋਨ ਕਰਲੋ ਇਹ ਬੜੀ ਗੱਲ ਐ।" ਇਹ ਉਸਦਾ ਤਕੀਆ ਕਲਾਮ ਬਣ ਗਿਆ ਲਗਦੈ। ਉਸਦੇ ਕਹੇ ਤੋਂ ਮੈਂ ਉਹੀ ਫੋਨ ਦੁਬਾਰਾ ਜੋੜ ਲਿਆ। ਅੰਦਰੋਂ ਅੰਦਰ ਮੈਂ ਡਰੀ ਹੋਈ ਸੀ ਕਿ ਹੋ ਸਕਦੈ ਹਾਲੇ ਉਸ ਘਰ ਵਿਚ ਗਰਮਾ ਗਰਮ ਬਹਿਸ ਚੱਲ ਰਹੀ ਹੋਵੇ, ਗਾਲ੍ਹਾਂ ਦੁੱਪੜਾਂ ਦੀ ਬੁਛਾੜ ਖਿਲਰ ਰਹੀ ਹੋਵੇ। ਮੇਰਾ ਫੋਨ ਕਰਨਾ ਇਕ ਅਣਜਾਣੇ ਘਰ ਵਿਚ ਦਖਲ ਅੰਦਾਜ਼ੀ ਕਰਨ ਵਰਗਾ ਲੱਗ ਰਿਹਾ ਸੀ। ਪਰ ਦੂਜੇ ਪਾਸੇ ਮੈਨੂੰ ਲੱਗਦਾ ਸੀ ਕਿਤੇ ਗੁਰੀ ਨੂੰ ਸਹੁਰੇ ਕੁੱਟ ਹੀ ਨਾ ਰਹੇ ਹੋਣ। ਹੋ ਸਕਦਾ ਹੈ ਗੁਰੀ ਕਿਸੇ ਮੁਸੀਬਤ ਵਿਚ ਹੀ ਨਾ ਫਸੀ ਹੋਵੇ ਤੇ ਮੇਰੇ ਬੋਲਾਂ ਨਾਲ ਉਸਨੂੰ ਕੋਈ ਧਰਵਾਸ ਮਿਲ ਸਕੇ। ਨਿੱਕੇ ਹੁੰਦਿਆਂ ਇਕ ਵਾਰ ਮੈਂ ਪਿੰਡ ਗਈ ਨੇ ਖਾਮੋਸ਼ ਟਿਕੀ ਰਾਤ ਵਿਚ ਪਿੰਡ ਦੀ ਫਿਰਨੀ ਵੱਲੋਂ 'ਮਾਰਤਾ ਓਏ ਮਾਰਤਾ, ਕੋਈ ਬਚਾ ਲੋ ਆ ਕੇ' ਦੀਆਂ ਆਵਾਜ਼ਾਂ ਸੁਣੀਆਂ ਸੀ ਤਾਂ ਮੇਰੇ ਬਾਬਾ ਜੀ ਨੇ ਆਉਂਦੀ ਆਵਾਜ਼ ਵੱਲ ਮੂੰਹ ਕਰਕੇ ਉੱਚੀ ਆਵਾਜ਼ ਨਾਲ ਕਿਹਾ ਸੀ, 'ਆਉਨੇ ਆਂ ਬਸ ਆ ਗੇ ਸਮਝ।'

ਉਸ ਵੇਲੇ ਮੇਰੀ ਲੈਰੀ ਉਮਰ ਦੀਆਂ ਸਭ ਸੋਚਾਂ ਨੂੰ ਉਬਾਲ ਆਇਆ ਹੋਇਆ ਸੀ। 'ਬਚਾਓ ਬਚਾਓ' ਦੀ ਆਵਾਜ਼ ਵਿਚਲਾ ਤਰਲਾ ਮੁਸੀਬਤ ਵਿਚ ਘਿਰੇ ਮਨੁੱਖ ਦੀ ਸਮੁੱਚੀ ਮਾਨਵਤਾ ਨੂੰ ਪੁਕਾਰ ਲੱਗ ਰਿਹਾ ਸੀ। ਮੇਰੇ ਅੰਦਰ ਉਸ ਕੋਲ ਉੱਡ ਕੇ ਪੁੱਜ ਜਾਣ ਦੀ ਕਾਹਲ ਤੇ ਬਾਹਰਲੀ ਬੇਬਸੀ ਉਲਝੀ ਤਾਣੀ ਬਣ ਰਹੀਆਂ ਸਨ। ਮੈਂ ਪੁੱਛਿਆ, 'ਬਾਬਾ ਜੀ ਤੁਸੀਂ ਗਏ ਤਾਂ ਹੈਨੀ'? ਸਿਰ ਤੋਂ ਲੰਘੀਆਂ ਧੁੱਪਾਂ ਛਾਵਾਂ ਵਾਲੇ ਬਾਬਾ ਜੀ ਕੋਲ ਆਠਰੇ ਹੋਏ ਬੋਲ ਸਨ - 'ਬਸ ਦਬਕਾ ਸੁਣਕੇ ਈ ਢੈਲੇ ਪੈਗੇ ਹੋਣ ਨੇ।' ਅੱਜ ਗੁਰੀ ਦੇ ਘਰ ਫੋਨ ਕਰਨਾ ਵੀ ਮੈਨੂੰ ਬਾਬਾ ਜੀ ਦੇ ਉਸ ਦਬਕੇ ਵਰਗਾ ਹੀ ਲੱਗ ਰਿਹਾ ਸੀ। ਗੁਰੀ ਵੀ ਮੈਨੂੰ ਬਿਗਾਨਿਆਂ ਵਿਚ ਘਿਰੀ ਕੁੱਟ ਖਾਂਦੀ

ਨਜ਼ਰ ਆਈ। ਕੱਲ੍ਹ ਮਿਲਣ ਨੂੰ ਆਖ ਰਹੀ ਸੀ।

ਪਰ ਕੱਲ੍ਹ ਤਕ ਕਿਤੇ...ਭਾਣਾ ਵਰਤਣ ਨੂੰ ਕਿਹੜਾ ਚਿਰ ਲੱਗਦੈ...ਜ਼ਿੰਦਗੀ ਤੇ ਮੌਤ ਵਿਚਾਲੇ ਬਸ ਇਕ ਸਾਹ ਤਕ ਦਾ ਹੀ ਤਾਂ ਫਾਸਲਾ ਹੁੰਦੈ। ਗੁਰੀ ਦੀਆਂ ਸਿਸਕੀਆਂ ਅਤੇ ਬੋਲਾਂ ਵਿਚਕਾਰਲੀ ਚੁੱਪ ਨੂੰ ਮੈਂ ਮਨ ਅੰਦਰ ਪਲਦੇ ਤੌਖਲਿਆਂ ਨਾਲ ਪੁਰ ਕਰਦੀ ਕਦੇ ਤੋਲ਼ਾ ਕਦੇ ਮਾਸਾ ਹੁੰਦੀ ਨੇ ਫੋਨ ਕਰ ਹੀ ਲਿਆ। ਇਸ ਵਾਰ ਫੋਨ ਕਿਸੇ ਖਰ੍ਹਵੀ ਆਵਾਜ਼ ਨੇ ਚੁੱਕਿਆ, 'ਕੌਣ?' ਸ਼ਬਦ ਵੀ ਬਹੁਤ ਚੁਭਵੇਂ ਅੰਦਾਜ਼ ਵਿਚ ਮੇਰੇ ਤਕ ਅੱਪੜਿਆ। ਮੈਨੂੰ ਉਸ ਕੌੜੀ ਆਵਾਜ਼ ਪਿੱਛੇ ਖੜ੍ਹੀ ਉਹ ਬਜ਼ੁਰਗ ਜਨਾਨੀ ਨਜ਼ਰ ਆਈ ਜੋ ਅੱਜ ਦਿਨ ਵੇਲੇ ਗੁਰੀ ਨਾਲ ਸਿਕਿਓਰਟੀ ਗਾਰਡ ਵਾਂਗ ਖੜ੍ਹੀ ਦੇਖੀ ਸੀ। ਜੋ ਮੇਰੇ ਗਲ਼ ਲੱਗੀ ਗੁਰੀ ਦੇ ਮੇਰੇ ਮੋਢਿਆਂ 'ਤੇ ਡੁੱਲ੍ਹਦੇ ਹੰਝੂਆਂ ਦੀ ਚਸ਼ਮਦੀਦ ਗਵਾਹ ਸੀ। ਮੈਂ ਹੋਰ ਵੀ ਨਰਮੀ ਨਾਲ ਕਿਹਾ ਸੀ 'ਮੈਂ ਗੁਰੀ ਦੀ ਟੀਚਰ ਬੋਲ ਰਹੀ ਆਂ, ਮੈਂ ਗੁਰੀ ਨਾਲ ਗੱਲ ਕਰਨੀ ਸੀ।' ਕੁਝ ਚਿਰ ਪਿੱਛੋਂ ਗੁਰੀ ਨੇ 'ਹਾਂ ਜੀ' ਕਿਹਾ। ਉਹ ਹੁਣ ਪਹਿਲਾਂ ਨਾਲੋਂ ਸੰਭਲੀ ਹੋਈ ਸੀ। ਸ਼ਾਇਦ ਤਰਦਾ-ਤਰਦਾ ਉਛਾਲ ਅੱਖਾਂ ਥਾਣੀ ਵਹਿ ਗਿਆ ਹੋਵੇ। ਉਪਰਲੀ ਛਲ ਦੇ ਵਹਿ ਜਾਣ ਨਾਲ ਹੇਠਲਾ ਵਹਾ ਕੁਝ ਆਠਰ ਰਿਹਾ ਹੋਵੇ। ਆਪਣੇ ਸੁਭਾਅ ਦੇ ਉਲਟ ਉਹ ਬਹੁਤ ਸੰਖੇਪ ਉੱਤਰ ਦੇ ਰਹੀ ਸੀ। ਮੈਨੂੰ ਲੱਗਿਆ ਫੋਨ ਦਾ ਕੋਈ ਹੋਰ ਸਿਰਾ ਉਸ ਦੀਆਂ ਹੋ ਰਹੀਆਂ ਗੱਲਾਂ 'ਤੇ ਗ਼ੌਰ ਕਰ ਰਿਹਾ ਹੈ। ਮੈਂ ਵੀ ਤਰੀਕੇ ਨਾਲ ਪੁੱਛਿਆ - 'ਗੁਰੀ ਗੜਬੜ ਲੱਗਦੀ ਐ ਤੇਰੀ ਗੱਲਬਾਤ 'ਚ, ਦਾਲ 'ਚ ਕੁਝ ਕਾਲੈ।' ਉਹ ਵੀ ਉਸੇ ਤਰ੍ਹਾਂ ਜਵਾਬ ਦੇ ਰਹੀ ਸੀ - 'ਹੋਰ ਜੀ ਇਹੀ ਤਾਂ ਰੋਣੈ।' ਫੇਰ ਉਹ ਕਾਹਲੀ ਕਾਹਲੀ ਰੋਣ ਦਾ ਕਾਰਣ ਅਜਿਹੇ ਬੋਲਾਂ ਨਾਲ ਦੇ ਰਹੀ ਸੀ ਜਿਸ ਨਾਲ ਦੋਵਾਂ ਸਿਰਿਆਂ ਦੀ ਤਸੱਲੀ ਹੋ ਜਾਏ। 'ਮੈਡਮ ਤੁਸੀਂ ਅੱਜ ਬਸ ਥੋੜ੍ਹਾ ਚਿਰ ਹੀ ਮਿਲੇ ਮੈਂ ਹਾਲੇ ਹੋਰ ਮਿਲਣਾ ਸੀ। ਜਿੱਦਣ ਦੀ ਆਈ ਆਂ ਕੋਈ ਆਪਨਾ ਨੀ ਮਿਲਿਆ, ਥੋਨੂੰ ਮਿਲ ਕੇ ਸਾਰਾ ਇੰਡੀਆ ਸੱਜਰਾ ਹੋ ਗਿਆ। ਮੈਂ ਸੋਚਿਆ ਥੋਡੇ ਗਲ਼ ਲੱਗ ਕੇ ਉੱਚੀ-ਉੱਚੀ ਧਾਹਾਂ ਮਾਰਾਂ, ਥੋੜ੍ਹਾ ਭਾਰ ਈ ਹਲਕਾ ਹੋਜੇ ਜਿਹੜਾ ਅੰਦਰ ਚੱਕੀ ਫਿਰਦੀ ਆਂ। ਮੇਰਾ ਤਾਂ ਰੋਣ ਵਿਚ ਈ ਰਹਿ ਗਿਆ। ਆਪਾਂ ਫੇਰ ਜ਼ਰੂਰ ਮਿਲਣੈ। ਓ. ਕੇ. ਬਾਏ' ਆਖ ਕੇ ਫੋਨ ਫੇਰ ਕੱਟਿਆ ਗਿਆ ਸੀ। ਆਪਨੇ ਸੁਭਾਅ ਦੇ ਉਲਟ ਉਸਦੇ ਸੰਖੇਪ ਬੋਲ ਉਸਦੇ ਏਥੇ ਆ ਕੇ ਤਰਾਸ਼ੇ ਜਾਣ ਦੀ ਗਵਾਹੀ ਭਰਦੇ ਸਨ। ਇਕ ਸਿਰਾ ਕੱਟੇ ਜਾਣ ਨਾਲ ਮੇਰੇ ਅੰਦਰ ਉਸ ਨਾਲ ਪਲ਼ਿਆ ਹੋਰ ਸਿਰਾ ਉਧੜਨ ਲੱਗਿਆ।

ਸਾਰੇ ਦਿਨ ਦੀ ਹੋਈ ਬੀਤੀ ਮੈਂ ਮਨ ਹੀ ਮਨ ਦੁਹਰਾਈ। ਅੱਜ ਮੈਂ ਤੇ ਮੇਰੀ ਸਹੇਲੀ ਨਿਰਮਲ ਜਿਸ ਕੋਲ ਅਕਸਰ ਹੀ ਕਨੇਡਾ ਆ ਕੇ ਮਹਿਮਾਨ ਬਣ ਠਹਿਰਦੀ ਹਾਂ, ਵੈਨਕੂਵਰ ਦੀ ਪੰਜਾਬੀ ਮਾਰਕੀਟ ਵਾਲੀ ਸੜਕ 'ਤੇ ਗਈਆਂ ਸੀ। ਨਿਰਮਲ ਨੇ ਘਰ ਦਾ ਨਿੱਕ-ਸੁੱਕ, ਜਿਸ ਨੂੰ ਉਹ ਗਰੌਸਰੀ ਆਖਦੇ ਨੇ, ਖਰੀਦਣਾ ਸੀ। ਇਸ ਸੜਕ 'ਤੇ ਤੁਰਦਿਆਂ ਪਿੱਛੇ ਛੱਡੇ ਪੰਜਾਬ ਦਾ ਝਾਉਲਾ ਪੈਂਦਾ ਹੈ। ਏਥੇ ਜਿਵੇਂ ਭਰੇ ਮੇਲਿਆਂ ਵਿਚੋਂ ਸੰਧੂਰੀ ਪੱਗਾਂ ਦੇ ਭੁਲੇਖੇ ਸਿਰ ਚੁੱਕਦੇ ਨੇ। ਸਿਰਾਂ ਦੀ ਭੀੜ ਵਿਚੋਂ ਜਾਣੇ-ਪਛਾਣੇ ਚਿਹਰਿਆਂ ਦੀ ਤਲਾਸ਼ ਸਰਕਣ ਲਗਦੀ ਹੈ। ਰੰਗ-ਬਿਰੰਗੀਆਂ ਪੱਗਾਂ ਤੇ ਚੁੰਨੀਆਂ ਦੀ ਹਾਜ਼ਰੀ, ਬੀਬੀ ਦਿੱਖ ਵਾਲੇ ਚਿੱਟੇ ਕੁੜਤੇ ਪਜਾਮੇ ਪਾਈ ਦਰਵੇਸ਼ੀ ਪਗੜੀ ਵਾਲੇ ਸਰਦਾਰ, ਪੰਜਾਬ 'ਚ ਪਾਲੇ ਸੰਸਕਾਰ ਜਾਂ ਕਦਰਾਂ-ਕੀਮਤਾਂ ਲਈ ਫਿਰਦੀਆਂ ਉਮਰ ਦੀ ਢਲਾਣ ਉਤਰਦੀਆਂ ਬੀਬੀਆਂ ਜਾਂ ਕਨੈਡੀ ਫੈਸ਼ਨ ਅਨੁਸਾਰ ਲੁੜ੍ਹਕਦੀ ਲੰਘ ਚਲੇ ਪਲਾਂ ਦੀ ਡਾ ਲੈਂਦੀ ਸਾਡੀ ਜਵਾਨ ਪੀੜ੍ਹੀ, ਇਹ ਸਭ ਦੇਖ ਕੇ ਮਨ ਅੰਦਰਲੀ ਕਿਸੇ ਅਪਣੱਤ ਦਾ ਸਿਰ ਪਲੋਸਿਆ ਜਾਂਦਾ ਹੈ, ਕਿਸੇ ਮੇਰ ਤੇਰ ਤੋਂ ਬਿਨਾਂ ਮੋਹ ਦੀਆਂ ਤੰਦਾਂ ਹੱਥ ਲਗਦੀਆਂ ਹਨ। ਬੀਤੇ ਦੀ ਬਿੜਕ ਭੰਨਦਾ ਇਹ ਨਵੇਂ ਸਿਰੇ ਤੋਂ ਉਸਰਦਾ ਪੰਜਾਬ ਇਕ ਵੱਖਰਾ ਸੰਸਾਰ ਸਿਰਜਦਾ ਹੈ। ਜਿੱਥੇ



ਚੇਤਿਆਂ ਹੱਥੋਂ ਕਿਰੇ ਕਈ ਅੱਖਰ ਵੀ ਯਾਦਾਂ ਦੇ ਪਾਣੀਆਂ 'ਤੇ ਤੈਰਦੇ ਆਪਨਾ ਐਂਟੀਕ ਰਸ ਘੋਲਦੇ ਲਗਦੇ ਨੇ। ਜਿੱਥੇ ਕਈ ਪੁਰਾਣੀਆਂ ਪਛਾਣਾਂ ਸੱਜਰੀਆਂ ਹੋ ਹੋ ਮੂਹਰੇ ਖੜ੍ਹਦੀਆਂ ਨੇ ਤੇ ਸਭ ਤੋਂ ਵੱਧ ਤੁਹਾਡੀ ਜ਼ਿੰਦਗੀ ਵਿਚ ਭੁੱਲੇ-ਵਿਸਰੇ ਕਈ ਨਕਸ਼ ਵਕਤ ਦੀ ਪਰਤ ਹੇਠੋਂ ਨਿਕਲਕੇ ਰੂ-ਬ-ਰੂ ਹੋ ਜਾਂਦੇ ਨੇ। ਇਸੇ ਬੀਹੀ ਵਿਚ ਮਿਲੀ ਸੀ ਮੈਨੂੰ ਗੁਰੀ। ਜਦ ਕਿਸੇ ਕੱਪੜੇ ਦੀ ਦੁਕਾਨ 'ਤੇ ਲਕੜੀ ਦੇ ਕਿਸੇ ਖ਼ੂਬਸੂਰਤ ਬੁੱਤ ਦੇ ਗਲ਼ ਪਾਏ ਲਹਿੰਗੇ ਨਾਲ ਲੱਗੀ ਉਸਦੀ ਕੀਮਤ ਨੂੰ ਮੈਂ ਰੁਪਈਆਂ ਨਾਲ ਜ਼ਰਬ ਤਕਸੀਮ ਦੇ ਰਹੀ ਸੀ। ਆਲੇ-ਦੁਆਲੇ ਤੋਂ ਬੇਖਬਰ ਮੈਂ ਉਸ ਵਿਆਹ ਵਾਲੀ ਪੁਸ਼ਾਕ ਦੇ ਪਹਿਨਣ ਅਤੇ ਸਖਤ ਮਿਹਨਤ ਨਾਲ ਕਮਾਏ ਡਾਲਰਾਂ ਨੂੰ ਸ਼ੌਕ ਅਤੇ ਮੁੱਲ ਵਿਚਕਾਰ ਤੋਲ ਰਹੀ ਸੀ ਜਦ ਦੂਰੋਂ ਹੱਥਲੇ ਲਫਾਫੇ ਪਾਗਲਾਂ ਵਾਂਗ ਸਿੱਟਦੀ ਭੱਜ ਕੇ ਗੁਰੀ ਮੇਰੇ ਗਲ਼ ਆ ਲੱਗੀ ਸੀ। ਉਸਦੀ ਹੈਰਾਨੀ ਭਰੀ ਖ਼ੁਸ਼ੀ ਨਾਲ ਪੂਰੀਆਂ ਟੱਡੀਆਂ ਅੱਖਾਂ ਵਿਚ ਅਨੇਕਾਂ ਜੁਗਨੂੰ ਜਗੂੰ ਬੁਝੂੰ ਕਰਨ ਲੱਗੇ। ਬੀਤੇ ਵਰ੍ਹੇ ਜਾਂ ਲੰਘ ਚਲੇ ਪਲਾਂ ਵਿਚ ਪਿਘਲਦਿਆਂ ਉਸਨੂੰ ਕੋਈ ਸੁਧ-ਬੁਧ ਨਾ ਰਹੀ।

ਉਸਦੇ ਅਚਾਨਕ ਮਿਲਣ ਦੀ ਮੈਨੂੰ ਵੀ ਖ਼ੁਸ਼ੀ ਹੋ ਰਹੀ ਸੀ। ਦੇਖਣ ਨੂੰ ਥੋਥੜ ਜੀ ਦਿਸਣ ਵਾਲੀ ਖਮੀਰੇ ਆਟੇ ਵਰਗੀ ਫੁੱਲੀ ਹੋਈ ਗੋਰੀ ਨਿਛੋਹ ਦੇਹੀ ਸਾਲ ਵਿਚ ਹੀ ਅੱਧੀ ਰਹਿ ਗਈ ਸੀ। ਉਸ ਨਾਲ ਛੋਟੇ ਜਹੇ ਕੱਦ ਦੀ ਇਕ ਬਜ਼ੁਰਗ ਔਰਤ ਪੁਰਾਣੇ ਫੈਸ਼ਨ ਦੇ ਕੱਪੜਿਆਂ ਵਿਚ ਗੋਡਿਆਂ ਤੋਂ ਗਿੱਠ ਨੀਵਾਂ ਕਮੀਜ਼, ਜਿਸਦੇ ਘੇਰੇ 'ਤੇ ਸਿਤਾਰਿਆਂ ਵਾਲੇ ਫੁੱਲਾਂ ਨਾਲ ਕਢਾਈ ਕੀਤੀ ਹੋਈ ਸੀ, ਜੋ ਉਸਨੂੰ ਆਪ ਸ਼ਾਇਦ ਦਿਸਦੀ ਵੀ ਨਾ ਹੋਵੇ। ਕਢਾਈ ਨੀਵੀਂ ਹੋਣ ਕਾਰਨ ਤੇ ਨਜ਼ਰ ਅਤੇ ਕਢਾਈ ਵਿਚਕਾਰ ਉਸਦਾ ਵਧਿਆ ਹੋਇਆ ਪੇਟ ਆ ਜਾਣ ਕਾਰਨ ਪੈਰਾਂ ਵੱਲ ਉਸਦੀ ਨਿਗਾਹ ਔਖੀ ਹੀ ਅੱਪੜਦੀ ਹੋਵੇਗੀ। ਉਸਦੇ ਮੱਥੇ 'ਤੇ ਤਿਊੜੀਆਂ ਨਾਲ ਜਿਵੇਂ ਸ਼ਿਵ ਜੀ ਦਾ ਤ੍ਰਿਸ਼ੂਲ ਉੱਭਰਿਆ ਹੋਇਆ ਸੀ। ਉਹ ਔਰਤ ਜਿਵੇਂ ਕਿਸੇ ਤਿੱਥ ਤਿਹਾਰ ਵਾਲੇ ਦਿਨ ਹੀ ਹੱਸਦੀ ਹੋਵੇਗੀ। 'ਇਹ ਮੇਰੇ ਹਸਬੈਂਡ ਦੇ ਮਾਮੀ ਜੀ ਨੇ' ਗੁਰੀ ਨੇ ਜਾਣ-ਪਛਾਣ ਕਰਵਾਈ ਜਿਸਦਾ ਸ਼ਾਇਦ ਇਹ ਵੀ ਅਰਥ ਹੋਵੇ ਕਿ ਸਹੁਰਿਆਂ ਬਾਰੇ ਸਵਾਲਾਂ ਨੂੰ ਸਮੇਟ ਲਿਆ ਜਾਵੇ ਕਿਉਂ ਜੁ ਮੈਂ ਪਹਿਲਾਂ ਪੁੱਛ ਚੁੱਕੀ ਸੀ, 'ਤੇਰੇ ਹਸਬੈਂਡ ਦਾ ਜਾਂ ਤੇਰੇ ਸਹੁਰਿਆਂ ਦਾ ਕੀ ਹਾਲ ਐ?' ਗੁਰੀ ਦੀਆਂ ਭਰ-ਭਰ ਡੁੱਲ੍ਹਦੀਆਂ ਅੱਖਾਂ ਉਸਦੇ ਸੰਖੇਪ ਬੋਲਾਂ ਨਾਲੋਂ ਵੱਖਰਾ ਸ਼ੋਰ ਸਿਰਜ ਰਹੀਆਂ ਸਨ। ਉਹ ਉਪਰ ਨੂੰ ਮੂੰਹ ਕਰਕੇ ਆਪਨੇ ਹੰਝੂ ਬੋਚ ਰਹੀ ਸੀ। ਉਹ ਆਪਨਾ ਰੋਣ ਨਾਲ ਖੜ੍ਹੀ ਔਰਤ ਤੋਂ ਛੁਪਾ ਰਹੀ ਸੀ, ਜਾਂ ਸਾਰੇ ਆਲੇ-ਦੁਆਲੇ ਤੋਂ ਛੁਪਾ ਰਹੀ ਸੀ ਜਾਂ ਮੇਰੇ ਤੋਂ ਹੀ ਛੁਪਾ ਰਹੀ ਸੀ, ਮੈਨੂੰ ਸਮਝ ਨਹੀਂ ਲੱਗੀ। ਉਸਦੇ ਰੋਕਣ ਦੇ ਬਾਵਜੂਦ ਬੇਰੋਕ ਹੰਝੂ ਉਸਦੀਆਂ ਗੁਲਾਬੀ ਗੱਲ੍ਹਾਂ ਤੋਂ ਘਰਾਲਾਂ ਬਣਾਉਂਦੇ ਵਹਿ ਤੁਰੇ ਜੋ ਉਸਨੇ ਆਪਨੀ ਹਥੇਲੀ ਨਾਲ ਸਮੇਟ ਲਏ ਸਨ। ਮੈਂ ਉਸਨੂੰ ਘੁੱਟ ਕੇ ਆਪਨੇ ਨਾਲ ਲਾਇਆ। ਮੇਰੇ ਸਨੇਹ ਨਾਲ ਗਲ਼ ਲੱਗੇ ਤੋਂ ਮੇਰੇ ਕੰਨ ਕੋਲ ਉਸਦੀ ਦੱਬੀ ਜਹੀ ਭੁੱਬ ਨੇ ਦਮ ਤੋੜਿਆ। ਉਸਦੇ ਮੇਰੇ ਸੀਨੇ ਨਾਲ ਲੱਗਿਆਂ ਮੇਰੇ ਅੰਦਰੋਂ ਵੀ ਬਹੁਤ ਕੁਝ ਤਿੜਕਿਆ ਜੋ ਬੀਤੇ ਸਮੇਂ ਵਿਚ ਮੈਂ ਉਸਨੂੰ ਘੂਰਦੀ ਰਹੀ ਸੀ, ਉਸਦੀਆਂ ਸ਼ਰਾਰਤਾਂ ਤੋਂ ਉਸਨੂੰ ਟੋਕਦੀ ਰਹਿੰਦੀ ਸੀ। ਮੈਨੂੰ ਤਰਸ ਆਇਆ ਕੁੜੀਆਂ ਵਿਚਾਰੀਆਂ ਦਾ ਤਾਂ ਸਾਰਾ ਆਪ ਹੁਦਰਾਪਣ ਵਕਤ ਨੇ ਰੋੜ੍ਹ ਦੇਣਾ ਹੁੰਦਾ ਹੈ, ਇਹਨਾਂ ਨੂੰ ਤਾਂ ਪੂਰਾ ਲਾਡ ਦੇਣਾ ਚਾਹੀਦੈ। ਗੁਰੀ ਦਾ ਹਮੇਸ਼ਾ ਹਸੂੰ-ਹਸੂੰ ਕਰਦਾ ਚਿਹਰਾ ਕੁਮਲਾਇਆ ਹੋਇਆ ਸੀ। ਚੁਫੇਰੇ ਵਸਦੀ ਲੁਕਾਈ ਤੋਂ ਪਰੇ ਉਸ ਅੰਦਰ ਇਕ ਰੇਗਿਸਤਾਨ ਵਿਛਿਆ ਨਜ਼ਰ ਆ ਰਿਹਾ ਸੀ। ਜਿਵੇਂ ਮੇਰੀ ਆਮਦ ਉਸ ਅੰਦਰਲੇ ਇਸ ਮਾਰੂਥਲ 'ਤੇ ਠੰਡੀਆਂ ਕਣੀਆਂ ਦਾ ਛਿੜਕਾਅ ਕਰ ਰਹੀ ਹੋਵੇ। ਮੈਂ ਫੇਰ ਪੁੱਛਿਆ, 'ਕੀ ਗੱਲ ਡਾਇਟਿੰਗ ਕਰਦੀ ਐਂ? ਜਾਂ ਜਿਮ-ਜੁਮ ਜੁਆਇਨ ਕੀਤਾ ਹੋਇਐ? ਤੂੰ ਤਾਂ ਅੱਧੀ ਹੋਗੀ। ਜੀਅ

ਲੱਗ ਗਿਆ ਕਿ ਹਾਲੇ ਪੁਰਾਣੀਆਂ ਬੀਹੀਆਂ 'ਚ ਹੀ ਤੁਰੀ ਫਿਰਦੀ ਐਂ?'

ਮੇਰੇ ਸਵਾਲ ਦਾ ਉਹ ਸੰਖੇਪ ਉਤਰ ਦਿੰਦੀ ਮੈਨੂੰ ਓਪਰੀ ਜੇਹੀ ਲੱਗੀ। ਫੇਰ ਸੰਭਲ ਕੇ ਬੋਲੀ, 'ਬਸ ਮੈਮ ਤੁਰ ਫਿਰ ਕੇ ਮੁੜ ਜਾਣ ਨੂੰ ਤਾਂ ਸਭ ਮੁਲਕ ਚੰਗੇ ਨੇ, ਪਰ ਪੱਕਾ ਥਾਂ ਟਿਕਾਣਾ ਕਰਨ ਨੂੰ ਤਾਂ ਆਪਣਾ-ਆਪ ਤਰਾਸ਼ਣਾ ਪੈਂਦਾ, ਮੈਂ ਹਾਲੇ ਤਰਾਸ਼ ਰਹੀ ਆਂ। ਕਿਹੜੀ ਜਿਮ ਜੀ ! ਲਟੂਰੀਆਂ ਤਾਂ ਚੱਜ ਨਾਲ ਵਾਹੀਆਂ ਨੀ ਜਾਂਦੀਆਂ। ਮੈਂ ਉਸਦੇ ਬੋਲਾਂ ਨੂੰ ਹਾਸੇ ਰੁੱਖ ਟਾਲ ਰਹੀ ਸੀ। 'ਅੱਛਾ ਤਾਂ ਹੀ ਵਾਧੂ ਸਭ ਛਾਂਟਿਆ ਗਿਆ। ਸਲਿਮ ਟਰਿਮ ਹੋਗੀ।' ਅਸੀਂ ਇਹ ਸਭ ਗੱਲਾਂ ਕਰ ਹੀ ਰਹੀਆਂ ਸੀ ਕਿ ਸਾਡੇ ਮਿਲਣ ਦੀ ਮੋਹਲਤ ਪੁਗ ਗਈ। ਮੈਨੂੰ ਲੱਗਿਆ ਗੁਰੀ ਨਾਲ ਖੜ੍ਹੀ ਔਰਤ ਜੋ ਹੁਣ ਤਕ ਆਲੇ-ਦੁਆਲੇ ਨੂੰ ਘੂਰ-ਘੂਰ ਝਾਕਦੀ ਸੀ, ਨੇ ਗੁਰੀ ਨੂੰ ਉਥੋਂ ਚੱਲਣ ਲਈ ਕੋਈ ਇਸ਼ਾਰਾ ਕੀਤਾ ਹੋਣਾ। ਮੇਰਾ ਫੋਨ ਨੰਬਰ ਬਸ ਦੀ ਛੋਟੀ ਜਹੀ ਪਰਚੀ 'ਤੇ ਲਿਖਕੇ ਕਾਹਲੀ ਨਾਲ ਗੁਰੀ ਨੇ ਪਰਸ ਵਿਚ ਪਾ ਲਿਆ ਤੇ ਹੱਥ ਹਿਲਾਉਂਦੀ ਭਰੀਆਂ ਅੱਖਾਂ ਨਾਲ ਦੂਰੋਂ ਆਉਂਦੀ ਬਸ 'ਤੇ ਭੱਜ ਕੇ ਜਾ ਚੜ੍ਹੀ ਸੀ।

ਵੈਨਕੂਵਰ ਦੀ ਜਿਹੜੀ ਬਾਹਰਲੀ ਦਿਖ ਹੁਣ ਤਕ ਪੂਰਾ ਲੁਭਾਅ ਰਹੀ ਸੀ, ਗੁਰੀ ਦੇ ਉਥੋਂ ਤੁਰ ਜਾਣ ਪਿੱਛੋਂ ਕੋਈ ਅੰਦਰਲੀ ਪਰਤ ਖੁੱਲ੍ਹੀ ਕਿਤਾਬ ਦੇ ਪੰਨੇ ਵਾਂਗ ਦਿਸਣ ਲੱਗੀ। ਜਿਵੇਂ ਸਭ ਹੱਸਦੇ ਚਿਹਰਿਆਂ ਦੇ ਸੀਨੇ ਵਿਚ ਹੱਸਣ ਵੇਲੇ ਕੋਈ ਕਸਕ ਕਰਵਟ ਲੈਂਦੀ ਹੋਵੇ। ਹੱਸਦਿਆਂ ਚਿਹਰਿਆਂ ਵਿਚਲਾ ਦਰਦ ਨਜ਼ਰ ਆਉਣ ਲੱਗਿਆ। ਲਿਖੀ ਸਤਰ ਵਿਚਲੀ ਖਾਲੀ ਥਾਂ ਭਰਨ ਜੋਗੀ ਖੁਸ਼ੀ ਬਟੋਰਨ ਦਾ ਹੀਲਾ ਕਰਦੇ ਇਹ ਸਭ ਲੋਕ ਅੱਕੀਂ ਪਲਾਹੀਂ ਹੱਥ ਮਾਰਦੇ ਰੌਲੇ ਰੱਪੇ ਦਾ ਹਿੱਸਾ ਹੋ ਜਾਂਦੇ ਨੇ। ਪਾਰਟੀਆਂ 'ਤੇ ਨੱਚਦੇ-ਟੱਪਦੇ ਲੰਘ ਚੱਲੇ ਪਲਾਂ ਹਵਾਲੇ ਹੋ ਜਾਂਦੇ ਨੇ। ਗੁਰਦਵਾਰਿਆਂ ਦੀ ਸੰਗਤ ਦਾ ਹਿੱਸਾ ਬਣਦੇ ਨੇ, ਕਦੇ ਗਾਣਿਆਂ 'ਤੇ ਖਰੂਦ ਪਾਉਂਦੇ ਅੰਦਰਲੇ ਕਿਰਦੇ ਨੂੰ ਸਾਂਭਦੇ ਨੇ। ਇਹ ਸਭ ਅੰਦਰਲੇ ਨੂੰ ਕਿਰਨ ਤੋਂ ਬੋਚਣ ਲਈ ਲਾਈਆਂ ਥੰਮੀਆਂ ਨੇ। ਅੰਦਰਲੀ ਇਕੱਲਤਾ ਲੋਕਾਂ 'ਚ ਘਿਰਿਆਂ ਨੂੰ ਵੀ ਹੁੱਜਾਂ ਮਾਰਦੀ ਸਭ ਹਾਸਿਆਂ ਨੂੰ ਕਿਰਕਿਰਾ ਕਰੀ ਰੱਖਦੀ ਹੈ। ਲੋੜਾਂ ਥੋੜ੍ਹਾਂ ਜਾਂ ਗਰਜਾਂ ਦੇ ਮੇਚ ਵਿਚ ਪਾਲਿਆ ਇਹ ਭੁਲੇਖਾ ਕਿ ਖੁਸ਼ੀ ਖਰੀਦੀ ਜਾਏਗੀ, ਕਿਧਰੇ ਬਿਖਰ ਜਾਂਦਾ ਹੈ। ਜਿਵੇਂ ਦਿਸਦੀ ਖੂਬਸੂਰਤੀ ਬਸ ਉਪਰਲਾ ਲਫਾਫਾ ਜਿਹਾ ਹੀ ਹੋਵੇ। ਮੈਂ ਨਿਰਮਲ ਤੋਂ ਪੁੱਛਿਆ, 'ਭਲਾ ਇਹ ਆਲੀਸ਼ਾਨ ਮਕਾਨਾਂ 'ਚ ਰਹਿੰਦੇ ਲੋਕ, ਵਧੀਆ ਕੱਪੜਿਆਂ, ਗਹਿਣਿਆਂ ਨਾਲ ਸ਼ਿੰਗਾਰੇ ਮੁਸਕਰਾ ਰਹੇ ਚਿਹਰੇ ਸ਼ਾਇਦ ਖੁਸ਼ੀ ਨੂੰ ਖਰੀਦਣ ਦੀ ਵਾਹ ਲਾਉਂਦੇ ਨੀ ਲੱਗਦੇ?' ਮੇਰੇ ਸਵਾਲ 'ਤੇ ਨਿਰਮਲ ਹੋਰ ਵੀ ਗੰਭੀਰ ਅੰਦਾਜ਼ ਵਿਚ ਆਪਣੀ ਫਿਲਾਸਫੀ ਸਰਲ ਜਹੇ ਸ਼ਬਦਾਂ ਰਾਹੀਂ ਪਰੋਸਦੀ ਹੈ, 'ਭੈਣ ਜੀ ਪੁਰ-ਪੁਰ ਬਿਧਾ ਪਿਐ ਸਭ ਦਾ। ਜਿਹਨੂੰ ਜਿੱਥੇ ਮਰਜੀ ਹੱਥ ਲਾ ਕੇ ਦੇਖ ਲੋ, ਸਭ ਭਰਨ ਫਿਸਣ ਆਲੇ ਫੋੜੇ ਬਣੇ ਪਏ ਨੇ ਜਾਣੋ। ਖੁਸ਼ੀ ਵੀ ਕਦੇ ਕਿਸੇ ਨੇ ਖਰੀਦੀ ਐ? ਇਹ ਤਾਂ ਰੱਬ ਹੀ ਮਿਹਰ ਕਰੇ।' ਇਹ ਸਭ ਆਖਦਿਆਂ ਜਿਵੇਂ ਉਹ ਰੱਬ ਨੂੰ ਵੀ ਉਲਾਂਭਾ ਦੇ ਰਹੀ ਸੀ।

'ਰੱਬ ਬੀ ਖਨੀ ਅਮੀਰਾਂ ਕੋਲ ਜਾ ਵੜਿਆ। ਗ਼ਰੀਬਾਂ, ਦੁਖੀਆਂ ਦੇ ਤਾਂ ਉਹ ਵੀ ਨੀ ਨੇੜੇ ਢੁਕਦਾ ਜਿਨ੍ਹਾਂ ਨੇ ਕਦੇ ਪਾਲਿਆ ਸੀ।' ਤੇ ਫੇਰ ਪੂਰਾ ਦਿਨ ਭੱਜ-ਨੱਠ ਕਰਦਿਆਂ ਪਤ ਨਹੀਂ ਕਦੋਂ ਬੀਤ ਗਿਆ। ਮੈਂ ਭੱਜ-ਭੱਜ ਲੰਘ ਚੱਲੇ ਵਕਤ ਦਾ ਪੂਰਾ ਲਾਹਾ ਲੈਂਦੀ ਲੋਕਾਂ ਨੂ ਮਿਲਦੀ ਰਹੀ। ਹੁਣ ਇਕੱਲਿਆਂ ਬੈਠ ਕੇ ਜਦੋਂ ਪੂਰਾ ਦਿਨ ਉਡੀਕਦੀ ਨੇ ਗੁਰੀ ਨੂੰ ਯਾਦ ਕੀਤਾ ਤ ਦੇਸੀ ਚੁਲਬਲੀ ਜਹੀ ਟਪੂੰ-ਟਪੂੰ ਕਰਦੀ ਚੰਚਲ ਸ਼ੋਖ ਅਦਾਵਾਂ ਵਾਲੀ ਗੁਰੀ ਅਤੇ ਅੱਜ ਵਾਲ ਉਦਾਸੀ ਗੁਰੀ ਦੀ ਵਿਥ ਵਿਚਕਾਰ ਜਾ ਅਪੜੀ ਸਾਂ। ਗੁਰੀ ਦੇ ਬੋਲ, 'ਮੈਡਮ ਉਹ ਜਿਹੜੀ ਗੁਰ ਨੂੰ ਤੁਸੀਂ ਜਾਣਦੇ ਓ ਉਹ ਤਾਂ ਜੀ ਬਸ ਇੰਡਿਆ ਈ ਰਹਿਗੀ, ਇਹ ਤਾਂ ਕੋਈ ਹੋਰ ਐ। ਉਹ ਤ



ਨਿੱਤ ਮੇਰੇ ਅੰਦਰ ਮਰਦੀ ਐ, ਤੜਫਦੀ ਐ, ਮੈਂ ਪਰੇ ਬੈਠੀ ਦੇਖਦੀ ਰਹਿੰਨੀ ਆਂ। ਬਸ ਤਰਸ ਕਰਦੀ ਹਾਂ ਵਿਚਾਰੀ ਮੈਂ ਕੀ ਸੀ ਕੀ ਹੋਗੀ।' ਵਾਰ-ਵਾਰ ਰੜਕਦੇ ਰਹੇ ਤੇ ਫੇਰ ਆਹ ਫੋਨ 'ਤੇ ਸੁਣੀਆਂ ਸਿਸਕੀਆਂ ਨੇ ਸਾਰਾ ਕੁਝ ਹੋਰ ਵੀ ਉਲਝਾ ਕੇ ਰੱਖ ਦਿੱਤਾ ਸੀ। ਇਹੀ ਗੁਰੀ ਜਦੋਂ ਯੂਨੀਵਰਸਿਟੀ ਮੇਰੇ ਕੋਲ ਪੜ੍ਹਦੀ ਸੀ, ਜਮਾਤ ਵਿਚ ਸਭ ਤੋਂ ਵੱਧ ਸ਼ਰਾਰਤੀ, ਬਹੁਤ ਖੱਪੀ ਤੇ ਕਿਨਾਰਿਆਂ ਤੋਂ ਬਾਹਰ ਉਛਲਦੀ ਉਲਾਰ ਦਿਖ ਵਾਲੀ ਲੈਰੀ ਜੇਹੀ ਕੁੜੀ ਸੀ। ਕਿਸੇ ਹੋਰ ਨਾਲ ਹੋਈ ਵਧੀਕੀ ਤੋਂ ਵੀ ਇਹ ਆਪ ਜਾ ਕੇ ਲੜਾਈ ਵਿੱਢ ਲੈਂਦੀ ਸੀ। ਕਿਸੇ ਟੁੰਡੇ ਲਾਟ ਦੀ ਪਰਵਾਹ ਨਾ ਕਰਦੀ। ਹੋਸਟਲ ਵਿਚ ਵਾਰਡਨ ਨਾਲ ਲੜਾਈ ਦੇ ਸਭ ਤੋਂ ਵੱਧ ਉਲਾਂਭੇ ਇਸੇ ਦੇ ਆਉਂਦੇ। ਅਸੀਂ ਜਦੋਂ ਸਭ ਟੀਚਰ ਆਪਸ ਵਿਚ ਵਿਦਿਆਰਥੀਆਂ ਦੇ ਰਵਈਏ ਦੀ ਗੱਲ ਤੋਰਦੇ ਇਸ ਗੁਰੀ ਦੇ ਸਭ ਨੂੰ ਅਣਗੌਲਿਆਂ ਕਰਕੇ ਖਰੂਦ ਪਾਉਣ ਬਾਰੇ ਜਾਂ ਇਸਦੇ ਦੋਸਤ ਕਰਨੈਲ ਬਾਰੇ ਕਦੇ ਵਧੀਆ ਰਾਏ ਨਾ ਰੱਖਦੇ। ਮੈਂ ਇਕ ਵਾਰੀ ਰਜਿੰਦਰ ਕੋਲ ਗੱਲ ਕੀਤੀ 'ਆਹ ਲੂਤ-ਲੂਤ ਕਰਦੀ ਕੁੜੀ ਮੈਨੂੰ ਵਿਹੁ ਵਰਗੀ ਲੱਗਦੀ ਐ, ਇਹਨੂੰ ਚੜ੍ਹੀ ਲੱਥੀ ਦੀ ਸੁਰਤ ਈ ਹੈਨੀ, ਕਿਵੇਂ ਦੀਨ ਦੁਨੀਆਂ ਨੂੰ ਭੁੱਲੀ ਹਰ ਵਕਤ ਹਵਾ ਨੂੰ ਡਾਂਗਾਂ ਉਲਾਰਦੀ ਫਿਰਦੀ ਐ।' ਰਜਿੰਦਰ ਆਪਣੇ ਅੰਦਾਜ਼ ਵਿਚ ਮੋੜਾ ਦਿੰਦਾ - 'ਮੈਡਮ ਇਹ ਛੱਲ ਜੀ ਸਭ 'ਤੇ ਆਉਂਦੀ ਐ, ਕੇਰਾਂ ਮੇਰੇ 'ਤੇ ਵੀ ਆਈ ਸੀ। ਹੁਣ ਮੈਂ ਸੋਚਦਾ ਮੈਂ ਕਿੰਨਾ ਕਮਲਾ ਸੀ।' ਮੈਂ ਮਖੌਲ ਕਰਦੀ 'ਅੱਛਾ ਹੁਣ ਤੂੰ ਸਿਆਣਾ ਹੋ ਗਿਆ?' ਉਹ ਜਿਵੇਂ ਧੁਰ ਅੰਦਰੋਂ ਜਵਾਬ ਦਿੰਦਾ ਸਿਰ ਹਿਲਾਉਂਦਾ ਆਖਦਾ, 'ਹਾਂ ਜੀ, ਮੈਂ ਪਹਿਲਾਂ ਨਾਲੋਂ ਤਾਂ ਸਿਆਣਾ ਹੋ ਗਿਆ।' ਇਉਂ ਅਸੀਂ ਵਿਦਿਆਰਥੀਆਂ ਦੀਆਂ ਸਭ ਹਰਕਤਾਂ ਦੇਖ ਕੇ ਕਈ ਵਾਰ ਅਣਡਿੱਠ ਵੀ ਕਰਦੇ ਰਹੇ। ਪਰ ਗੁਰੀ ਨੂੰ ਸਭ ਤੋਂ ਵੱਧ ਝਿੜਕਾਂ ਮਿਲਦੀਆਂ। ਉਹ ਘੱਟ-ਵੱਧ ਹੀ ਗੌਲਦੀ। ਮੇਰੇ ਦੁਆਲੇ ਗੁਟਕਦੀਆਂ ਝੁਰਮਟ ਬਣ ਕੇ ਅਠਖੇਲੀਆਂ ਕਰਦੀਆਂ ਸਭ ਕੁੜੀਆਂ ਮੈਨੂੰ ਬਹੁਤ ਪਿਆਰੀਆਂ ਲੱਗਦੀਆਂ। ਕਿਆਰੀਆਂ ਵਿਚ ਖਿੜੇ ਸ਼ੋਖ ਫੁੱਲਾਂ ਦੀਆਂ ਕਿਰਦੀਆਂ ਪੰਖੜੀਆਂ ਵਰਗੀਆਂ। ਵੇਲੇ ਦੇ ਦੁਆਲੇ ਮੰਡਰਾਉਂਦੇ ਸਭ ਝਮੇਲਿਆਂ ਤੋਂ ਬੇਪਰਵਾਹ ਹੋ ਕੇ ਸਿਰ 'ਤੇ ਲਾਈ ਸੂਈ ਤੋਂ ਪੈਰੀਂ ਪਾਈ ਚੱਪਲ ਦੀਆਂ ਬਧਰੀਆਂ ਦੇ ਰੰਗ ਮੇਲਦੀਆਂ ਦੇ ਉਹ ਸੁਪਨੇ ਕਿਧਰੇ ਵੀ ਆਪਣਾ ਰੰਗ ਅਸਲੀਅਤ ਨਾਲ ਇਕਸੁਰ ਕਿਉਂ ਨੀ ਕਰਦੇ? ਕੀ ਇਹਨਾਂ ਮਨਾਂ ਅੰਦਰ ਉਸਰਦਾ ਸੰਸਾਰ ਦਿਸਦੇ ਜਗਤ ਵੱਲ ਪਿੱਠ ਕਰਕੇ ਖੜੋ ਜਾਂਦਾ ਹੈ? ਖੈਰ ਗੁਰੀ ਨਾਲ ਤਾਂ ਇਹੋ ਹੋ ਗਿਆ ਲੱਗਦਾ ਸੀ। ਮੇਰਾ ਅਚਵੀਖੋਰਾ ਮਨ ਇਉਂ ਚੁੰਧੀਆਂ ਭਰਦੀ ਹਰਨੋਟੀ ਜਹੀ ਗੁਰੀ ਨੂੰ ਸਹੁਰਿਆਂ ਵੱਲੋਂ ਵਧੀਕੀਆਂ ਵਿਚ ਕੈਦ ਕਿਆਸਦਾ ਰਿਹਾ। ਕੀ ਵਿਆਹ ਜਹੀ ਘਟਨਾ ਜ਼ਿੰਦਗੀ ਦੀ ਕਿਤਾਬ ਦਾ ਅਜਿਹਾ ਕਾਲਾ ਪੰਨਾ ਉਲੱਦ ਧਰਦੀ ਹੈ। ਜਿਸਤੇ ਸਭ ਰੀਝਾਂ ਟੁੱਟੀਆਂ ਵੰਗਾਂ ਦੀਆਂ ਕਿਰਚਾਂ ਵਾਂਗ ਸਮੇਂ ਦੇ ਪਿੜ 'ਤੇ ਖਿਲਰੀਆਂ ਪੋਟਿਆਂ 'ਤੇ ਖੁਭਦੀਆਂ ਰਹਿੰਦੀਆਂ ਨੇ।

ਅਸੀਂ ਸਭ ਗੁਰੀ ਨੂੰ ਘੂਰਦੇ ਰਹੇ ਸੀ ਤੇ ਫੇਰ ਗਰਮੀਆਂ ਦੀਆਂ ਛੁੱਟੀਆਂ ਪਿੱਛੋਂ ਉਹ ਝਿਲਮਿਲ ਕਰਦੇ ਕੱਪੜਿਆਂ ਵਿਚ ਹੱਥੀਂ ਲਾਲ ਚੂੜਾ ਪਾ ਕੇ ਦਿਓ ਕੱਦ ਕਨੇਡਾ ਦੇ ਜੰਮਪਲ ਲੜਕੇ ਨਾਲ ਸਭ ਨੂੰ ਮਿਲਣ ਆਈ ਤਾਂ ਸਭ ਕੁੜੀਆਂ ਹੋਰੂੰ-ਹੋਰੂੰ ਝਾਕਦੀਆਂ ਅੱਖਾਂ-ਅੱਖਾਂ ਵਿਚ ਹੀ ਕਈ ਕੁਝ ਆਖ ਰਹੀਆਂ ਬਣੀ ਜੋੜੀ ਲਈ ਅਸਿਹਮਤੀ ਜਤਾ ਰਹੀਆਂ ਸਨ। ਮਨਪ੍ਰੀਤ ਨੇ ਤਾਂ ਹੌਲੀ ਜਹੀ ਆਖ ਹੀ ਦਿੱਤਾ, 'ਦੇਖੀਂ ਸੁੱਡਲ ਜਾ ਕਿਮੇ ਮੂੰਹ ਕੰਨੀਂ ਝਾਕੀ ਜਾਂਦੈ, ਨਾ ਮਖੌਲ ਸਮਝਦੈ ਨਾ ਸਮਝਾਉਂਦੈ। ਗੁਰੀ ਇਹਦੇ ਨਾਲ ਜੂਨ ਕਿਮੇਂ ਕੱਢੂਗੀ।' ਬੀਰਇੰਦਰ ਨੇ ਮੱਤ ਦੇਣ ਵਾਂਗ ਟੋਕਿਆ ਸੀ, 'ਬੱਸ ਕਰ ਖਵਰਨੀ ਆਪਣੇ ਆਲੇ ਏਦੂੰ ਵੀ ਚੰਦ ਭਾਨ ਦੇ ਟੇਸਣ ਹੋਣਗੇ।' ਇਹ ਬੋਲ ਕੁੜੀਆਂ ਦੀ ਅੰਦਰ ਵਸਾਈ ਦੁਨੀਆਂ ਦੇ ਬਾਹਰਲੇ ਨਾਲ ਟਕਰਾ ਕੇ ਚਕਨਾਚੂਰ ਹੋ ਹੋ ਖਿਲਰਦੇ ਦਿਸਦੇ ਤੇ ਫੇਰ ਬਹੁਤੀਆਂ ਕੁੜੀਆਂ ਉਹਨਾ ਕਿਰਚਾਂ 'ਤੇ ਤੁਰਦੀਆਂ ਲਹੂ-ਲੁਹਾਨ

ਜ਼ਿੰਦਗੀ ਜਿਉਂਦੀਆਂ ਹਨ। ਕੁਝ ਦਿਨਾਂ ਦੀ ਕਾਰਵਾਈ ਪਾ ਕੇ ਗੁਰੀ ਦਾ ਘਰਵਾਲਾ ਕਨੇਡਾ ਚੜ੍ਹ ਆਇਆ। ਗੁਰੀ ਨੇ ਵੀ ਵਿਆਹ ਨੂੰ 'ਚੱਲ ਹੋਊ' ਕਰਕੇ ਪਰੇ ਧਰ ਦਿੱਤਾ। ਕੱਪੜਿਆਂ ਦੇ ਬਦਲਣ ਵਾਂਗ, ਡਰਾਮਾ ਕਰਨ ਵਾਂਗ, ਚੂੜਾ ਉਤਾਰ ਕੇ ਵਿਆਹ ਵੀ ਉਤਾਰ ਧਰਿਆ। ਪਹਿਲਾਂ ਵਾਂਗ ਹੀ ਸ਼ਰਾਰਤਾਂ ਕਰਦੀ ਗੁਟਕਦੀ ਸਗੋਂ ਪਹਿਲਾਂ ਨਾਲੋਂ ਵੀ ਵੱਧ ਆਪਣੇ ਦੋਸਤ ਕਰਨੈਲ ਨਾਲ ਲੱਗ-ਲੱਗ ਬੈਠਦੀ ਹੋਰ ਵੀ ਓਪਰੀ ਲਗਦੀ, ਬੁਰੀ ਲਗਦੀ, ਟੋਕਣ ਨੂੰ ਵਾਰ-ਵਾਰ ਜੀਅ ਕਰਦਾ। ਜਿਵੇਂ ਉਸਨੇ ਧੋਖੇ ਦਾ ਇਕ ਜਾਲ ਜਿਹਾ ਬੁਣ ਧਰਿਆ ਹੋਵੇ। ਧੋਖਾ ਮਾਪਿਆਂ ਨਾਲ, ਸਹੁਰਿਆਂ ਨਾਲ, ਫੇਰ ਆਪਣੇ ਦੋਸਤ ਨਾਲ। ਸਭ ਨਾਲ ਧੋਖਾ ਤੇ ਸਭ ਤੋਂ ਵੱਧ ਆਪਣੇ-ਆਪ ਨਾਲ ਧੋਖਾ। ਹੰਢਣਸਾਰ ਖੁਸ਼ੀਆਂ ਵੱਲ ਪਿੱਠ ਕਰਕੇ ਉਹ ਛਿਣ ਭੰਗਰੀਆਂ ਚਲੀਤੀਆਂ ਜਹੀਆਂ ਗੱਲਾਂ 'ਚ ਰੁੱਝੀ ਹੋਰ ਵੀ ਰੜਕਦੀ ਸੀ। ਕੁੜੀਆਂ ਉਸ ਨੂੰ ਸੁਣਾ ਸੁਣਾ ਕੇ ਗੱਲ ਕਰਦੀਆਂ, 'ਕਰ ਦੇਣਗੇ ਜੱਟਾਂ ਦੇ ਪੁੱਤ ਗਜ ਵਰਗੀ, ਤੇਰੀ ਮੜਕ ਨੀ ਰਹਿਣੀ ਬਿੱਲੋ ਅੱਜ ਵਰਗੀ।' ਪਰ ਉਹ ਜ਼ਿੰਦਗੀ ਦੀ ਹਰ ਪਰਤ ਨੂੰ ਟਿੱਚ ਕਰਕੇ ਜਾਣਦੀ। ਕਨੇਡਾ ਦੇ ਲਾਲਚ ਵਿਚ ਉਸਨੇ ਸਭ ਸਾਂਝਾਂ ਦਾਅ 'ਤੇ ਲਗਾ ਧਰੀਆਂ। ਤੇ ਫੇਰ ਵਿਦਿਆਰਥੀਆਂ ਦਾ ਉਹ ਪੂਰ ਕੈਲੰਡਰ ਦੀ ਕੰਧ ਤੋਂ ਉਤਰਨ ਵਾਂਗ ਆਪੋ-ਆਪਣੀਆਂ ਜੂਹਾਂ ਵੱਲ ਤੁਰ ਗਿਆ ਤੇ ਮੈਂ ਸੁਣਿਆ ਸੀ ਗੁਰੀ ਪਿਛਲੇ ਸਾਲ ਕਨੇਡਾ ਆ ਉਤਰੀ ਸੀ। ਉਸ ਪਿੱਛੋਂ ਇਹ ਮੈਨੂੰ ਅੱਜ ਮਿਲੀ ਸੀ। ਸੱਚ ਹੀ ਉਸਦੀ ਮੜਕ, ਉਸਦੀ ਚਟਖ, ਸ਼ੋਖੀ, ਸ਼ਰਾਰਤਾਂ ਸਭ ਖੁਰ ਚੁੱਕੀਆਂ ਸਨ। ਅੱਜ ਗੁਰੀ ਨੂੰ ਵੇਖ ਕੇ ਲੱਗਿਆ ਜ਼ਮੀਨ ਅਸਮਾਨ ਵਿਚਲਾ ਇਹ ਫਰਕ ਕੇਵਲ ਮੁਲਕ ਬਦਲਣ ਨਾਲ ਹੀ ਪੈ ਗਿਆ ਜਾਂ ਬਦਲੇ ਹਾਲਾਤ ਨੇ ਇਸ ਅੱਲੜ ਨੂੰ ਝੰਬ ਸੁੱਟਿਆ? ਮੈਨੂੰ ਯਾਦ ਆਇਆ ਕਿਵੇਂ ਇਕ ਚਲਦੇ ਸਮਾਗਮ ਵਿਚ ਬੈਠਿਆਂ ਇਸ ਗੁਰੀ ਨੇ ਇਕ ਪਰਚੀ ਲਿਖਕੇ ਹੋਰਨਾਂ ਵੱਲ ਸਰਕਾਈ ਸੀ ਜੋ ਮੇਰੇ ਹੱਥ ਲੱਗ ਗਈ ਸੀ, ਉਸਤੇ ਗੁਰੀ ਨੇ ਲਿਖਿਆ ਸੀ, 'ਸਭ ਮੇਰੀ ਜੁੱਤੀ ਦੀਆਂ ਨੋਕਾਂ 'ਤੇ।' ਉਸ ਸਮੇਂ ਮੈਨੂੰ ਇਨ੍ਹਾਂ ਅੱਖਰਾਂ 'ਚੋਂ ਜਵਾਨ ਫਿਜ਼ਾ 'ਚ ਪਲਦੇ ਹੰਕਾਰ ਦਾ ਝਾਉਲਾ ਪਿਆ ਸੀ ਤੇ ਅੱਜ ਉਹੀ ਗੁਰੀ ਸਭ ਦੀਆਂ ਨੋਕਾਂ 'ਤੇ ਪਲਦੀ ਨਜ਼ਰ ਆ ਰਹੀ ਸੀ। ਗੁਰੀ ਦੇ ਸਭ ਕੋਨੇ ਤਰਾਸ਼ੇ ਗਏ ਸਨ। ਉਹ ਕੱਖੋਂ ਹੌਲੀ ਹੋਈ ਰੁਲੀ ਖੁਲੀ ਜਹੀ ਖੜ੍ਹੀ ਸੀ।

ਮੈਂ ਕਿਆਸ ਕੀਤਾ ਇਸਦਾ ਘਰਵਾਲਾ ਅਨਪੜ੍ਹ, ਮੂਰਖ ਤੇ ਗੰਵਾਰ ਹੋਵੇਗਾ ਜੋ ਉਥੋ ਪੜ੍ਹੀ-ਲਿਖੀ ਖੂਬਸੂਰਤ ਕੁੜੀ ਲਿਆ ਕੇ ਆਪਣੇ ਸ਼ਰੀਕੇ ਕਬੀਲੇ ਵਿਚ ਮਾਣ ਵਧਾ ਰਿਹਾ ਹੋਵੇਗ ਪਰ ਉਸਦੇ ਟਰੈਕਟਰ ਵਰਗੇ ਘਰ ਵਿਚ ਇਹ ਘੜੀ ਦਾ ਪੁਰਜ਼ਾ ਕਿੱਥੋਂ ਫਿੱਟ ਆਉਣਾ ਸੀ। ਇ ਉਧੇੜ ਬੁਣ ਵਿਚ ਮੈਂ ਗਈ ਰਾਤ ਤਕ ਸੌਂ ਨਾ ਸਕੀ। ਅਗਲੇ ਦਿਨ ਗੁਰੀ ਦੇ ਦੱਸੇ ਟਿਕਾਣੇ 'ਤੇ ਮੈਂ ਜਾ ਅਪੜੀ। ਗੁਰੀ ਗੋਡੇ-ਗੋਡੇ ਗਾਰੇ ਵਿਚ ਖੜ੍ਹੀ ਹੱਥ ਵਿਚ ਦਸਤਾਨੇ ਪਾਈ ਬੇਰੀ ਤੋੜਦੀ ਦੇਖ ਮੇਰੇ ਕਾਲਜੇ ਦਾ ਰੁਗ ਭਰਿਆ ਗਿਆ। ਗੁਰੀ ਨੇ ਆਪਣੇ ਬੂਟ ਦਸਤਾਨੇ ਤੇ ਹੋਰ ਲਕਾ ਤੁਕਾ ਵਗਾ ਮਾਰਿਆ, ਮੇਰੇ ਵੱਲ ਭੱਜ ਤੁਰੀ। ਮੈਂ ਖੇਤ ਦੀ ਵੱਟ 'ਤੇ ਖੜ੍ਹੀ ਉਸਨੂੰ ਗਾਰੇ ਵਿਚ ਆਪਣੇ ਵੱ ਵਧਦੀ ਦੇਖਦੀ ਰਹੀ। ਮੈਂ ਆਪ ਇਕ ਕਦਮ ਵੀ ਉਸ ਗਿੱਲੀ ਮਿੱਟੀ ਵਿਚ ਨਾ ਧਰ ਸਕੀ ਮੇਰੇ ਕੋਲ ਆ ਕੇ ਇਕ ਪਲਾਸਟਿਕ ਦਾ ਲਫਾਫਾ ਖੇਤ ਦੀ ਵੱਟ 'ਤੇ ਵਿਛਾਅ ਕੇ ਆਖਣ ਲੱਗੀ 'ਮੈਡਮ ਤੁਸੀਂ ਇਸਨੂੰ ਮੇਰਾ ਸੋਫਾ ਸਮਝ ਕੇ ਬੈਠ ਜੋ।' ਫੇਰ ਮੇਰੇ ਨਾਲ ਲੱਗ ਕੇ ਬੈਠਦੀ ਆਪਣਾ ਸਿਰ ਮੇਰੀ ਝੋਲੀ ਵਿਚ ਸੁੱਟ ਕੇ ਭੁੱਬਾਂ ਮਾਰ-ਮਾਰ ਰੋਣਾ ਸ਼ੁਰੂ ਕਰ ਦਿੱਤਾ। ਮੈਂ ਪਿਆ ਨਾਲ ਉਸਦਾ ਮੂੰਹ ਆਪਣੇ ਹੱਥਾਂ ਵਿਚ ਫੜਕੇ ਪੁੱਛਿਆ, 'ਤੇਰੇ ਸਹੁਰੇ ਨੀ ਚੰਗੇ? ਜਾਂ ਘਰਵਾ ਤੈਨੂੰ ਤੰਗ ਕਰਦੈ?' ਉਹ ਵਿਅੰਗ ਜਹੇ 'ਚ ਬੋਲੀ, 'ਕਿਹੜਾ ਹਸਬੈਂਡ? ਕਿਹੜੇ ਸਹੁਰੇ? ਮੈਡਮ ਤਾਂ ਕਵਾਰੀਆਂ 'ਚ ਵਿਆਹੀ ਹੋਈ ਆਂ ਤੇ ਵਿਆਹੀਆਂ 'ਚ ਕਵਾਰੀ ਹਾਂ। ਜਾਂ ਤਾਂ ਮੈਂ ਚੱਜ ਨਾ



ਕਵਾਰੀ ਹੁੰਦੀ ਤੇ ਜਾਂ ਸਮਾਰ ਕੇ ਰੀਝਾਂ ਨਾਲ ਵਿਆਹੀ ਹੁੰਦੀ।' ਮੈਨੂੰ ਉਸਦੀ ਗੱਲ ਸਮਝ ਨਾ ਆਈ। ਮੈਂ ਫੇਰ, ਦੁਹਰਾਇਆ 'ਕੀ ਮਤਲਬ ਐ ਤੇਰਾ, ਇਹ ਕਿਹੋ ਜਿਹਾ ਵਿਆਹ ਕਰਾ ਲਿਆ?' ਉਹ ਹੁਣ ਮੈਨੂੰ ਸਮਝਾ ਰਹੀ ਵਿਚ ਹਾਸਾ ਰਲਾ ਰਹੀ ਸੀ। 'ਮੈਡਮ ਉਹ ਤਾਂ ਬੱਸ ਡਰਾਮਾ ਸੀ। ਮੇਰੇ ਘਰਦਿਆਂ ਨੇ ਅਠਾਰਾਂ ਲੱਖ ਦੇ ਕੇ ਆਹ ਵਿਆਹ ਕੀਤਾ ਸੀ। ਮੈਂ ਤਾਂ ਕਿਸੇ ਰਿਸ਼ਤੇਦਾਰ ਦੇ ਘਰ ਟਿਕੀ ਹੋਈ ਆਂ। ਸਵੇਰ ਤੋਂ ਸੂਰਜ ਢਲਣ ਤਕ ਆਹ ਗਾਰੇ 'ਚ ਖੁਭੀ ਕਨੇਡਾ ਆਪਣੇ ਘਰਦਿਆਂ ਲਈ ਖਾਦ ਬਣ ਰਹੀ ਹਾਂ।' ਉਸਦੀ ਇਹ ਵਾਰਤਾ ਸੁਣ ਕੇ ਮੈਨੂੰ ਅੰਤਾਂ ਦਾ ਤਰਸ ਆਇਆ। ਉਹ ਸੋਚਾਂ ਵਿਚ ਦੂਰ ਗਵਾਚੀ ਹਾਲੇ ਵੀ ਬੋਲੀ ਜਾ ਰਹੀ ਸੀ।

'ਮੈਡਮ ਮੈਂ ਤਾਂ ਜਿਵੇਂ ਗਾਨੀ 'ਚੋਂ ਇਕ ਮਣਕਾ ਟੁੱਟ ਕੇ ਡੂੰਘੀ ਖੱਡ 'ਚ ਡਿੱਗੀ ਹੋਈ ਲੱਗਦੀ ਆਂ। ਮੇਰੇ ਵਰਗੀਆਂ ਹੋਰ ਬਥੇਰੀਆਂ ਨੇ ਜੋ ਜੂਨ ਲੇਖੇ ਲਾਈ ਜਾਂਦੀਆਂ।' ਇਹ ਆਖਕੇ ਉਹ ਸਾਰੇ ਜੱਗ ਨੂੰ ਉਲਾਂਭਾ ਦੇ ਰਹੀ ਸੀ। 'ਮੈਡਮ ਤੁਸੀਂ ਮੈਨੂੰ ਹਰਖਦੇ ਸੀ ਬਈ ਪੜ੍ਹਦੀ ਨੀ, ਜੇ ਮੈਂ ਫਸਟ ਵੀ ਆ ਜਾਂਦੀ ਤਾਂ ਵੀ ਆਹੀ ਨ੍ਹੇਰਾ ਢੋਣਾ ਸੀ।' ਮੈਂ ਚੁੱਪ-ਚਾਪ ਸੁਣਦੀ ਰਹੀ, ਉਹ ਅੱਖੀਆਂ ਕੇਰਦੀ ਰਹੀ, ਹੱਥਾਂ ਨਾਲ ਮਿੱਟੀ ਵਿਚ ਉੱਗੀਆਂ ਘਾਹ ਦੀਆਂ ਤਿੜਾਂ ਨੂੰ ਉਖਾੜਦੀ ਤੇ ਪਰ੍ਹਾਂ ਸੁੱਟਦੀ ਰਹੀ। ਉਹ ਆਪਣੇ ਅੰਦਰਲਾ ਗੁਭ ਗੁਭਾਟ ਕੱਢ ਰਹੀ ਸੀ। ਮੈਂ ਜਿਵੇਂ ਉਸ ਅੰਦਰ ਭਰੇ ਗੁਬਾਰ ਲਈ ਡਸਟਬਿਨ ਹੋਵਾਂ। ਉਹ ਲੰਘ ਚੱਲੇ ਪਲਾਂ ਵਿਚੋਂ ਖਾਰਜ ਹੋ ਕੇ ਲੰਘੇ ਛਿਣਾਂ ਹਵਾਲੇ ਹੋਈ ਜਾ ਰਹੀ ਸੀ।

'ਜਦੋਂ ਵਿਆਹ ਵਾਲਾ ਡਰਾਮਾ ਹੋ ਰਿਹਾ ਸੀ, ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਦਿਆਂ ਮੈਂ ਵੱਡੇ ਅਪਰਾਧ ਦਾ ਹਿੱਸਾ ਹੋਗੀ ਸੀ। ਮੈਂ ਕਹੀ ਜਾਂਦੀ ਸੀ ਮੈਨੂੰ ਮੁਆਫ ਕਰੀਂ ਰੱਬਾ, ਤੂੰ ਸਭ ਜਾਣੀ ਜਾਣ ਹੈਂ।' ਫੇਰ ਉਹ ਕਈ ਵਾਰੀ ਹੱਸਣ ਵਰਗਾ ਮੂੰਹ ਬਣਾਉਂਦੀ ਆਪਣੀਆਂ ਵਿਛੜੀਆਂ ਸਖੀਆਂ ਬਾਰੇ ਸਵਾਲ ਕਰਦੀ ਕਈ ਵਾਰੀ ਬਹੁਤ ਗੰਭੀਰ ਹੋ ਜਾਂਦੀ। ਦੂਰ ਗਵਾਚੀ ਹੋਈ ਆਖਦੀ, 'ਪਹਿਲਾਂ ਮੈਂ ਸਮਝਦੀ ਸੀ ਇਹ ਰੀਤਾਂ-ਰਸਮਾਂ ਸਭ ਫਜ਼ੂਲ ਨੇ, ਐਵੇਂ ਲੋਕੀ ਕਈ ਦਿਨ ਵਿਆਹ ਲਟਕਾ ਲੈਂਦੇ ਨੇ। ਇਹ ਸਾਰਾ ਕੁਝ ਬੇਲੋੜਾ ਕਰਕੇ ਗੌਲਿਆ ਨੀ ਸੀ। ਪਰ ਇਸ ਸਭ ਕਾਸੇ ਦੀ ਗ਼ੈਰ ਹਾਜ਼ਰੀ ਨੇ ਜਿਵੇਂ ਜਿਉਣ ਦਾ ਰੰਗ ਹੀ ਖੋਰ ਧਰਿਆ। ਡੁੱਲ-ਡੁੱਲ੍ਹ ਪੈਂਦੇ ਜਾਂ ਉਲਾਰ ਹੋਏ ਮਨ ਅੱਗੇ ਇਹ ਰੀਤਾਂ-ਰਸਮਾਂ ਵੀ ਕੋਈ ਡੱਕਾ ਧਰਦੀਆਂ ਹੋਣੀਆਂ।'

'ਕਿਹੜਾ ਡੱਕਾ' ਪੁੱਛਣ 'ਤੇ ਉਹ ਯਾਦਾਂ ਵਿਚੋਂ ਮੇਰੇ ਕਹੇ ਬੋਲ ਸੁਣਾ ਰਹੀ ਸੀ, ਜਿਸ ਸਮੇਂ ਮੈਂ ਸਮਝਦੀ ਸੀ ਇਹ ਚੰਚਲ ਕੁੜੀ ਦੇ ਪੱਲੇ ਕੁਝ ਨੀ ਪੈਂਦਾ। ਉਹ ਦੱਸ ਰਹੀ ਸੀ, 'ਮੈਡਮ ਤੁਸੀਂ ਇਕ ਬਾਤ ਸੁਣਾਈ ਸੀ ਬਈ ਇਕ ਰਾਜਾ ਬਹੁਤ ਪਿਆਸਾ ਜੱਟ ਕੋਲ ਗਿਆ ਜਿਹੜਾ ਖੂਹ 'ਚੋਂ ਪਾਣੀ ਕੱਢ ਰਿਹਾ ਸੀ। ਰਾਜੇ ਨੇ ਮੂਹਰੇ ਬੁੱਕ ਕਰਤੀ ਤਾਂ ਜੱਟ ਨੇ ਪਾਣੀ ਪਾਉਣ ਤੋਂ ਪਹਿਲਾਂ ਤੂੜੀ ਦੇ ਡੱਕੇ ਪਾ ਤੇ, ਰਾਜਾ ਪੁਣ-ਪੁਣ ਪੀ ਗਿਆ। ਮਗਰੋਂ ਲੋਹਾ-ਲਾਖਾ ਹੋਵੇ ਬਈ ਤੂੰ ਆਹ ਕੀ ਕੀਤਾ ਸੀ। ਜੱਟ ਕਹਿੰਦਾ ਤੇਰੀ ਪਿਆਸ ਤੇ ਪਾਣੀ ਵਿਚਾਲੇ ਨਾਕਾ ਲਾਇਆ ਸੀ, ਨਹੀਂ ਤਾਂ ਪਾਣੀ ਹਲਕ ਨੂੰ ਲੱਗ ਜਾਂਦਾ ਤੇ ਤੂੰ ਮਰ ਜਾਂਦਾ।' ਮੈਨੂੰ ਯਾਦ ਨਹੀਂ ਆ ਰਿਹਾ ਸੀ ਕਿ ਕਹਾਣੀ ਕਿਸ ਪ੍ਰਸੰਗ ਲਈ ਸੁਣਾਈ ਹੋਵੇਗੀ ਪਰ ਗੁਰੀ ਇਸ ਕਥਾ ਦਾ ਅਸਲ ਸਿਰਾ ਲਗਾ ਰਹੀ ਸੀ ਕਿ ਇਹ ਸਭ ਰੀਤਾਂ-ਰਸਮਾਂ ਦੀ ਪੂਰਤੀ ਅੰਦਰ ਮਚਲਦੀਆਂ ਰੀਝਾਂ ਦਾ ਸਿਰ ਪਲੋਸਦੀਆਂ ਨੇ। ਇਹ ਸਭ ਤਾਂ ਜੀਵਨ ਲੋ ਦਾ ਹੁੰਗਾਰਾ ਹਨ। ਹੌਲੀ-ਹੌਲੀ ਜ਼ਿੰਦਗੀ ਦੀ ਪਿਆਸ ਬੁਝਦੀ ਨਿੱਕੀ-ਨਿੱਕੀ ਕਣੀ ਦੇ ਮੀਂਹ ਵਾਂਗ ਮਨ ਦੀ ਧਰਤੀ ਨੂੰ ਵਤਰ ਕਰੀ ਰੱਖਦੀ ਹੈ। ਜ਼ੋਰ ਦੀ ਵਾਛੜ ਤਾਂ ਆਈ ਤੇ ਗਈ ਬਸ। ਮੈਂ ਹੈਰਾਨ ਸੀ ਕਿ ਉਛਲਦੀ ਗੁਟਕਦੀ ਗੁਰੀ ਅੱਜ ਕਿੰਨੀ ਆਠਰੀ ਹੋਈ ਡੂੰਘਾ ਭਾਸ਼ਣ ਕਰ ਰਹੀ ਸੀ, ਜ਼ਿੰਦਗੀ ਦੇ ਠਹਿਰਾਵ ਬਾਰੇ ਫਲਸਫੇ ਪਾਲੀ ਫਿਰਦੀ ਸੀ। ਉਹ ਹਾਲੇ ਵੀ ਬੋਲੀ ਜਾ ਰਹੀ

ਸੀ, 'ਮੈਡਮ ਰੀਝਾਂ ਦੀਆਂ ਬਾਰੀਆਂ ਜਿੰਨੀਆਂ ਮਰਜ਼ੀ ਬੰਦ ਕਰਲੋ, ਵਿਰਲਾਂ ਵਿਚੋਂ ਦੀ ਕਦੇ ਨਾ ਕਦੇ ਝਾਕਣ ਲੱਗ ਜਾਂਦੀਆਂ ਨੇ। ਉਨ੍ਹਾਂ ਦੀਆਂ ਲਮਕਦੀਆਂ ਲੀਰਾਂ ਮਨ ਅੰਦਰ ਦਿੱਸਦੀਆਂ ਹੀ ਰਹਿੰਦੀਆਂ ਨੇ। ਮੈਂ ਇੰਡੀਆ ਵੱਲ ਖੁੱਲ੍ਹਦੀ ਬਾਰੀ ਵਿਚ ਬੈਠਕੇ ਘੰਟਿਆਂ ਬੱਧੀ ਰੋਈ ਆਂ। ਉਧਰ ਜਾਂਦੇ ਜਹਾਜ਼ਾਂ ਵੱਲ ਵੇਖਕੇ ਉਪਰ ਮੂੰਹ ਕਰਕੇ ਸੁਨੇਹੇ ਭੇਜਦੀਆਂ।' ਉਹ ਦੋਹਾਂ ਹੱਥਾਂ ਵਿਚ ਮੂੰਹ ਦੇ ਕੇ ਫੇਰ ਭੁੱਬਾਂ ਮਾਰਨ ਲੱਗੀ।

ਮੈਂ ਉਸਨੂੰ ਜੱਫੀ ਪਾ ਕੇ ਪਿਆਰ ਕੀਤਾ, ਚੁੱਪ ਕਰਵਾਉਣ ਦੀ ਕੋਸ਼ਿਸ਼ ਕੀਤੀ। ਉਹ ਰੋਂਦੀ ਪੁੱਛ ਰਹੀ ਸੀ, 'ਮੈਡਮ ਆਹ ਵੀ ਕੋਈ ਜੂਨ ਐ? ਜਿੱਥੇ ਬਸ ਸਾਹ ਲੈ ਲੈਣ ਦੀ ਹੀ ਆਗਿਆ ਹੋਵੇ।' ਫੇਰ ਮਿੱਟੀ ਵੱਲ ਹੱਥ ਕਰਕੇ ਬੋਲੀ, 'ਆਹ ਖੇਤ ਦਾ ਜਮਾ ਮੋਹ ਨੀ ਆਉਂਦਾ, ਸਭ ਓਪਰਾ-ਓਪਰਾ ਈ ਲੱਗੀ ਜਾਂਦੈ। ਉਥੇ ਦੇ ਰੁੱਖਾਂ ਦਾ ਤਿਹੁ ਆਉਂਦੈ।'

ਮੈਂ ਉਸਨੂੰ ਧਰਵਾਸ ਦਿੱਤਾ 'ਪਹਿਲਾਂ ਪਹਿਲ ਇਉਂ ਹੀ ਲਗਦੈ। ਜਦ ਘਰ ਦਰ ਬੱਝ ਜਾਂਦੈ, ਬੰਦੇ ਨੂੰ ਕੰਧਾਂ ਨਾਲ ਮੋਹ ਪੈ ਜਾਂਦੈ। ਜਿਵੇਂ ਪੇਕਿਆਂ ਤੋਂ ਸਹੁਰੀਂ ਆਈਆਂ ਬਾਬਲ ਦਾ ਦੇਸ ਵਿਸਾਰਦੀਆਂ ਨੇ। 'ਹੌਲੀ-ਹੌਲੀ ਇਨ੍ਹਾਂ ਚੀਸਾਂ ਦੀ ਤਾਬ ਮੱਠੀ ਪੈ ਜਾਂਦੀ ਐ।' ਗੁਰੀ ਆਪਣੀ ਨਿੱਤ ਦੀ ਕਾਰਗੁਜ਼ਾਰੀ ਦੱਸਦੀ ਰਹੀ। ਮੂੰਹ ਹਨੇਰੇ ਉੱਠ ਕੇ ਰੋਟੀ ਟੁੱਕ ਕਰਦੀ ਆਂ, ਜਿਨ੍ਹਾਂ ਦੇ ਘਰ ਰਹਿਨੀ ਆਂ ਉਨ੍ਹਾਂ ਦੇ ਸੌ ਕੰਮ ਕਰਨ ਵਾਲੇ ਹੁੰਦੇ ਨੇ। ਆਪਣੀ ਠੰਡੀ ਬੇਹੀ ਰੋਟੀ ਪੱਲੇ ਬੰਨ੍ਹ ਆਹ ਖੇਤਾਂ 'ਚ ਕੰਮ ਆ ਲੱਗਦੀ ਆਂ।' ਉਹ ਫੇਰ ਅੱਖਾਂ ਭਰਦੀ ਆਪਣੀ ਯੋਗਤਾ ਆਪਣੀ ਸਮਰੱਥਾ ਅਤੇ ਆਪਣੀ ਹੋਂਦ ਨੂੰ ਹੋ ਰਹੇ ਕੰਮ ਨਾਲ ਤੋਲਦੀ ਆਖਦੀ ਰਹੀ, 'ਭਲਾ ਮੈਂ ਆਹ ਕੰਮ ਜੋਗੀ ਆਂ?' ਮੈਨੂੰ ਉਹ ਗਿੱਧੇ ਦੇ ਗੋਲ ਦਾਇਰੇ ਵਿਚ ਬੋਲੀ ਪਾਉਂਦੀ ਯਾਦ ਆਈ।

'ਭਲਾ ਮੈਂ ਬਿੱਲੂ ਜੋਗੀ ਆਂ?' ਉਹ ਮੈਨੂੰ ਯਾਦ ਕਰਵਾ ਰਹੀ ਸੀ, 'ਮੈਡਮ ਤੁਸੀਂ ਮੈਨੂੰ ਟੋਕਦੇ ਸੀ, ਮੂੰਹ ਘੱਟ ਚੋਪੜਿਆ ਕਰ, ਫੈਸ਼ਨ ਘੱਟ ਕਰਿਆ ਕਰ। ਬਸ ਕਰਲੇ ਜਿਹੜੇ ਓਦੋਂ ਕਰਨੇ ਸੀ, ਹੁਣ ਤਾਂ ਕਈ ਵਾਰ ਝਾਟਾ ਖਿਲਰਿਆ ਰਹਿੰਦੈ, ਕਈ ਦਿਨ ਉਹੀ ਕੱਪੜੇ ਪਾਈ ਬਿਨਾਂ ਸ਼ੀਸ਼ਾ ਦੇਖੇ ਵੀ ਟੱਪ ਜਾਂਦੇ ਨੇ। ਰਾਤ ਨੂੰ ਨਹਾ ਕੇ ਮਸਾਂ ਮੰਜਾ ਮਿਲਦੈ।'

ਮੈਂ ਹਾਸੇ ਗੱਲ ਪਾਈ, 'ਇਕ ਸ਼ੀਸ਼ਾ ਖੇਤ ਲਿਆ ਕੇ ਰੱਖ ਲੈ, ਵਾਰੀ-ਵਾਰੀ ਦੇਖਗੀਆਂ।' ਉਹ ਹੁਣ ਜਿਵੇਂ ਯਾਦਾਂ ਦੇ ਪਿੰਡੋਂ ਵਾਪਸ ਪਰਤ ਆਈ ਸੀ।

'ਮੈਡਮ ਇੰਡੀਆ ਜਾ ਕੇ ਨਾ ਦੱਸਿਓ ਬਈ ਮੈਂ ਰੋਂਦੀ ਸੀ, ਮੇਰੀ ਮਾਂ ਤਾਂ ਝੂਰ-ਝੂਰ ਮਰਜੂ।' ਇਹ ਆਖਦਿਆਂ ਉਹ ਹੋਰ ਵੀ ਉਦਾਸ ਹੋ ਗਈ, ਸ਼ਾਇਦ ਮਾਂ ਦਾ ਮੂੰਹ ਸੱਜਰਾ ਹੋ ਖੜ੍ਹ ਸੀ। ਜਿਸ ਮਾਂ ਕੋਲ ਇਹ ਸਭ ਉਲਾਂਭੇ ਪਰੋਸਣੇ ਸੀ, ਜਿਸ ਮਾਂ ਕੋਲ ਕਾਲਿਆਂ ਬਾਗਾਂ ਦੀ ਮਹਿੰਦੀ ਵਾਲੀ ਮੰਗ ਰੱਖਣੀ ਸੀ, ਉਸੇ ਮਾਂ ਤੋਂ ਉਹ ਸਭ ਕੁਝ ਛੁਪਾ ਰਹੀ ਸੀ। ਮੈਨੂੰ ਉਸਦੇ ਮਾਪਿਆਂ 'ਤੇ ਹਰਖ ਆ ਰਿਹਾ ਸੀ ਜਿਹਨਾਂ ਨੇ ਇਹ ਸੌਦਾ ਤੈਅ ਕਰਕੇ ਕੁੜੀ ਦੀਆਂ ਕਵਾਰੀਆਂ ਰੀਝਾਂ ਮਧੋਲ ਦਿੱਤੀਆਂ ਸਨ। ਪਰ ਮੇਰੇ ਇਸ ਹਰਖ ਦੇ ਜਵਾਬ ਵਿਚ ਕੁੜੀ ਹਾਲੇ ਵੀ ਮਾਪਿਆਂ ਦੀ ਧਿਰ ਬਣੀ ਖੜ੍ਹੀ ਸੀ।

'ਮੈਡਮ ਵਿਚਾਰੇ ਪਾਪਾ ਕੀ ਕਰਦੇ, ਉਂਗਲਾਂ ਨਾਲ ਵਾਹੀ ਜੋਗੀ ਤਾਂ ਜ਼ਮੀਨ ਰਹਿਗੀ ਸੀ। ਮੈਨੂੰ ਮਸਾਂ ਪੜ੍ਹਾਇਆ। ਹੁਣ ਮੇਰੇ ਤੋਂ ਦੋ ਛੋਟੇ ਭੈਣ ਭਰਾ ਨੇ, ਉਹ ਕੀ ਕਰਨ।' ਇਹ ਸਭ ਆਖਦਿਆਂ ਉਹ ਮਾਪਿਆਂ ਦੀ ਜ਼ਿੰਮੇਵਾਰੀ ਦੀ ਛੱਤ ਲਈ ਆਪ ਸ਼ਤੀਰ ਬਣ ਰਹੀ ਸੀ। 'ਚੱਲ ਉਹ ਜਾਣੇ ਮੈਂ ਔਖ-ਸੌਖ ਕਟਲੂੰ, ਮੇਰੇ ਭੈਣ-ਭਾਈ ਏਥੇ ਆ ਜਾਣਗੇ, ਫੇਰ ਇਹੀ ਮੁਲਕ ਆਪਣ ਹੋਜੂ।' ਉਹ ਇਹ ਸਭ ਸੁਪਨੇ ਦੇ ਪੂਰਨ ਵਾਂਗ ਕਹਿ ਰਹੀ ਸੀ, ਪਰ ਨਾਲ ਹੀ ਆਪਣੇ ਅੰਦਰ ਹੋਏ



ਸੱਧਰਾਂ ਦੇ ਘਾਣ 'ਤੇ ਝੂਰ ਰਹੀ ਸੀ।

'ਮੈਡਮ ਹੁਣ ਤਾਂ ਅੰਦਰੋਂ ਜਿਵੇਂ ਸ਼ਗਨਾਂ ਦੀ, ਸੱਧਰਾਂ ਦੀ ਜਾਂ ਖਾਹਸ਼ਾਂ ਦੀ ਵਤਰ ਜੀਓ ਮਰਗੀ। ਹੁਣ ਤਾਂ ਕਾਸੇ ਨੂੰ ਜੀਅ ਨੀ ਕਰਦਾ। ਜਿਹੜੀ ਚਾਰ ਅੱਖਰ ਪੜ੍ਹੇ ਸੀ, ਜਣੀਦੀ ਉਹ ਵੀ ਵਿਸਰਗੇ।' ਮੈਂ ਉਸਨੂੰ ਕਿਸੇ ਲੜਕੇ ਦੀ ਦੱਸ ਪਾਈ। ਉਹ ਮੇਰੀਆਂ ਅੱਖਾਂ ਵਿਚ ਧੁਰ ਅੰਦਰ ਤਕ ਝਾਕੀ ਜਿਵੇਂ ਮੈਨੂੰ ਪੁੱਛ ਰਹੀ ਹੋਵੇ, ਤੈਨੂੰ ਮੇਰੇ ਅੰਦਰਲਾ ਪੜ੍ਹਨਾ ਨੀ ਆਇਆ? ਫੇਰ ਇਕ ਤਰਲੇ ਵਾਂਗ ਉਹ ਆਪਣੀ ਇੱਛਾ ਫਰਿਆਦ ਬਣਾ ਕੇ ਪਰੋਸ ਰਹੀ ਸੀ। 'ਮੈਡਮ ਮੈਂ ਤਾ ਕਰਨੈਲ ਨਾਲ ਈ ਵਿਆਹ ਕਰਵਾਉਣਾ ਸੀ।'

ਮੇਰਾ ਤਾਂ ਬਸ ਆਹੀ ਸੁਪਨਾ ਸੀ ਜਿਹੜਾ ਪੂਰਾ ਨੀ ਹੋਣਾ। 'ਕਿਉਂ' ਪੁੱਛਣ 'ਤੇ ਜੋ ਉਸਨੇ ਦੱਸਿਆ ਉਹ ਸੁਣਕੇ ਮੈਨੂੰ ਹੋਰ ਵੀ ਹਰਖ ਆਇਆ ਕਿ ਗੁਰੀ ਦੇ ਪਿੰਡ ਦਾ ਹੀ ਕੋਈ ਭਾਣਜਾ ਏਥੇ ਆਇਆ ਹੈ। ਉਸ ਤੋਂ ਵਾਪਸ ਪੈਸੇ ਵਸੂਲ ਕਰਕੇ ਵਿਆਹ ਦੀ ਤਿਆਰੀ ਹੋ ਰਹੀ ਹੈ। ਇਕ ਧੀ ਦਾ ਮਾਪਿਆ ਵੱਲੋਂ ਦੋ ਵਾਰੀ ਸੌਦਾ। ਕਿੰਨਾ ਅਨਰਥ ਹੈ। ਉਹ ਦੱਸ ਰਹੀ ਸੀ ਇਹ ਸਭ ਮੇਰੇ ਨਾਲ ਦੀਆਂ ਕਈ ਕੁੜੀਆਂ ਨਾਲ ਹੋ ਰਿਹੈ। ਵਿਚੋਂ ਕਈ ਭੱਜ ਜਾਂਦੀਆਂ ਨੇ, ਇਸ ਲਈ ਪੂਰੀ ਨਿਗਰਾਨੀ ਰੱਖੀ ਜਾਂਦੀ ਹੈ। ਮੈਨੂੰ ਲੱਗਿਆ ਕਿੰਨੀਆ ਕੁੜੀਆਂ ਬੇਰੀ ਤੋੜਦੀਆਂ ਆਪਣੀਆਂ ਰੀਝਾਂ ਵੀ ਤੋੜ-ਤੋੜ ਢੇਰੀ ਕਰੀ ਜਾਂਦੀਆਂ ਨੇ। ਮੈਂ ਗੁਰੀ ਨੂੰ ਕਿਹਾ 'ਚੱਲ ਆਪਾਂ ਇੰਡੀਆ ਜਾ ਕੇ ਕਰਨੈਲ ਨੂੰ ਵਿਆਹ ਲਿਆਉਨੇ ਆਂ। ਨਾਲੇ ਤੂੰ ਆਹ ਕੀ ਕੰਮ ਕਰੀ ਜਾਂਦੀ ਐਂ। ਕੋਈ ਮਾੜਾ ਮੋਟਾ ਕੋਰਸ ਕਰਕੇ ਹੋਰ ਕੰਮ ਕਰ।' ਉਹ ਮੇਰੀ ਨਸੀਹਤ 'ਤੇ ਹੱਸ ਕੇ ਦੱਸ ਰਹੀ ਸੀ, 'ਮੈਡਮ ਮੈਂ ਗਈ ਸੀ ਕਸਟਮਰ ਸਰਵਿਸ ਦੀਆਂ ਕਲਾਸਾਂ ਲਾਉਣ। ਜਾਲ੍ਹੀ ਹੱਸਣਾ ਸਿਖਾ ਰਹੇ ਸੀ, ਕਹਿੰਦੇ ਦਿਮਾਗ਼ ਦਾ ਬਟਨ ਬੰਦ ਕਰਕੇ ਬਸ ਉਪਰੋਂ-ਉਪਰੋਂ ਹੱਸੀ ਜਾਓ।' ਜਿਸ ਕੁੜੀ ਦੇ ਕਿਸੇ ਵੇਲੇ ਖਿਲਰਦੇ ਹਾਸੇ 'ਤੇ ਮੈਂ ਹਰਖਦੀ ਸੀ ਉਹੀ ਮਸਤ ਮਲੰਗ ਗੁਰੀ, ਜੋ ਹਰ ਵਕਤ ਹੱਸਦੀ ਦੀ ਹੱਸਦੀ ਹਰ ਗੱਲ ਮਖੌਲ ਰੁੱਖ ਲੁੜਕਾਉਂਦੀ ਸੀ, ਅੱਜ ਬਸ ਅੰਦਰਲੀ ਉਧੇੜ ਬੁਣ ਕਰਦੀ ਰੋਣ ਹਵਾਲੇ ਸੀ, ਜਿਵੇਂ ਉਸ ਵਕਤ ਉਸਨੇ ਆਪਣੇ ਹਾਸਿਆਂ ਦਾ ਕੋਟਾ ਪੂਰਾ ਕਰ ਲਿਆ ਹੋਵੇ। ਮੈਨੂੰ ਸਭ ਉਹ ਕੁੜੀਆਂ ਯਾਦ ਆਈਆਂ ਜੋ ਯੂਨੀਵਰਸਿਟੀ ਦੇ ਲਾਅਨ ਵਿਚ ਗੁਟਕਦੀਆਂ, ਹਾਸੇ ਠੱਠੇ ਕਰਦੀਆਂ, ਕੇਸਰ ਦੀਆਂ ਤੁਰੀਆਂ ਤੈਰਦੇ ਘੁਲ-ਘੁਲ ਜਾਂਦੇ ਦੁੱਧ ਰੰਗੀਆਂ, ਧੁੱਪ ਰੰਗੀਆਂ, ਦੇਹੀ ਮਹਿਕ ਬਿਖੇਰਦੀਆਂ, ਕਵਿਤਾ ਦੇ ਲਿਖੇ ਅੱਖਰਾਂ ਸੰਗ ਵਿਛ-ਵਿਛ ਜਾਂਦੀਆਂ, ਮੇਲ੍ਹਦੀਆਂ ਗੁੱਤਾਂ ਵਾਲੀਆਂ, ਆਪਣੀ ਖੂਬਸੂਰਤੀ ਤੋਂ ਬੇਪਰਵਾਹ ਅੱਲ੍ਹੜਾਂ, ਸੁਪਨਿਆਂ ਨਾਲ ਲੱਦੀਆਂ, ਅੱਲ੍ਹੜ ਵਰੇਸ ਦੀਆਂ ਕਿਲਕਾਰੀਆਂ ਠਹਾਕਿਆਂ ਹਵਾਲੇ ਹੋਈਆਂ, ਵਕਤ ਹਵਾਲੇ ਹੋ ਕੇ ਕਿਵੇਂ ਸਭ ਖੋਰ ਬੈਠਦੀਆਂ ਨੇ। ਹਥੇਲੀ ਦੀਆਂ ਲਕੀਰਾਂ ਉਸ ਨੂੰ ਕੀ ਤੋਂ ਕੀ ਬਣਾ ਧਰਦੀਆਂ ਹਨ।

ਫੇਰ ਸਾਡੀ ਮੁਲਾਕਾਤ ਦਾ ਸਮਾਂ ਸਮਾਪਤ ਹੋ ਗਿਆ। ਮੈਂ ਉਥੋਂ ਵਾਪਸ ਇੰਡੀਆ ਆ ਗਈ। ਕਈ ਦਿਨ ਮੈਨੂੰ ਉਹ ਉਥੇ ਵੱਟ 'ਤੇ ਅੱਖਾਂ ਭਰੀ ਬੈਠੀ ਮੇਰੇ ਵੱਲ ਹੱਥ ਹਿਲਾਉਂਦੀ ਦਿਸਦੀ ਰਹੀ। ਰੁਝੇਵਿਆਂ ਹਵਾਲੇ ਹੋਈ ਮੈਂ ਉਸਨੂੰ ਜਿਵੇਂ ਕਾਫੀ ਅਰਸਾ ਵਿਸਾਰੀ ਰੱਖਿਆ। ਫੇਰ ਅਚਾਨਕ ਉਸਦੇ ਹਾਸਿਆਂ ਦੀ ਛਣਕਾਰ ਦਾ ਝਾਉਲਾ ਕਿਸੇ ਤੁਰੀ ਜਾਂਦੀ ਕੁੜੀ ਦੇ ਹਾਸਿਆਂ ਤੋਂ ਪਿਆ ਤਾਂ ਮੈਂ ਉਸਨੂੰ ਕਨੇਡਾ ਫੋਨ ਕੀਤਾ। ਮੇਰੇ ਹਾਲ-ਚਾਲ ਪੁੱਛਣ 'ਤੇ ਗੁਰੀ ਦੱਸ ਰਹੀ ਸੀ, "ਮੈਡਮ ਮੈਂ ਹੁਣ ਕਸਟਮਰ ਸਰਵਿਸ ਕਰਨਾ ਸਿੱਖਗੀ। ਕੈਨੇਡਾ ਨੇ ਮੈਨੂੰ ਤੇ ਮੈਂ ਕੈਨੇਡਾ ਨੂੰ ਰਵਾਂ ਕਰ ਲਿਆ।"

|3, ਅਰਬਨ ਅਸਟੇਟ III, ਪਟਿਆਲਾ|

# ਕਰਾਮਾਤ

## ਅਮੀਨ ਮਲਿਕ

ਇਕ ਮੋਕਲੇ ਵਿਹੜੇ 'ਚ ਡੱਠੇ ਨਵਾਰੀ ਪਲੰਘ ਉੱਤੇ ਦੋ ਗੋਲ ਸਰ੍ਹਾਣੇ ਰੱਖ ਕੇ ਪੈਂਦਾਂ ਵੱਲ ਡੋਰੇ ਦੀਆਂ ਦੋਹਰਾਂ ਵਿਛਾਈਆਂ ਗਈਆਂ ਸਨ। ਚਮੋੜੇ ਹੁੱਕੇ ਨੂੰ ਤਾਜ਼ਾ ਕਰ ਕੇ ਬੜੇ ਆਹਰ ਨਾਲ ਪਲੰਘ ਦੇ ਕੋਲ ਰੱਖ ਦਿੱਤਾ ਗਿਆ ਸੀ। ਕੀੜੇ ਪਤੰਗੇ ਜਾਂ ਮੱਛਰ ਦਾ ਬੀਅ ਮਾਰਨ ਲਈ ਆਲੇ-ਦੁਆਲੇ ਘੁੱਗਲ ਧੁਖਾ ਦਿੱਤੀ ਗਈ ਤੇ ਬੱਤੋ ਲੰਬੜੀ ਨੇ ਬਾਲਾਂ ਨੂੰ ਦਾਬਾ ਮਾਰ ਕੇ ਆਖਿਆ,"ਦਫਾ ਹੋ ਜਾਉ ਵੇ ਆਪਣੇ ਆਪਣੇ ਘਰਾਂ ਨੂੰ ਕੁਤੀੜ ਵਾਧਿਆ-ਹਜ਼ਰਤ ਸਹਿਬ ਦੇ ਪਲੰਘ ਨੂੰ ਹੱਥ ਨਾ ਲਾਇਉ"।

ਸਾਰੇ ਘਰ ਨੂੰ ਭਾਜੜ ਪਈ ਹੋਈ ਸੀ। ਦੋ ਅਣ ਵਾਂਗੇ ਪੱਠੇ ਕੋਹ ਕੇ ਨਜ਼ੀਰਾਂ ਨੈਣ ਨੂੰ ਬਰਕਤੇ ਲੰਬੜੀ ਨੇ ਪੱਕੀ ਕਰ ਦਿੱਤੀ ਸੀ ਕਿ ਦੇਸੀ ਘਿਉ ਦਾ ਸਰਫਾ ਨਹੀਂ ਕਰਨਾ ਅਤੇ ਨਾ ਹੀ ਮਿਰਚ ਮਸਾਲੇ ਵੱਲੋਂ ਕਿਰਸ ਕਰੀਂ। ਉਹਨੇ ਹਾਂਡੀ ਦੇ ਸਿਰ 'ਤੇ ਖਲੋ ਕੇ ਨਜ਼ੀਰਾਂ ਨੂੰ ਆਖ ਦਿੱਤਾ ਸੀ ਕਿ "ਪਾਣੀ ਦੀ ਛਿੱਟ ਵੀ ਭਾਵੇਂ ਕੁੱਕੜ ਦੇ ਨੇੜੇ ਨਾ ਜਾਵੇ,ਚੌਲਾਂ 'ਚੋਂ ਚੰਗੀ ਤਰ੍ਹਾਂ ਵੰਡ ਕਣੀ ਕੱਢ ਕੇ ,ਰੋੜੇ ਵੱਟੇ ਦਾ ਧਿਆਨ ਰੱਖ ਕੇ ਪੁਲਾਅ ਪੱਕਣਾ ਚਾਹੀਦਾ ਏ"। ਨਜ਼ੀਰਾਂ ਨੇ ਰੋਟੀਆਂ ਬਾਰੇ ਪੁੱਛਿਆ ਤੇ ਲੰਬੜੀ ਨੇ ਆਖਿਆ,"ਆਟਾ ਗੁੰਨ੍ਹ ਛੱਡ...ਕਿਉਂਜੇ ਚੰਗੀ ਤਰ੍ਹਾਂ ਵਸਮ ਜਾਏ,ਪਰ ਇਹ ਵੱਡੀ ਸਰਕਾਰ ਕੋਲੋਂ ਹੀ ਪੁੱਛ ਕੇ ਹੀ ਦੱਸਾਂਗੀ ਕਿ ਉਹ ਰੋਟੀ ਤਨਰੂ ਦੀ ਪਸੰਦ ਕਰਨਗੇ ਜਾਂ ਚੁਲ੍ਹੇ ਦੀ"।

ਬਰਕਤੇ ਲੰਬੜੀ ਨੇ ਹਰ ਸ਼ੈਅ ਉਪਰ ਝਾਤੀ ਮਾਰ ਕੇ ਪੱਕ ਕਰ ਲਿਆ ਕਿ ਹਜ਼ਰਤ ਸਾਹਬ ਦੀ ਤਿਆਰੀ ਵਿਚ ਕੋਈ ਘਾਟ ਨਹੀਂ ਰਹਿ ਗਈ। ਏਥੋਂ ਤਕ ਕਿ ਫੀਕੇ ਬਰਵਾਲੇ ਨੂੰ ਆਖ ਕੇ ਬੂਹੇ ਅੱਗੇ ਸ਼ਰੀਂਹ ਦੇ ਪੱਤਿਆਂ ਦਾ ਸਿਹਰਾ ਵੀ ਲਮਕਾ ਦਿੱਤਾ ਗਿਆ।

ਹਰ ਪਾਸੇ ਕੰਮੀ ਕਮੀਣਾਂ ਦੀ ਨੱਸ ਭੱਜ ਸੀ ਕਿ ਜਦੋਂ ਵੀ ਵੱਡੀ ਸਰਕਾਰ ਵਿਹੜੇ 'ਚ ਪੈਰ ਧਰਨ ਤਾਂ ਹਰ ਬੰਦਾ ਆਪਣੀ ਆਪਣੀ ਥਾਂ ਅਦਬ ਆਦਾਬ ਨਾਲ ਸਿਰ ਨੀਵਾਂ ਤੇ ਅੱਖਾਂ ਬੰਦ ਕਰ ਕੇ ਸਲਾਮ ਕਰੇ।

ਹਜ਼ਰਤ ਸਾਹਿਬ ਦੇ ਆਉਣ ਦਾ ਵੇਲਾ ਨੇੜੇ ਨੇੜੇ ਆਉਂਦਾ ਗਿਆ ਤੇ ਬੱਤੋ ਲੰਬੜੀ ਹਰ ਸ਼ੈਅ ਨੂੰ ਬੜੇ ਗਹੁ ਨਾਲ ਇੰਝ ਦੇਖ ਰਹੀ ਸੀ ਜਿਵੇਂ ਐੱਸ.ਪੀ. ਦੇ ਮੁਆਇਨੇ ਤੋਂ ਪਹਿਲਾਂ ਥਾਣੇਦਾਰ ਆਪਣੇ ਥਾਣੇ ਉਪਰ ਨਜ਼ਰ ਮਾਰਦਾ ਏ।

ਲੰਬੜਦਾਰ ਰਹੀਮ ਬਖਸ਼ ਜਿਉਂਦਾ ਸੀ ਤਾਂ ਸਾਰਾ ਪਿੰਡ ਬੱਤੋ ਨੂੰ ਬਰਕਤੇ ਲੰਬੜਦਾਰਨੀ ਆਖਦਾ ਸੀ। ਹੁਣ ਸਿਰਫ ਕੰਮੀ ਕਾਰੀ ਹੀ ਬਰਕਤੇ ਬੁਲਾਉਂਦੇ ਸਨ। ਬਾਕੀ ਸਾਰੇ ਬੱਤੋ ਹੀ ਆਖਣ ਲੱਗ ਪਏ ਸਨ। ਬਰਕਤੇ ਲੰਬੜਦਾਰਨੀ ਘਰ ਅਜੇ ਦੋ ਹੀ ਬਾਲ ਜੰਮੇ ਸਨ ਤੇ ਨਿੱਕੀ ਉਮਰੇ ਵਿਆਹ ਹੋਣ ਕਰਕੇ ਅਜੇ ਉਹ ਜਵਾਨ ਹੀ ਨਜ਼ਰ ਆਉਂਦੀ ਜਦੋਂ ਰਹੀਮਾ ਲੰਬੜ ਹੈਜ਼ੇ ਨਾਲ ਮਰ ਗਿਆ।

ਰੋਟੀ ਪਾਣੀ ਵੱਲੋਂ ਹੱਥ ਸੌਖਾ ਹੋਵੇ ਅਤੇ ਪਿੰਡ ਵਿਚ ਲੋਕਾਂ ਨਾਲੋਂ ਚਾਰ ਪੈਲੀਆਂ ਵੱਧ ਹੋਣ ਤਾਂ ਪੈਂਤੀ ਚਾਲੀ ਵਰ੍ਹਿਆਂ ਦੀ ਜਨਾਨੀ ਜਵਾਨੀ ਦੀ ਭਾਹ ਹੀ ਮਾਰਦੀ ਏ। ਬੱਤੋ ਦੇ ਸਿਰ 'ਤੇ ਬਾਲ ਬੱਚੇ ਦਾ ਏਡਾ ਭਾਰ ਵੀ ਕੋਈ ਨਹੀਂ ਸੀ ਕਿ ਉਹਦੇ ਲੱਕ ਵਿਚ ਕੁੱਬ ਪੈ ਜਾਂਦਾ ਜਾਂ ਲੱਤ ਦੀ ਖੁੱਚ ਢਿੱਲੀ ਹੋ ਜਾਂਦੀ। ਰੰਗ ਤਾਂ ਸਾਉਲਾ ਪੱਕਾ ਹੀ ਸੀ ਪਰ ਬੇਫਿਕਰੀ ਦੀ ਲਾਲੀ ਨਾਲ ਗਲ੍ਹਾਂ ਹਰ ਵੇਲੇ ਭਖਦੀਆਂ ਭਖਦੀਆਂ ਜਿਹੀਆਂ ਨਜ਼ਰ ਆਉਂਦੀਆਂ ਸਨ। ਵਾਲਾਂ ਵਿਚ ਅਜੇ ਬੱਗਾ ਵੀ ਕੋਈ ਕੋਈ ਹੀ ਆਇਆ ਸੀ ਤੇ ਚੀਕਣੇ ਜਿਹੇ ਭਰੇ ਭਰੇ ਜੁੱਸੇ ਨਾਲ ਬੱਤੋ ਦਾ ਉਲੇਰ ਅਜੇ ਜਵਾਨੀ ਵੱਲ ਹੀ



ਸੀ। ਅੱਧੋਰਾਣੀ ਜਿਹੀ ਉਮਰ ਵਿਚ ਰੋਟੀ ਟੁੱਕ ਦੀ ਘਾਟ ਨਾ ਹੋਵੇ ਜਾਂ ਖੁਸ਼ਹਾਲੀ ਦਾ ਮੀਂਹ ਵਰ੍ਹਦਾ ਰਵ੍ਹੇ ਤਾਂ ਜਵਾਨੀ ਦੀ ਹਰਿਆਲੀ ਛੇਤੀ ਨਹੀਂ ਮਰਦੀ।

ਤੱਬੋ ਦਾ ਜੇਠ ਖੁਦਾ ਬਖਸ਼ ਅਜੇ ਏਸ ਕਰਕੇ ਹੀ ਕੰਵਾਰਾ ਸੀ ਕਿ ਰਹੀਮ ਬਖਸ਼ ਲੰਬੜ ਦੇ ਮਾਪੇ ਆਪਣੇ ਦੋਹਵਾਂ ਪੁੱਤਾਂ ਨੂੰ ਸਿਹਰੇ ਲੱਗਣ ਤੋਂ ਪਹਿਲਾਂ ਹੀ ਚਲਾਣਾ ਕਰ ਗਏ ਤੇ ਰਹੀਮ ਬਖਸ਼ ਭੋਰਾ ਚਲਦਾ ਪੁਰਜ਼ਾ ਹੋਣ ਕਰ ਕੇ ਵੱਡੇ ਭਰਾ ਤੋਂ ਪਹਿਲਾਂ ਵਿਆਹਿਆ ਗਿਆ। ਤੱਬੋ ਹੀ ਪਿੰਡ 'ਚ ਸਿਰ-ਕੱਢਵੀਂ ਕੁੜੀ ਸੀ ਤੇ ਰਹੀਮ ਬਖਸ਼ ਉਹਦੀ ਗਲੀ ਦੇ ਫੇਰੇ ਤੋਰੇ ਲਾਉਂਦਾ ਰਹਿੰਦਾ ਸੀ। ਤੱਬੋ ਦੇ ਸੀਰੀੜੇ ਮਾਪਿਆਂ ਨੇ ਬੜਾ ਰਾਜ਼ੀ ਹੋ ਕੇ ਬਰਕਤੇ ਦਾ ਹੱਥ ਖਾਂਦੇ ਪੀਂਦੇ ਮੁੰਡੇ ਨੂੰ ਫੜਾ ਦਿੱਤਾ। ਵੱਡਾ ਭਾ ਖੁਦਾ ਬਖਸ਼ ਕੁਝ ਬਹੁਤਾ ਹੀ ਭਲਾਮਾਣਸ ਸਗੋਂ ਸਿੱਧੜ ਜਿਹਾ ਬੰਦਾ ਸੀ। ਉਸਨੂੰ ਸਾਰਾ ਪਿੰਡ ਖੁਦਾਈਆ ਵਲਾਯੌੜ੍ਹ ਆਖਦਾ ਸੀ। ਵਲਾਯੌੜ੍ਹ ਵਾਹੀ ਬੀਜੀ ਅਤੇ ਡੰਗਰ ਵੱਛੇ ਦੀ ਦੇਖ ਭਾਲ ਵਿਚ ਹੀ ਰੁੱਝਿਆ ਰਹਿੰਦਾ ਸੀ। ਇੰਝ ਦੇ ਕਮਲੇ ਰਮਲੇ ਕਾਮੇ ਭਰਾ ਦਾ ਵਿਆਹ ਵੀ ਰਹੀਮ ਬਖਸ਼ ਲਈ ਘਾਟੇਵੰਦਾ ਸੌਦਾ ਹੀ ਸੀ। ਰਾਤ ਨੂੰ ਖੂਹ 'ਤੇ ਰਹਿਣਾ,ਕਣਕ ਦੇ ਬੋਹਲ ਕੋਲ ਮੰਜੀ ਡਾਹੁਣੀ ਅਤੇ ਰਾ-ਬ-ਰਾਤੇ ਪਾਣੀ ਲਾਣਾ ਜਾਂ ਸੱਥਰ ਦੀ ਰਾਖੀ ਕਰਨਾ ਖੁਦਾਈਏ ਵਲਾਯੌੜ੍ਹ ਦੀ ਜ਼ਿੰਦਗੀ ਸੀ। ਸੋਹਣੀ ਜਨਾਨੀ ਵਿਚੋਂ ਦੋ ਬਾਲ ਅਤੇ ਚਿੱਟੇ ਲੀੜੇ ਪਾ ਕੇ ਲੰਬੜਦਾਰੀ ਕਰਦੇ ਬੰਦੇ ਨੂੰ ਕਾਮਿਆਂ ਵਰਗੇ ਵੱਡੇ ਭਰਾ ਦੇ ਵਿਆਹ ਦੀ ਲੋੜ ਘੱਟ ਹੀ ਪੈਂਦੀ ਹੈ।

ਰਹੀਮਾ ਲੰਬੜ ਜਦੋਂ ਅਚਾਨਕ ਹੈਜ਼ੇ ਨਾਲ ਮਰ ਗਿਆ ਤਾਂ ਤੱਬੋ ਨੂੰ ਕੁਝ ਦਿਹਾੜੇ ਵਾਹਵਾ ਹੌਲ ਪਿਆ। ਪਰ ਓਸ ਦੇ ਗ਼ਰੀਬ ਭੈਣ ਭਰਾ ਰੱਜ ਕੇ ਰੋਟੀ ਖਾਂਦੀ ਤੱਬੋ ਦੀਆਂ ਏਸ਼ਰਾਂ ਮੁੱਠੀਆਂ ਭਰਨ ਲੱਗ ਪਏ ਜਿਵੇਂ ਉਹਨਾਂ ਨੂੰ ਵੀ ਰੋਟੀ ਦਾ ਢੋਅ ਲੱਗ ਗਿਆ ਹੋਵੇ। ਤੱਬੋ ਨੂੰ ਏਨੇ ਸਾਰੇ ਖਾਦਮ ਲੱਭ ਗਏ ਕਿ ਉਹ ਛੇਤੀ ਹੀ ਖਾਵੰਦ ਨੂੰ ਇੰਝ ਭੁੱਲ ਗਈ ਜਿਵੇਂ ਗੁਆਂਢੀਆਂ ਦਾ ਕੋਈ ਜੀਅ ਮਰ ਗਿਆ ਸੀ। ਅੱਲਾ ਲੋਕ ਜਿਹਾ ਖੁਦਾ ਬਖਸ਼ ਭਰਾ ਨੂੰ ਯਾਦ ਕਰਕ ਕੇ ਹਉਕਾ ਹੀ ਭਰ ਛੱਡਦਾ ਤੇ ਉਹਦੇ ਨਿੱਕੇ ਨਿੱਕੇ ਦੋਹਵਾਂ ਬਾਲਾਂ ਨੂੰ ਕੰਧਾੜੇ ਚੁੱਕ ਕੇ ਖਿਡਾਉਂਦਾ ਰਹਿੰਦਾ। ਵਾਹੀ ਬੀਜੀ ਦਾ ਸਾਰਾ ਦਾਣਾ ਫੱਕਾ ਤਾਬੇਦਾਰ ਨੌਕਰ ਵਾਂਗ ਤੱਬੋ ਦੇ ਵਿਹੜੇ ਲਿਆ ਢੇਰੀ ਲਾਉਂਦਾ।

ਵਿਚੋਂ ਜਿਹੇ ਅੰਗਾਂ ਸਾਕਾਂ ਨੇ ਜ਼ੋਰ ਮਾਰਿਆ ਕਿ ਜਵਾਨ ਜਹਾਨ ਤੱਬੋ ਆਪਣੇ ਜੇਠ ਖੁਦਾ ਬਖਸ਼ ਨਾਲ ਹੱਕ ਕਰ ਲਵੇ ਤੇ ਘਰ ਦੀ ਇਜ਼ਤ ਘਰ ਦੇ ਚਾਦਰ ਨਾਲ ਹੀ ਢਕੀ ਜਾਏ। ਜਦੋਂ ਇਸ ਗੱਲ ਦਾ ਚੇਵਾ ਤੱਬੋ ਦੇ ਕੰਨ 'ਚ ਪਿਆ ਤਾਂ ਓਸ ਨੇ ਹਵਾ 'ਚ ਤਲਵਾਰਾਂ ਮਾਰੀਆਂ। ਉਹ ਆਖਣ ਲੱਗੀ,"ਲੋਕਾਂ ਔਂਤਰਿਆਂ ਨੇ ਘੋਲ ਕੇ ਹੀ ਪੀ ਲਈ ਏ। ਖੁਦਾਈਏ ਵਲਾਯੌੜ੍ਹ ਨਾਲ ਮੇਰਾ ਵਿਆਹ ਕਰਾਣ ਵਾਲੇ ਆਪਣੀਆਂ ਛੋਕਰੀਆਂ ਕਿਉਂ ਨਹੀਂ ਦੇ ਦੇਂਦੇ। ਮੈਂ ਅੱਜ ਏਡੀ ਹੀ ਥੁੜ ਗਈ ਹਾਂ ਕਿ ਜਿਹੜੇ ਮਰਜ਼ੀ ਖੁੰਘ ਉਪਰ ਟੰਗ ਦਿਉ। ਕਿਸੇ ਨੀਂਗਰ ਖਾਣੇ ਨੂੰ ਸ਼ਰਮ ਨਹੀਂ ਆਈ ਕਿ ਊਠ ਦੇ ਗਲ ਢੁੰਮਣ ਕਿਸਰਾਂ ਪੈ ਜਾਏ"।

ਤੱਬੋ ਨੇ ਏਸ ਗੱਲ ਦੀ ਏਡੀ ਵਿੱਢੀ ਪਾਈ ਅਤੇ ਆਪਣੀ ਵਿਸ ਘੋਲੀ ਕਿ ਅੱਗੋਂ ਕਿਸੇ ਨੇ ਇਹ ਗੱਲ ਆਖਣ ਦੀ ਜੁਰਅਤ ਨਾ ਕੀਤੀ। ਵਿਚੋਂ ਜਿਹੇ ਇਕ ਵੇਰਾਂ ਖੁਦਾ ਬਖਸ਼ ਦੀ ਵੱਡੀ ਭੈਣ ਬਸ਼ੀਰਾਂ ਬੀਬੀ ਨੇ ਬੜੀ ਹਲੀਮੀ ਨਾਲ ਤੱਬੋ ਦਾ ਤਰਲਾ ਮਾਰਿਆ ਕਿ "ਵੇਖ ਬਰਕਤੇ,ਖੁਦਾ ਬਖਸ਼ ਤੇਰੇ ਬਹਿਸ਼ਤੀ ਖਾਵੰਦ ਦਾ ਵੱਡਾ ਭਰਾ ਅਤੇ ਭਲਾਮਾਣਸ ਜਿਹਾ ਕਮਾਊ ਸਾਊ ਬੰਦਾ ਏ। ਇੰਝ ਦਾ ਠੰਡਾ ਮਿੱਠਾ ਰੁੱਖ ਸਾਰੀ ਉਮਰ ਤੇਰੇ ਸਿਰ 'ਤੇ ਛਾਂ ਕਰੇ ਗਾ। ਹਯਾਤੀ ਤੋਰਨ ਲਈ ਕੋਈ ਛੱਪਰ ਛੌਰਾ ਬੜਾ ਜ਼ਰੂਰੀ ਹੁੰਦਾ ਏ ਤੇ ਤੂੰ ਨਿਕਾਹ ਕਰ ਲੈ"।

ਤੱਬੋ ਇਹ ਗੱਲ ਸੁਣਕੇ ਲੀੜਿਆਂ ਤੋਂ ਬਾਹਰ ਹੋ ਗਈ ਤੇ ਓਸ ਨੇ ਬਸ਼ੀਰਾਂ ਬੀਬੀ ਦੀ ਲਾਹ ਕੇ ਹੱਥ ਫੜਾਈ। ਆਖਣ ਲੱਗੀ,"ਵੇਖ ਬਸ਼ੀਰਾਂ-ਆਪਣੀ ਅਕਲ ਆਪਣੇ ਕੋਲ ਰੱਖ,ਮੈਨੂੰ ਛਾਂ

ਵੱਲ ਮੂੰਹ ਕਰ ਕੇ ਬਰਕਤੇ ਦੇ ਪਿੰਡੇ ਉਪਰ ਦੋ ਤਿੰਨ ਹੋਰ ਥਾਪੜਾਂ ਮਾਰ ਕੇ ਆਖਿਆ, "ਅਸੀਂ ਇਹ ਨਜ਼ਰਾਨਾ ਤੁਹਾਡੇ ਘਰ ਆ ਕੇ ਲਵਾਂਗੇ"। ਇਕ ਖਾਸ ਮੁਰੀਦ ਦੌੜ ਕੇ ਆਇਆ ਤੇ ਪੰਜਾਂ ਦਾ ਨੋਟ ਬੱਤੋ ਨੂੰ ਫੜਾ ਕੇ ਆਖਣ ਲੱਗਾ."ਜਾਹ ਬੀਬੀ-ਬੇੜਾ ਪਾਰ ਹੋ ਗਿਆ ਈ, ਤਰ ਗਈ ਏਂ, ਵੱਡੀ ਭਾਗਾਂ ਵਾਲੀ ਲਗਨੀ ਏਂ, ਜਾਹ ਤੁਰ ਜਾ, ਸਰਕਾਰ ਨੂੰ ਤੁੱਤੋਂ ਹੁਕਮ ਹੋਇਆ ਏ ਕਿ ਉਹ ਤੁਹਾਡੇ ਘਰ ਬਰਕਤਾਂ ਅਤੇ ਕਰਾਮਾਤਾਂ ਦਾ ਚਾਨਣ ਖਲਾਰਨ ਆਉਣਗੇ। ਪੈਸੇ ਧੇਲੇ ਨਾਲ ਹਜ਼ਰਤ ਸਾਹਬ ਨੂੰ ਕੋਈ ਮੋਹ ਨਹੀਂ। ਇਹ ਸਾਰੇ ਨਜ਼ਰਾਨੇ ਰਾਤ ਨੂੰ ਉਹ ਗ਼ਰੀਬਾਂ ਨੂੰ ਵੰਡਕੇ ਸੌਂ ਜਾਣਗੇ"।

ਇਹ ਗੱਲਾਂ ਸੁਣਕੇ ਖੈਰਾਂ ਗੁੱਜਰੀ ਦੌੜੀ ਆਈ ਤੇ ਬਰਕਤੇ ਲੰਬੜੀ ਦੀ ਬਾਂਹ ਫੜਕੇ ਆਖਣ ਲੱਗੀ,"ਨੀ ਬੜੀ ਮੁਕੱਦਰਾਂ ਵਾਲੀ ਏਂ ਬੱਤੋ। ਸਾਡੀਆਂ ਜੁੱਤੀਆਂ ਟੁੱਟ ਗਈਆਂ ਨੇ ਵੱਡੀ ਸਰਕਾਰ ਦੇ ਦਰ ਉਪਰ ਆ ਆ ਕੇ। ਅਸਾਂ ਬੜੇ ਤਰਲੇ ਮਾਰੇ ਤੇ ਹਾੜ੍ਹੇ ਘੱਤੇ ਕਿ ਕਦੀ ਸਾਡੇ ਵਿਹੜੇ ਵੀ ਪੈਰ ਪਾ ਕੇ ਸੁੱਤੇ ਭਾਗ ਜਗਾਓ। ਨਸੀਬਾਂ ਵਾਲੀ ਏਂ,ਪਿੱਛੋਂ ਆਕੇ ਅੱਗੇ ਲੰਘ ਗਈ ਏਂ...ਬੱਸ ਭੈਣਾਂ ਜਦੋਂ ਵੀ ਰੱਬ ਵੱਲੋਂ ਮਨਜ਼ੂਰੀਆਂ ਆ ਜਾਣ"।

ਬੜੀਆਂ ਹਸਦੀਆਂ ਖੇਡਦੀਆਂ ਤੇ ਕੱਵਾਲੀ ਦੇ ਬੋਲ ਰਹਾਅ ਨਾਲ ਗਾਉਂਦੀਆਂ ਇਹ ਜਨਾਨੀਆਂ ਖੈਰਾਂ ਗੁੱਜਰੀ ਦੀ ਅਗਵਾਈ ਵਿਚ ਆਪਣੇ ਪਿੰਡ ਵੱਲ ਪਰਤ ਰਹੀਆਂ ਸਨ। ਦਾਰਾਂ ਤਰਖਾਣੀ ਨੇ ਅੱਜ ਤੀਜੀ ਵਾਰ ਸੁੱਖਣਾ ਸੁੱਖੀ ਸੀ ਕਿ ਉਹਦੇ ਖਾਵੰਦ ਨੂੰ ਉਂਗਲੀ ਲਾਸ ਉਹਦਾ ਔਂ ਨਖੱਤਰਾ ਜੇਠ ਮਰ ਜਾਏ ਤੇ ਹਯਾਤੀ ਕੁਝ ਸੁਖਲੀ ਹੋ ਜਾਏ। ਦਾਰਾਂ ਦੀ ਸੁੱਖਣਾ ਪੂਰੀ ਨਹੀਂ ਸੀ ਹੋ ਰਹੀ ਤੇ ਏਸ ਕਰਕੇ ਸਾਈਂ ਚੁੱਪ ਸ਼ਾਹ ਸਰਕਾਰ ਦੇ ਮਜ਼ਾਰ ਦੀ ਸ਼ਰਧਾ ਅੱਧੀ ਅੱਧੀ ਜਿਹੀ ਰਹਿ ਗਈ ਸੀ। ਖੈਰਾਂ ਗੁੱਜਰੀ ਉਰਸ ਦੀਆਂ ਬਰਕਤਾਂ ਦੇ ਸੋਹਲੇ ਗਾਉਂਦੀ ਹੋਈ ਆਖ ਰਹੀ ਸੀ,"ਨੀ ਭੈਣਾਂ ਇੰਝ ਦੇ ਬਜ਼ੁਰਗਾਂ ਨਾਲ ਹੀ ਇਹ ਦੁਨੀਆਂ ਕਾਇਮ ਜੇ ਤੇ ਐਸੇ ਦਰ ਤੋਂ ਹੀ ਵਿਗੜੀਆਂ ਸੌਰਦੀਆਂ ਜੇ"।

ਬਰਕਤੇ ਲੰਬੜੀ ਦਾ ਇਹ ਪਹਿਲਾ ਫੇਰਾ ਸੀ। ਓਸ ਨੂੰ ਨਾ ਕੋਈ ਵਿਗੜੀ ਹੋਈ ਨਜ਼ਰ ਆਉਂਦੀ ਸੀ ਅਤੇ ਨਾ ਹੀ ਇਹ ਪਤਾ ਕਿ ਸੰਵਾਰਨਾ ਕੀ ਹੈ। ਉਹ ਯਕੀਨ ਅਤੇ ਬੇਯਕੀਨੀ 'ਚ ਖਲੋਤੀ ਸੋਚ ਰਹੀ ਸੀ। ਦਾਰਾਂ ਤਰਖਾਣੀ ਥੋੜ੍ਹੇ ਜਿਹੇ ਉਝੜੇ ਲਹਿਜੇ 'ਚ ਆਖਣ ਲੱਗੀ, "ਨੀ ਖੈਰਾਂ,ਮੈਂ ਤਾਂ ਤੀਜੀ ਵਾਰ ਸਾਈਂ ਚੁੱਪ ਸ਼ਾਹ ਦੇ ਮਜ਼ਾਰ ਉਪਰ ਛੜ੍ਹਾਵੇ ਨਾਲ ਰੋ ਰੋ ਕੇ ਦੁਆਵ ਮੰਗੀਆਂ ਨੇ ਪਰ ਮੇਰੇ ਜੇਠ ਲੌਂਠੇ ਦਾ ਅਜੇ ਤਕ ਵਾਲ ਵਿੰਗਾ ਨਹੀਂ ਹੋਇਆ। ਮੇਰੇ ਲਾਈ-ਲੱ ਖਾਵੰਦ ਨੂੰ ਪੱਟੀਆਂ ਪੜ੍ਹਾ ਕੇ ਆਪਣੀ ਓਸ ਰੰਨ ਦਾ ਘਰ ਭਰੀ ਜਾਂਦਾ ਏ ਜਿਸ ਸੰਢ ਨੇ ਵੀ ਵਰ੍ਹਿਆਂ ਅਜੇ ਤਕ ਦੌਲੇ ਸ਼ਾਹ ਦਾ ਚੂਹਾ ਵੀ ਨਹੀਂ ਜੰਮਿਆ। ਖਸਮ ਫੇਰ ਵੀ ਤੱਤੀ 'ਵਾ ਨਹੀਂ ਲੱਗ ਦੇਂਦਾ। ਮੇਰੇ ਘਰ ਤੀਜੇ ਦਿਹਾੜੇ ਵਿੱਢੀ ਪਵਾ ਕੇ ਮੇਰੀ ਗੁੱਤ ਪੁਟਾਉਂਦਾ ਏ। ਮੇਰਾ ਔਂਤਰਾ ਲਾਈ ਲੱਗ ਨਾ ਹੋਇਆਂ ਵਰਗਾ ਖਸਮ ਸਵੇਰ ਤੋਂ ਤਕਾਲਾਂ ਤਾਈਂ ਫੱਖਰ (ਨੱਖਰ) ਪੁਟਵਾਉਂਦਾ ਏ ਤਾਂ ਫੇ ਕਦੇ ਜਾ ਕੇ ਦੋ ਵੇਲੇ ਦਾ ਤੋਸਾ ਨਸੀਬ ਹੋਂਦਾ ਏ"।

ਖੈਰਾਂ ਗੁੱਜਰੀ ਨੂੰ ਬਰਕਤੇ ਲੰਬੜੀ ਦਾ ਸੰਗ ਮਸਾਂ ਮਸਾਂ ਜੁੜਿਆ ਸੀ ਤੇ ਆਪ ਅਗਵਾਈ ਵਿਚ ਓਸ ਨੂੰ ਚੁੱ ਸ਼ਾਹ ਦੇ ਮਜ਼ਾਰ ਉਪਰ ਖੜ ਜੇ ਉਹਦੀ ਭੌਂਇ ਤੇ ਅੱਡੀ ਨਹੀਂ ਲਗਦੀ। ਉਹ ਸੋਚਦੀ ਸੀ ਕਿ ਦਾਰਾਂ ਦੀਆਂ ਗੱਲਾਂ ਦਾ ਕਿਧਰੇ ਮੰਦਾ ਅਸਰ ਪੈ ਗਿਆ ਤਾਂ ਵੱ ਸਰਕਾਰ ਜਾਂ ਚੁੱਪ ਸ਼ਾਹ ਦੇ ਮਜ਼ਾਰ ਦੀ ਸ਼ਰਧਾ ਸਲਾਮਤੀ ਹੀ ਨਾ ਜਾਵੇ। ਖੈਰਾਂ ਗੁੱਜਰੀ ਨੇ ਭੌਇ ਹੱਥ ਲਾਕੇ ਮਿੱਟੀ ਕੰਨਾਂ ਨੂੰ ਲਾਈ ਤੇ ਆਖਣ ਲੱਗੀ,"ਨੀ ਰੱਬ ਕੋਲੋਂ ਡਰ ਨੀ ਦਾਰਾਂ,ਮੂੰਹ 'ਚੋਂ ਕੱ ਸ਼ਬਦ ਕਦੇ ਪੁੱਠੇ ਪੈ ਗਏ ਤਾਂ ਅਗਲਿਆਂ ਨੇ ਪੁੱਠੀ ਕਰਕੇ ਖੱਲ ਲਾਹ ਦੇਣੀ ਹੈ। ਤੂੰ ਵਲੀਆਂ ਬਜ਼ੁਰ ਦੀ ਇਕ ਅੱਖ ਦਾ ਇਸ਼ਾਰਾ ਨਹੀਂ ਝੱਲ ਸਕਣਾ। ਤੂੰ ਤੇ ਨਾਸ਼ੁਕਰੀ ਏਂ ਜਿਵੇਂ ਅਹਿਸਾਨ ਮਰਾ



ਯਾਦ ਨਹੀਂ ਰਹਿੰਦਾ। ਅਜੇ ਕਲ੍ਹ ਤਾਂ ਅੱਖਾਂ 'ਚ ਘਸੁੰਨ ਦੇ ਦੇ ਰੋਂਦੀ ਸੈਂ ਤੇ ਗੋਡਿਆਂ ਪਰਨੇ ਹੋ ਕੇ ਸਰਕਾਰ ਦੇ ਮਜ਼ਾਰ ਉਪਰ ਹਾੜ੍ਹੇ ਘੱਤੇ ਸਨ ਕਿ ਮੇਰੀ ਜਠਾਣੀ ਔਂਤਰੀ ਨਿਖੱਤਰੀ ਰਹਿ ਜਾਏ ਤਾਂ ਕਾਲੇ ਬੱਕਰੇ ਦਾ ਚੜ੍ਹਾਵਾ ਚਾੜ੍ਹਾਂਗੀ। ਦੋ ਕਾਲੇ ਕੁੱਕੜ ਵੀ ਹਜ਼ਰਤ ਸਹਿਬ ਦੇ ਚਾਰਨਾਂ ਵਿਚ ਰੱਖੇ ਸਨ। ਬਜ਼ੁਰਗਾਂ ਦਾ ਅਸਰ ਵੇਖ ਹੀ ਲਿਆ ਨਾ?ਅੱਜ ਸੱਤ ਵਰ੍ਹੇ ਹੋ ਗਏ ਨੇ,ਤੇਰੀ ਜਠਾਣੀ ਘਰ ਬਾਲ ਤਾਂ ਕੀ ਬਿੱਲੀ ਦਾ ਬਲੂੰਗੜਾ ਵੀ ਨਹੀਂ ਜੰਮਿਆ। ਦੱਸ ਹੋਰ ਕੀ ਮੰਗਨੀ ਏਂ ਬਜ਼ੁਰਗਾਂ ਤੋਂ"।

ਖੈਰਾਂ ਗੁੱਜਰੀ ਦੀ ਤਕਰੀਰ ਨਾਲ ਦਾਰਾਂ ਵੀ ਝੁਬਕ ਗਈ ਅਤੇ ਬਰਕਤੇ ਦੇ ਪੈਰਾਂ ਤੱਲਿਉਂ ਵੀ ਜ਼ਮੀਨ ਨਿਕਲ ਗਈ। ਉਹਦੇ ਵੀ ਹੱਡਾਂ ਨੂੰ ਮਜ਼ਾਰ ਅਤੇ ਵੱਡੀ ਸਰਕਾਰ ਦੀ ਕਰਾਮਾਤ ਦਾ ਟੀਕਾ ਲੱਗ ਗਿਆ। ਉਨ੍ਹੂੰ ਹਜ਼ਰਤ ਸਹਿਬ ਦੀ ਥਾਪੜਾਂ ਸੱਚਮੁੱਚ ਬੜੀ ਬਰਕਤਾਂ ਵਾਲੀ ਲੱਗੀ। ਇਹ ਹੀ ਕਾਰਨ ਸੀ ਕਿ ਅੱਜ ਵੱਡੀ ਸਕਰਾਰ ਦਾ ਕਦਮ ਮੁਬਾਰਕ ਬਰਕਤੇ ਲੰਬੜੀ ਦੇ ਘਰ ਪੈਣ ਵਾਲਾ ਸੀ ਜਿਸ ਲਈ ਸਭ ਤਿਆਰੀਆ ਹੋ ਰਹੀਆ ਸਨ।

ਫਕਿਾ ਬਰਵਾਲਾ ਫੁੱਲੇ ਹੋਏ ਸਾਹ ਨਾਲ ਹੌਂਕਦਾ ਹੋਇਆ ਅੰਦਰ ਵੜਿਆ ਤੇ ਐਲਾਨ ਕਤਿਾ ਕਿ,"ਪੀਰ ਸਾਹਬ ਦੀ ਸਵਾਰੀ ਬੋਹੜ ਵਾਲੇ ਖੂਹ ਕੋਲ ਤਾਜ ਡੁੱਡੇ ਦੀ ਹਵੇਲੀ ਕੋਲ ਅੱਪੜ ਗਈ ਹੈ"। ਬਰਕਤੇ ਦੇ ਹੁਕਮ ਮੁਤਾਬਕ ਫੀਕਾ ਬਰਵਾਲਾ ਸਵੇਰ ਦਾ ਹੀ ਪਿੰਡੋਂ ਬਾਹਰ ਜਾ ਕੇ ਵੱਡੀ ਸਰਕਾਰ ਦਾ ਰਾਹ ਵੇਖ ਰਿਹਾ ਸੀ।

ਬਰਕਤੇ ਨੇ ਆਪਣੇ ਘਰ ਵਿਹੜੇ ਦਾ ਸਾਰੇ ਇੰਤਜ਼ਾਮਾਂ ਦਾ ਦੁਬਾਰਾ ਜਾਇਜ਼ਾ ਲਿਆ ਤੇ ਆਖਣ ਲੱਗੀ,"ਵੇ ਫੀਕਿਆ ਬਾਲਾਂ ਦੇ ਚੀਂਗੜਵਾਧੇ ਨੂੰ ਬਾਹਰ ਕੱਢ ਅਤੇ ਉਹ ਵੇਖ ਜੀਜਾਂ ਗਸ਼ਤੀ ਨੇ ਮੁੰਡੇ ਦੇ ਪਿਸ਼ਾਬ ਵਾਲੀ ਜੁੱਲੀ ਐਨ ਚੌਂਤਰੇ ਦੀ ਕੰਦ ਉਪਰ ਸੁੱਕਣੇ ਪਾ ਦਿੱਤੀ ਉ,ਉਹਨੂੰ ਕਿਧਰੇ ਪਰਾਂਹ ਅੱਗ ਲਾ,ਤੇ ਤੂੰ ਵਗ ਜਾ ਲੰਮੀ ਗਲੀ ਤੋਂ ਸਰਕਾਰ ਨੂੰ ਨਾਲ ਲੈਕੇ ਆ। ਕਿਧਰੇ ਘਰ ਈ ਨਾ ਭੁੱਲ ਜਾਣ"।

ਅੱਗੇ ਅੱਗੇ ਫਕਿਾ ਬਰਵਲਾ ਤੇ ਪਿੱਛੇ ਨੀਲੀ ਘੋੜੀ 'ਤੇ ਬੈਠੇ ਜਜ਼ਰਤ ਪੀਰ ਸਾਹਬ ਵੱਡੀ ਸਰਕਾਰ ਬੂਹੇ ਉਪਰ ਆਣ ਖਲੋਤੇ। ਖਾਸ ਮੁਰਚਿ ਘੋੜੀ ਦੀ ਵਾਗ ਫੜ ਕੇ ਅੰਦਰ ਵੜਨ ਲੱਗਾ ਤਾਂ ਹਜ਼ਰਤ ਸਾਹਬ ਨੇ ਸ਼ਰੀਂਹ ਦੇ ਪੱਤਿਆਂ ਕੋਲੋਂ ਟੋਪੀ ਬਚਾ ਕੇ ਸਿਰ ਨੀਵਾਂ ਕਰ ਲਿਆ। ਵਿਹੜੇ 'ਚ ਖਲੋਤੇ ਲੋਕਾਂ ਨੇ ਆਪਣੀਆ ਗਰਦਨਾਂ ਨੀਵੀਆਂ ਕਰ ਲਈਆਂ। ਘੋੜੀ ਦੀਆਂ ਰਕਾਬਾਂ 'ਚ ਹੱਥ ਰੱਖਕੇ ਪੀਰ ਸਾਹਬ ਨੂੰ ਥੱਲੇ ਉਤਾਰਿਆ ਤਾਂ ਲੋਕਾਂ ਨੇ ਹੱਥ ਚੁੰਣੇ ਸ਼ੁਰੂ ਕਰ ਦਿੱਤੇ।

ਗਲ ਵਿਚ ਦੋ ਘੋੜਾ ਬੋਸਕੀ ਦਾ ਲਸ ਲਸ ਕਰਦਾ ਕੁੜਤਾ, ਤੇੜ ਚਾਬੀ ਦੇ ਲੱਠੇ ਦਾ ਚਿੱਟਾ ਦੁੱਧ ਤਹਿਮਦ, ਪੈਰੀਂ ਸੁੱਚੇ ਤਿੱਲੇ ਦੀ ਚਾਨਣੀ ਜੁੱਤੀ ਅਤੇ ਸਿਰ ਉਪਰ ਸਿਲਮੇ ਸਿਤਾਰੇ ਨਾਲ ਮੜ੍ਹੀ ਹੋਈ ਸੁਨਹਿਰੀ ਟੋਪੀ।

ਬਰਕਤੇ ਲੰਬੜੀ ਅੱਗੇ ਹੋ ਕੇ ਗੋਡਿਆਂ ਨੂੰ ਹੱਥ ਲਾਣ ਲਈ ਨੀਵੀਂ ਹੋਈ ਤਾਂ ਹਜ਼ਰਤ ਸਾਹਬ ਨੇ ਨੀਵਾਂ ਹੋ ਕੇ ਬਰਕਤੇ ਦੇ ਗੋਲ ਗੋਲ ਭਰੇ ਹੋਏ ਖੂਬਸੂਰਤ ਡੌਲਿਆਂ ਤੋਂ ਫੜਕੇ ਸਿਰ ਉਪਰ ਪਿਆਰ ਦੇ ਕੇ ਸੀਨੇ ਨਾਲ ਲਾ ਲਿਆ....ਸਾਧਾਂ ਨੂੰ ਕੀ ਸੁਆਦਾਂ ਨਾਲ।

ਵਿਹੜੇ 'ਚ ਧਰੇਕ ਥੱਲੇ ਵਿਛੇ ਹੋਏ ਨਵਾਰੀ ਪਲੰਘ ਉੱਤੇ ਬੈਠਕੇ ਹਜ਼ਰਤ ਸਹਿਬ ਨੇ ਹੱਥ ਦੇ ਇਸ਼ਾਰੇ ਨਾਲ ਸਭ ਨੂੰ ਥੱਲੇ ਬਹਿ ਜਾਣ ਦਾ ਦਾ ਗੁੰਗਾ ਜਿਹਾ ਇਸ਼ਾਰਾ ਕੀਤਾ। ਮੁਅਤਬਰ ਖਾਸ ਖਾਸ ਬੰਦੇ ਤਾਂ ਪੀਰ ਸਾਹਬ ਦੀਆਂ ਲੱਤਾਂ,ਹੱਥ ਅਤੇ ਬਾਹਵਾਂ ਘੁੱਟਣ ਲੱਗ ਪਏ,ਪਰ ਜਿੰਨ੍ਹਾਂ ਨੂੰ ਘੁੱਟਣ ਲਈ ਕੁਝ ਹੱਥ ਨਾ ਆਇਆ ਉਹ ਮੰਜੇ ਦੇ ਪਾਵੇ ਘੁੱਠ ਕੇ ਸਵਾਬ ਖੱਟਣ ਲੱਗ ਪਏ। ਖੈਰਾਂ ਗੁਜਰੀ ਅਤੇ ਦਾਰਾਂ ਤਰਖਾਣੀ ਵਰਗੀਆਂ ਮਨੀਟਰ ਮੁਰੀਦਣੀਆਂ ਅੱਜ ਬਰਕਤੇ ਲੰਬੜੀ ਨੂੰ ਬੜੀ ਹਸਰਤ ਨਾਲ ਵੇਖ ਰਹੀਆਂ ਸਨ।

ਕਿਸੇ ਬੁੜੀ ਹੋਈ ਲੋੜਾਂ ਮਾਰੀ ਜ਼ਰੂਰਤਮੰਦ ਜਨਾਨੀ ਦਾ ਨਜ਼ਰਾਨਾ ਦੇਣ ਨੂੰ ਜੀਅ ਕੀਤਾ ਤੇ ਉਹ ਪੰਜਾਂ ਦਾ ਨੋਟ ਤਲੀ ਉੱਤੇ ਰੱਖਕੇ ਪੀਰ ਸਾਹਬ ਨੂੰ ਪੇਸ਼ ਕਰਨ ਲੱਗ ਪਈ। ਕੋਲੋਂ ਖਾਸ ਮੁਰਦਿ ਨੇ ਦਬਕਾ ਮਾਰ ਕੇ ਆਖਿਆ,"ਇੰਝ ਦਾ ਕੰਮ ਕੋਈ ਨਾ ਕਰੇ,ਵੱਡੀ ਸਰਕਾਰ ਨੂੰ ਦੁਨੀਆਂ ਦੀ ਦੌਲਤ ਕੋਲੋਂ ਨਫਰਤ ਹੈ। ਤੇ ਜੇ ਕਿਸੇ ਨੇ ਦਰਬਾਰ ਲਈ ਚੜ੍ਹਾਵਾ ਸੁੱਖਣਾ ਹੈ ਤਾਂ ਸਰਕਾਰ ਦੀ ਜੁੱਤੀ ਵਿਚ ਪੈਸੇ ਰੱਖ ਦਿਉ"। ਲੋਕਾਂ ਨੇ ਹਜ਼ਰਤ ਸਾਹਬ ਦੀ ਜੁੱਤੀ ਨੂੰ ਵੀ ਹਜ਼ਰਤ ਸਾਹਬ ਜਿੰਨਾ ਹੀ ਸਤਿਕਾਰ ਦਿੱਤਾ ਤੇ ਕੁਝ ਚਿਰ ਬਾਅਦ ਚਾਨਣੀ ਖੁੱਸੇ ਦੇ ਦੋਵੇਂ ਪੈਰ ਨੋਟਾਂ ਨਾਲ ਭਰ ਗਏ ਜੋ ਖਾਸ ਮੁਰਦਿ ਨੇ ਖਾਲੀ ਕਰ ਲਏ।

ਬਾਲਾਂ ਨਾਲ ਵਿਹੜਾ ਭਰਿਆ ਹੋਇਆ ਸੀ। ਕੁਝ ਆਿਣੇ ਚੌਂਤਰੇ ਦੀ ਕੰਧ 'ਤੇ ਬੈਠੇ ਲੱਤਾਂ ਹਿਲਾ ਰਹੇ ਸਨ ਤੇ ਕੁਝ ਤਨੂਰ 'ਤੇ ਚੜ੍ਹਕੇ ਲੋਕਾਂ ਦੇ ਝੁਰਮਟ ਵਿਚੋਂ ਵੱਡੀ ਸਰਕਾਰ ਨੂੰ ਵੇਖ ਰਹੇ ਸਨ। ਬੱਤੋ ਲੰਬੜੀ ਦੇ ਬਨੇਰਿਆਂ ਉਪਰ ਬੈਠੀਆਂ ਜਨਾਨੀਆਂ ਆਪਣੇ ਆਪਣੇ ਅਕੀਦੇ, ਸ਼ਰਧਾ ਤੇ ਯਕੀਨ ਦੇ ਮੁਤਾਬਕ ਭਾਂਤ ਭਾਂਤ ਦੇ ਫਿਕਰੇ ਬੋਲ ਰਹੀਆਂ ਸਨ।

ਕੁਝ ਚਿਰ ਬਾਅਦ ਹਜ਼ਰਤ ਸਾਹਬ ਨੇ ਖਾਸ ਮੁਰੀਦ ਨੂੰ ਕੋਈ ਇਸ਼ਾਰਾ ਕੀਤਾ ਤੇ ਐਲਾਨ ਹੋ ਗਿਆ ਕਿ ਲੋਕੀਂ ਰਾਹ ਛੱਡ ਦੇਣ ਕਿ ਸਰਕਾਰ ਖਾਣਾ ਖਾਣ ਲਈ ਖਾਸ ਕਮਰੇ ਵਿਚ ਤਸ਼ਰੀਫ ਲੈ ਜਾਣਗੇ।

ਹਜ਼ਰਤ ਸਾਹਬ ਨੇ ਗਿੱਟਿਆਂ 'ਤੇ ਖਹਿੰਦਾ ਤਹਿਮਤ ਹੱਥ ਨਾਲ ਉੱਤੇ ਚੁੱਕਿਆ ਤੇ ਬਰਕਤੇ ਦੇ ਪਿੱਛੇ ਪਿੱਛੇ ਤੁਰ ਪਏ। ਖਾਸ ਕਮਰੇ ਵਿਚ ਖਾਣ ਪੀਣ ਦਾ ਪੂਰਾ ਪੂਰਾ ਆਹਰ ਵੇਖਕੇ ਪੀਰ ਸਾਹਬ ਨੇ ਮਾਅਸ਼ਾ ਅੱਲਾ ਆਖਿਆ ਤੇ ਰੰਗੀਨ ਪਾਵਿਆਂ ਵਾਲੇ ਮੰਜੇ ਉਪਰ ਚੌਂਕੜੀ ਮਾਰ ਕੇ ਬਹਿ ਗਏ। ਇਸ ਕਮਰੇ ਵਿਚ ਬਰਕਤੇ ਲੰਬੜੀ ਅਤੇ ਖਾਸ ਮੁਰੀਦ ਤੋਂ ਵੱਖ ਹੋਰ ਕੋਈ ਵੀ ਨਹੀਂ ਸੀ ਆ ਸਕਦਾ। ਰੋਟੀ ਅੱਗੇ ਧਰਕੇ ਪੈਂਦਾਂ ਵਾਲੇ ਪਾਸੇ ਮੰਜੇ ਉੱਤੇ ਬੈਠੀ ਬੱਤੋ ਪੱਖੀ ਝੱਲਣ ਲੱਗ ਪਈ। ਉਸ ਨੇ ਅੱਜ ਕਾਸ਼ਨੀ ਫੁੱਲਾਂ ਵਾਲਾ ਮੋਰਾਕੀਨ ਦਾ ਸੂਟ ਪਾਕੇ ਚੋਣਾਂ ਵਾਲੇ ਦੁਪੱਟੇ ਨੂੰ ਅੱਧੇ ਸਿਰ ਉੱਤੇ ਟਿਕਾਕੇ ਦੋਵੇਂ ਸਿਰੇ ਸੀਨੇ ਉਪਰ ਲਟਕਾਏ ਹੋਏ ਸਨ। ਖੂਬਸੂਰਤ ਅੱਧ ਸੁੱਤੀਆਂ ਅੱਖਾਂ ਵਿਚ ਬੇਮਾਲੂਮ ਜਿਹਾ ਸੁਰਮਾ ਹੋਰ ਵੀ ਸੋਹਣਾ ਮਾਲੂਮ ਹੁੰਦਾ ਸੀ। ਪੱਖੀ ਝੱਲਦੀ ਝੱਲਦੀ ਬਰਕਤੇ ਆਪਣੀ ਲੰਮੀ ਕਾਲੀ ਗੁੱਤ ਨੂੰ ਮੋਢੇ ਉੱਤੋਂ ਦੀ ਪੱਟ ਉਪਰ ਰੱਖਕੇ ਉਂਗਲਾਂ ਨਾਲ ਖੇਡਦੀ ਤਾਂ ਹੋਰ ਵੀ ਨਹੀਂ ਸੀ ਝੱਲੀ ਜਾਂਦੀ। ਗੁੱਤ ਦੇ ਦੋ ਤਿੰਨ ਵਲ ਸੱਪ ਦੀ ਕੁੰਡਲੀ ਵਾਂਗ ਬਰਕਤੇ ਦੇ ਪੱਟ ਉਪਰ ਜਲੇਬੀ ਬਣਾਏ ਵੇਖੇ ਤਾਂ ਹਜ਼ਰਤ ਦੀ ਜਾਅਲੀ ਚੁੱਪ ਨੇ ਦਮ ਤੋੜ ਦਿੱਤਾ। ਹਜ਼ਰਤ ਸਾਹਬ ਨੇ ਕੁੱਕੜ ਦੇ ਸ਼ੋਰਬੇ ਉਪਰ ਆਏ ਤਿਰਮਦੇ 'ਚ ਪੋਟਾ ਡੋਬ ਕੇ ਮੁੱਛਾਂ ਨੂੰ ਚਮਕਾਉਂਦੇ ਹੋਏ ਆਖਿਆ,"ਬਰਕ ਬੀਬੀ....ਰੱਬ ਜਾਣੇ ਕਿਹੜੀ ਕਸ਼ਿਸ਼ ਨੇ ਸਾਨੂੰ ਤੇਰੇ ਘਰ ਆਣ ਲਈ ਮਜਬੂਰ ਕਰ ਦਿੱਤਾ ਹੈ"। ਕੁ ਵਿੱਥ 'ਤੇ ਬੈਠੇ ਕੁੱਕੜ ਦੀ ਲੱਤ ਖਾਂਦੇ ਖਾਸ ਮੁਰੀਦ ਦੀ ਓਪਰੀ ਜਿਹੀ ਬੇਨਿਆਜ਼ੀ ਜ਼ਾਹਰ ਕਰਦ ਸੀ ਕਿ ਉਹਨੂੰ ਪੀਰ ਸਾਹਬ ਦੀ ਗੁਫਤਗੂ ਨਾਲ ਕੋਈ ਤੁਅਲਕ ਨਹੀਂ। ਇੰਝ ਦੇ ਤੁਅਲਕ ਬਣ ਜਾ 'ਤੇ ਹਰ ਕੋਈ ਆਪਣਾ ਤੁਅਲਕ ਲੁਕਾਣ ਦੀ ਕੋਸ਼ਿਸ਼ ਕਰਦਾ ਏ।

"ਮੇਰੇ ਘਰ ਦੇ ਮੁਕੱਦਰਾਂ 'ਚ ਤੁਹਾਡੇ ਪੈਰ ਮੁਬਾਰਕ ਪੈਣੇ ਸਨ,ਵਰਨਾ ਮੈਂ ਔਗੁਣਹਾ ਕਾਹਦੇ ਜੋਗੀ ਸਾਂ ਕਿ ਹਜ਼ਰਤ ਸਾਹਬ ਮੇਰੇ ਘਰ ਨੂੰ ਭਾਗ ਲਾਉਂਦੇ",ਬਰਕਤੇ ਨੇ ਗੁੱਤ ਨੂੰ ਪਿੱਛੇ ਸੁੱਟ ਸੀਨੇ ਨੂੰ ਢਕਦਿਆਂ ਆਖਿਆ। ਵੱਡੀ ਸਰਕਾਰ ਨੇ ਨਾਲ ਹੀ ਹੁਕਮ ਦਿੱਤਾ ਕਿ "ਸਾਡੇ ਖਾਸ ਮੁਰੀ ਨੂੰ ਸਾਡਾ ਹੁਕਮ ਹੁੰਦਾ ਹੈ ਕਿ ਉਹ ਜੁਮਾਅਰਾਤ ਦੀ ਜੁਮਾਅਰਾਤ ਦਰਬਾਰ ਸ਼ਰੀਫ 'ਤੇ ਆ ਕੇ ਸਲ ਕਰਨ ਤੇ ਨਾਲੇ ਕਵਾਲੀ ਦੀਆਂ ਬਰਕਤਾਂ ਹਾਸਲ ਕਰਨ"।

ਬਰਤੇ ਨੇ ਦੋਵੇਂ ਹੱਥ ਬੰਨ੍ਹ ਕੇ ਧੌਣ ਨੀਵੀਂ ਕੀਤੀ ਤੇ ਆਖਣ ਲੱਗੀ,"ਸਰਕਾਰ ਧੰਨ ਭ



ਸਾਡੇ, ਇਹ ਜ਼ਿਆਰਤਾਂ ਦਾ ਹੁਕਮ ਤਾਂ ਹਜ਼ੂਰ ਦੀਆਂ ਮਿਹਰਬਾਨੀਆਂ ਨੇ। ਸਾਨੂੰ ਹਰ ਜੁਮਾਅਰਾਤ ਜੰਝ ਵਰਗੀ ਪਿਆਰੀ ਹੋਵੇਗੀ ਅਤੇ ਸਿਰ ਦੇ ਭਾਰ ਚਾਈਂ ਚਾਈਂ ਹਾਜ਼ਰੀ ਦੇਵਾਂਗੇ"।

ਸ਼ਾਮ ਪੈ ਗਈ,ਪੀਰ ਸਾਹਬ ਦੀ ਸਵਾਰੀ ਵਾਪਸੀ ਲਈ ਤਿਆਰ ਹੋ ਗਈ। ਤੁਹਫੇ,ਨਜ਼ਰਾਨੇ,ਚੜ੍ਹਾਵੇ ਅਤੇ ਰਕਮਾਂ ਪੇਸ਼ ਕੀਤੀਆਂ ਗਈਆਂ। ਦੋ ਚਾਰ ਜਨਾਨੀਆਂ ਨੇ ਘੋੜੀ ਦੇ ਅੱਗੇ ਧਮਾਲ ਵੀ ਪਾਈ ਅਤੇ ਪੀਰ ਸਾਹਬ ਨੂੰ ਬੜੀ ਸ਼ਾਨ ਨਾਲ ਤੋਰਿਆ ਗਿਆ।

ਪਹਿਲੀਆਂ ਦੋ ਚਾਰ ਜੁਮਾਅਰਾਤਾਂ ਖੈਰਾਂ ਗੁਜਰੀ ਅਤੇ ਦਾਰਾਂ ਤਰਖਾਣੀ ਵੀ ਬਰਕਤੇ ਲੰਬੜੀ ਨਾਲ ਪੀਰ ਸਾਹਬ ਦੇ ਦਰਬਾਰ 'ਤੇ ਗਈਆਂ ਪਰ ਖੈਰਾਂ ਗੁਜਰੀ ਨੂੰ ਥੋੜ੍ਹਾ ਜਿਹਾ ਵੱਟ ਚੜ੍ਹਿਆ ਕਿ ਉਹ ਤਾਂ ਸੀਨੀਅਰ ਮੁਰੀਦ ਸੀ ਪਰ ਉਹਦਾ ਆਦਰ ਮਾਣ ਤੇ ਆਉ ਭਗਤ ਘੱਟ ਜਿਹੀ ਹੋ ਗਈ ਹੈ। ਦੂਜੇ ਪਾਸੇ ਬਰਕਤੇ ਲੰਬੜੀ ਨੂੰ ਕਵਾਲੀ ਦੇ ਪਿੜ ਵਿਚ ਵੱਡੀ ਸਰਕਾਰ ਦੇ ਨੇੜੇ ਜਿਹੇ ਸੱਜੇ ਪੱਟ ਕੋਲ ਥਾਂ ਦਿੱਤੀ ਜਾਂਦੀ ਅਤੇ ਸੁੱਚੇ ਭਾਂਡਿਆਂ ਵਿਚ ਲੰਗਰ ਪੇਸ਼ ਕੀਤਾ ਜਾਂਦਾ। ਇਹ ਸਾਰੇ ਵਿਤਕਰੇ, ਪਾੜੇ ਤੇ ਲਹਾਈ ਜਿਹੀ ਹੁੰਦੀ ਵੇਖਕੇ ਦਾਰਾਂ ਤਰਖਾਣੀ ਨੇ ਖੈਰਾਂ ਗੁਜਰੀ ਦੇ ਕੰਨ ਵਿਚ ਫੂਕ ਮਾਰੀ ਤੇ ਅੱਗੋਂ ਤੋਂ ਉਹਨਾਂ ਬਰਕਤੇ ਨਾਲ ਜਾਣਾ ਹੀ ਛੱਡ ਦਿੱਤਾ।

ਇੰਝ ਹੀ ਜੁਮਾਅਰਾਤਾਂ ਆਉਂਦੀਆਂ ਰਹੀਆਂ,ਬਰਕਤੇ ਵੀ ਆਉਂਦੀ ਜਾਂਦੀ ਰਹੀ ਤੇ ਬਰਕਤਾਂ,ਕਰਾਮਾਤਾਂ,ਅਕੀਦਤਾਂ ਅਤੇ ਮੁਹੱਬਤਾਂ ਵਿਚ ਵਾਧੇ ਹੁੰਦੇ ਗਏ। ਬਰਕਤੇ ਦੇ ਦੋ ਨਿੱਕੇ ਨਿੱਕੇ ਬਾਲ ਸਨ ਜਿਹੜੇ ਨਾਨੀ ਅਤੇ ਮਾਸੀਆਂ ਨਾਲ ਹਿੱਲ ਗਏ ਸਨ। ਵੱਡਾ ਮੁੰਡਾ ਅਕਬਰ ਚਾਰ ਸਾਲ ਦਾ ਸੀ ਜਿਹੜਾ ਆਪਣੇ ਤਾਏ ਰਹੀਮ ਬਖਸ਼ ਦੀ ਹੀ ਉਂਗਲੀ ਨਹੀਂ ਸੀ ਛੱਡਦਾ। ਹਰ ਵੇਲੇ ਉਹਦੇ ਮੋਢਿਆਂ 'ਤੇ ਬਹਿਕੇ ਬਾਹਰ ਖੂਹ 'ਤੇ ਬਹੁਤਾ ਚਿਰ ਗੁਜ਼ਾਰਦਾ ਸੀ। ਬਰਕਤੇ ਨੂੰ ਰੋਕਣ ਟੋਕਣ ਤੇ ਵਰਜਣ ਮੋੜਨ ਵਾਲਾ ਵੀ ਕੋਈ ਨਹੀਂ ਸੀ। ਉਹ ਘਰ ਦੀ ਮਾਲਕ ਵੀ ਸੀ ਤੇ ਨਾਲੇ ਪਿੰਡ ਨਾਲੋਂ ਚਾਰ ਪੈਲੀਆਂ ਵੱਧ ਹੋਣ ਕਰਕੇ ਪਿੰਡ ਤ੍ਰਹਿੰਦਾ ਵੀ ਸੀ। ਖੁਦਾਈਆ ਵਲਾਯੌੜ ਭਾਵੇਂ ਬਰਕਤੇ ਦਾ ਜੇਠ ਸੀ ਪਰ ਓਸ ਦੀ ਫਕੀਰੀ ਤਬੀਅਤ ਨੂੰ ਕਦੀ ਕਿਸੇ ਵੀ ਗੱਲ ਦੀ ਕੌੜ ਨਹੀਂ ਸੀ ਆਈ। ਅੰਦਰੋਂ ਉਸਨੂੰ ਬਰਕਤੇ ਦੇ ਲੱਛਣ ਚੰਗੇ ਨਹੀਂ ਸਨ ਲਗਦੇ ਪਰ ਉਹਨੂੰ ਚੁੱਪ ਈ ਚੰਗੀ ਲਗਦੀ ਸੀ।

ਹੁਣ ਬਰਕਤੇ ਲੰਬੜੀ ਕਦੀ ਕਦੀ ਰਾਤਾਂ ਵੀ ਦਰਬਾਰ 'ਤੇ ਹੀ ਗੁਜ਼ਾਰਨ ਲੱਗ ਪਈ ਤੇ ਪਿੰਡ ਵਾਲਿਆਂ ਆਖਿਆ,"ਬਰਕਤੇ ਨੇ ਦੁਨੀਆਂ ਵੱਲੋਂ ਮੂੰਹ ਮੋੜਕੇ ਰੱਬ ਨਾਲ ਲਿਵ ਲਗਾ ਲਈ ਹੈ"।

ਏਸੇ ਤਰ੍ਹਾਂ ਦੋ ਤਿੰਨ ਮਹੀਨੇ ਲੰਘ ਗਏ ਤੇ ਬਰਕਤੇ ਇਕ ਦੋ ਜੁਮਾਅਰਾਤਾਂ ਦਰਬਾਰ 'ਤੇ ਨਾ ਗਈ। ਖੈਰਾਂ ਗੁਜਰੀ ਸਿਰ ਹੋ ਗਈ ਤਾਂ ਬਰਕਤੇ ਨੇ ਦੱਸਿਆ ਕਿ ਪੀਰ ਸਾਹਬ ਇਕ ਹਫਤੇ ਲਈ ਸਿੰਧ ਦੇ ਜੰਗਲਾਂ 'ਚ ਚਿੱਲਾ ਕੱਟਣ ਲਈ ਆਖ ਗਏ ਸਨ ਪਰ ਅੱਜ ਇਕ ਮਹੀਨਾ ਹੋ ਗਿਆ ਹੈ, ਕੋਈ ਉਘ ਸੁੱਘ ਨਹੀਂ ਆਈ ਉਹਨਾਂ ਦੀ। ਇਕ ਦਿਨ ਖੈਰਾਂ ਤੇ ਬਰਕਤੇ ਦੋਵੇਂ ਗਈਆਂ ਪਰ ਖਾਸ ਮੁਰੀਦ ਨੇ ਵੀ ਕੋਈ ਪੱਲਾ ਨਾ ਫੜਾਇਆ ਤੇ ਉਹ ਦੋਵੇਂ ਨਾਉਮੀਦ ਹੋ ਕੇ ਪਰਤ ਆਈਆਂ।

ਬਰਕਤੇ ਦੀ ਉਦਾਸੀ ਅਤੇ ਚੁੱਪ ਵੇਖਕੇ ਲੋਕਾਂ ਆਖਿਆ ਕਿ ਬਰਕਤੇ ਨੂੰ ਹਜ਼ਰਤ ਸਾਹਬ ਵੱਲੋਂ ਕੋਈ ਥਾਪੜਾਂ ਮਿਲ ਗਈ ਹੈ ਕਿ ਬਰਕਤੇ ਨੇ ਚੁੱਪ ਸਾਧ ਕੇ ਦੁਨੀਆਂਦਾਰੀ ਵੱਲੋਂ ਮੂੰਹ ਮੋੜ ਲਿਆ ਹੈ। ਕਈਆਂ ਨੇ ਬਰਕਤੇ ਬਾਰੇ ਕੋਈ ਖੋਚਰੀ ਜਿਹੀ ਗੱਲ ਵੀ ਕੀਤੀ। ਜਿੰਨੇ ਮੂੰਹ ਓਨੀਆਂ ਗੱਲਾਂ।

ਕੋਠਿਆਂ ਦੀਆਂ ਛੱਤਾਂ ਉਪਰ ਸੁੱਤੇ ਲੋਕੀਂ ਐਵੇਂ ਜਾਗੋ ਮੀਟੀ ਜਿਹੇ ਸਨ। ਦੁੱਧਾਂ ਨੂੰ ਜਾਗਾਂ ਲਾ ਕੇ ਜਨਾਨੀਆਂ ਬਾਲਾਂ ਨੂੰ ਸਵਾ ਚੁੱਕੀਆਂ ਸਨ ਕਿ ਬਰਕਤੇ ਲੰਬੜੀ ਮਲਕੜੇ ਹੀ ਪਉੜੀਆਂ

ਚੜ੍ਹਕੇ ਕੋਠੇ ਕੋਠੇ ਆਪਣੀ ਨਨਾਣ ਬਸ਼ੀਰ ਬੀਬੀ ਦੀ ਛੱਤ 'ਤੇ ਅੱਪੜ ਗਈ। ਛਪਾ ਛਪ ਜਾ ਕੇ ਬਸ਼ੀਰਾਂ ਦੀ ਮੰਜੀ 'ਤੇ ਬਹਿ ਗਈ ਤੇ ਬਸ਼ੀਰਾਂ ਦੇ ਖਾਵੰਦ ਰੱਬ ਨਵਾਜ਼ ਨੇ ਹੁੱਕੇ ਦੀ ਨੜੀ ਪਰਾਂਹ ਭੰਵਾ ਕੇ ਸੌਣ ਦੀ ਤਿਆਰੀ ਕੀਤੀ ਹੀ ਸੀ ਕਿ ਔੜ ਸੁਣਕੇ ਆਖਣ ਲੱਗਾ,"ਬਸ਼ੀਰਾਂ ਕੌਣ ਆਇਆ ਏ"।"ਕੋਈ ਨਹੀਂ ਆਪਣੀ ਬਰਕਤ ਬੀਬੀ ਏ,ਤੂੰ ਸੌਂ ਜਾ"।

ਬੱਤੋ ਨੇ ਆਪਣੀ ਨਨਾਣ ਦੀਆਂ ਪੈਂਦਾਂ 'ਤੇ ਬਹਿ ਕੇ ਇਕ ਵਾਰ ਫੇਰ ਰੱਬ ਨਵਾਜ਼ ਵੱਲ ਧਿਆਨ ਮਾਰਿਆ ਜਿਹੜਾ ਮੂੰਹ ਸਿਰ ਲਵ੍ਹੇਟੀ ਪਿਆ ਸੀ। ਬਰਕਤੇ ਨੇੜੇ ਜਿਹੇ ਹੋ ਕੇ ਬਸ਼ੀਰਾਂ ਨੂੰ ਆਖਣ ਲੱਗੀ,"ਬਸ਼ੀਰਾਂ ਭੈਣ ਸਿਆਣਿਆਂ ਦੀ ਆਖੀ ਗੱਲ ਦਾ ਮੁੱਲ ਪੈ ਤਾਂ ਜਾਂਦਾ ਹੈ ਭਾਵੇਂ ਚਿਰ ਪਿੱਛੋਂ ਹੀ ਪਵੇ। ਤੂੰ ਮੇਰੀ ਮਾਵਾਂ ਵਰਗੀ ਨਨਾਣ ਸੈਂ ਤੇ ਇਕ ਦਿਹਾੜੇ ਤੂੰ ਮੇਰੀ ਮਿੰਨਤ ਕੀਤੀ ਸੀ ਕਿ ਖੁਦਾ ਬਖਸ਼ ਨਾਲ ਨਿਕਾਹ ਕਰ ਲੈ। ਮੈਂ ਤੈਨੂੰ ਬੇਹਿਦਾਇਤਾਂ ਵਾਂਗੂੰ ਅੱਗੋਂ ਝਿੜਕ ਸੁੱਟਿਆ ਸੀ। ਤੇਰਾ ਇਹ ਸਾਊਪੁਣਾ ਤੇ ਨਿੱਘਾ ਸੁਭਾਅ ਸੀ ਕਿ ਮੇਰੇ ਵੱਲੋਂ ਤੂੰ ਦਿਲ ਖੱਟਾ ਨਾ ਕੀਤਾ ਅਤੇ ਨ ਹੀ ਮੱਥੇ ਵੱਟ ਪਾਇਆ। ਮੈਂ ਆਖਣ ਨੂੰ ਤੈਨੂੰ ਸਾਰਾ ਕੁਝ ਆਖ ਗਈ ਸਾਂ ਪਰ ਕਈ ਦਿਹਾੜੇ ਆਪਣੀ ਬਦਤਮੀਜ਼ੀ ਉਪਰ ਲਾਜ਼ਮ ਹੁੰਦੀ ਰਹੀ। ਓਸ ਵੇਲੇ ਰਹੀਮ ਬਖਸ਼ ਨਵਾਂ ਨਵਾਂ ਮਰਿਆ ਸ ਤੇ ਮੈਨੂੰ ਕੋਈ ਅਕ ਬਕ ਨਹੀਂ ਸੀ ਆਉਂਦਾ। ਮੈਨੂੰ ਆਪਣੇ ਸੱਜਣ ਵੀ ਓਪਰੇ ਲਗਦੇ ਸਨ। ਮੈਨੂੰ ਕਈ ਵਾਰਾਂ ਝੋਰਾ ਲੱਗਾ ਕਿ ਮਾਵਾਂ ਵਰਗੀ ਨਨਾਣ ਨਾਲ ਐਵੇਂ ਬੱਕੜਵਾਹ ਕਾਹਦੇ ਲਈ ਕ ਸੁੱਟੀ। ਤੂੰ ਮੇਰੀ ਨਨਾਣ ਵੀ ਏਂ ਤੇ ਮਾਸੀ ਦੀ ਧੀ ਭੈਣ ਵੀ ਲਗਨੀ ਏਂ। ਮੈਂ ਤੈਥੋਂ ਮੁਆਫੀ ਮੰਗ ਆਈ ਆਂ"।

ਬਸ਼ੀਰ ਬੀਬੀ ਨੇ ਅਗਾਂਹ ਵਧਕੇ ਬੱਤੋ ਨੂੰ ਕਲਾਵਾ ਮਾਰਿਆ ਤੇ ਗਲ ਨਾਲ ਲਾ ਆਖਣ ਲੱਗੀ,"ਨੀ ਛੱਡ ਬਰਕਤੇ ਕਾਹਨੂੰ ਲਿੱਸੀਆਂ ਲਿੱਸੀਆਂ ਗੱਲਾਂ ਕਰਨੀ ਏਂ,ਸਵੇਰ ਦਾ ਗਵਾਚ ਤਕਾਲੀਂ ਪਰਤ ਆਵੇ ਤੇ ਗਵਾਚਾ ਨਹੀਂ ਆਖਦੇ। ਤੂੰ ਮੇਰਾ ਮਾਣ ਰੱਖ ਲਿਆ ਏ ਤੇ ਮੇਰੇ ਕਮਲੇ ਜਿ ਕਮਾਊ ਵੀਰ ਖੁਦਾ ਬਖਸ਼ ਉਪਰ ਸਵੱਲੀ ਨਜ਼ਰ ਕਰਕੇ ਕਲੇਜੇ ਠੰਡ ਪਾ ਦਿੱਤੀ ਹੈ। ਨਾਲੇ ਉਹ ਤੇ ਦੋਵਾਂ ਬਾਲਾਂ ਨੂੰ ਪਿਉ ਨਾਲੋਂ ਵੀ ਵੱਧ ਪਿਆਰ ਕਰਦਾ ਏ। ਵੇਖਦੀ ਨਹੀਂ ਤੇਰਾ ਪੁੱਤ ਅਕਬਰ ਉਹਦ ਉਂਗਲੀ ਨਹੀਂ ਛੱਡਦਾ। ਇਹ ਤਾਂ ਜਸ ਖੱਟਣ ਵਾਲੀ ਗੱਲ ਏ,ਅਖੇ ਘਰ ਦੇ ਕੰਮ ਤੇ ਜੱਗ ਸੋਭਾ। ਹੁਣ ਤੂੰ ਜਾਹ ਤੇ ਸਵੇਰੇ ਮੈਂ ਰੱਬ ਨਵਾਜ਼ ਨਾਲ ਸਲਾਹ ਕਰਕੇ ਇਸ ਕੰਮ ਨੂੰ ਮੰਜ਼ਲੇ ਚਾੜ੍ਹਨ ਪ੍ਰਬੰਧ ਕਰ ਲਵਾਂਗੀ। ਰੱਬ ਸੁਹਣੀਆਂ ਕਰੇਗਾ। ਖੌਰੇ ਇਹ ਵੱਡੀ ਸਰਕਾਰ ਪੀਰ ਸਾਹਬ ਦੀ ਹੀ ਸ ਉਪਰ ਕਰਾਮਾਤ ਹੋਈ ਹੈ,ਜਿਸਨੇ ਤੈਨੂੰ ਰਾਹੇ ਪਾ ਦਿੱਤਾ ਹੈ"।

ਏਸ ਗੱਲ ਨੂੰ ਅੱਠ ਦਸ ਦਿਹਾੜੇ ਲੰਘ ਗਏ ਤੇ ਬੱਤੋ ਨੇ ਪੀਰ ਸਾਹਬ ਦੇ ਦਰਬਾਰ ਉ ਆਖਰੀ ਫੇਰਾ ਮਾਰਿਆ ਪਰ ਪੀਰ ਸਾਹਬ ਦੀ ਕੋਈ ਉਘ ਸੁੱਘ ਨਾ ਲੱਗੀ। ਕਰਾਮਾਤ ਕਰਨ ਵ ਹਜ਼ਰਤ ਸਾਹਬ ਦੀ ਡੱਠੀ ਕੁਰਸੀ ਵੱਲ ਉਹਨੇ ਘੂਰੀ ਵੱਟ ਕੇ ਵੇਖਿਆ ਤੇ ਪਰਤ ਆਈ।

ਬਸ਼ੀਰ ਬੀਬੀ ਨੇ ਖੁਦਾ ਬਖਸ਼ ਨਾਲ ਵਿਆਹ ਵਾਲੀ ਗੱਲ ਛੇੜੀ ਤਾਂ ਖੁਦਾ ਬਖਸ਼ ਨੇ ਕੋ ਜਵਾਬ ਦੇ ਦਿੱਤਾ। ਉਹ ਪਲਾਂ 'ਤੇ ਪਾਣੀ ਨਹੀਂ ਸੀ ਪੈਣ ਦਿੰਦਾ। ਬਸ਼ੀਰ ਬੀਬੀ ਹੱਕੀ ਬੱਕੀ ਜਿਹੀ ਕੇ ਰੋਣ ਲੱਗ ਪਈ ਅਤੇ ਵੱਡੀ ਭੈਣ ਦੇ ਨਾਤੇ ਓਸ ਨੇ ਮਾਵਾਂ ਵਾਲਾ ਹੱਕ ਜਿਤਾਇਆ। ਭੈਣ ਦੇ ਅਤੇ ਹਾੜੇ ਵੇਖਕੇ ਖੁਦਾ ਬਖਸ਼ ਨੇ ਗੋਡੇ ਟੇਕ ਦਿੱਤੇ। ਉਹ ਆਖਣ ਲੱਗਾ,"ਮੈਂ ਏਸ ਉਮਰੇ ਵਿ ਕਰਾਉਂਦਾ ਚੰਗਾ ਨਹੀਂ ਲਗਦਾ ਅਤੇ ਨਾ ਹੀ ਮੈਨੂੰ ਬਰਕਤ ਬੀਬੀ ਦਾ ਪਤਾ ਹੈ ਕਿ ਉਹ ਅੰਦਰੋਂ ਕਬੂਲ ਵੀ ਕਰਦੀ ਏ ਕਿ ਨਹੀਂ"। ਬਸ਼ੀਰ ਬੀਬੀ ਨੇ ਤਸੱਲੀ ਕਰਦਿਆਂ ਦੱਸਿਆ ਕਿ "ਬਰ ਦੀ ਮਰਜ਼ੀ ਨਾਲ ਹੀ ਅਸੀਂ ਇਹ ਮੁਬਾਰਕ ਕੰਮ ਤੇ ਸ਼ੁਭ ਪੈਰ ਪੁੱਟਿਆ ਹੈ"। ਭਲਮਾਣਸੀ ਭੈਣ ਦੇ ਆਦਰ ਨੇ ਕੁਝ ਆਖਣ ਜੋਗਾ ਹੀ ਨਾ ਛੱਡਿਆ ਤੇ ਉਹਦੀ ਚੁੱਪ ਨੂੰ ਬਸ਼ੀਰਾਂ ਭਰਾ



ਮਰਜ਼ੀ ਮੰਨਕੇ ਖੁਸ਼ ਹੋ ਗਈ।

ਵਿਆਹ ਕਾਹਦਾ ਸੀ! ਐਵੇਂ ਨਰੜ ਨੂੰ ਮੁਕੰਮਲ ਕਰਨ ਲਈ ਬਸ਼ੀਰਾਂ ਨੇ ਨੇੜੇ ਨੇੜੇ ਦੇ ਅੱਠ ਦਸ ਅੰਗ ਸਾਕ ਸੱਦੇ ਤੇ ਪਿੰਡ ਦੇ ਮੌਲਵੀ ਨੇ ਨਿਕਾਹ ਪੜ੍ਹਾ ਦਿੱਤਾ। ਦੋ ਚਾਰ ਜਾਅਲੀ ਜਿਹੀਆਂ ਮੁਬਾਰਕਾਂ ਤੋਂ ਬਾਅਦ ਰੋਟੀ ਪਾਣੀ ਖਾਧਾ ਤੇ ਲੋਕੀਂ ਘਰੋ ਘਰੀ ਚਲੇ ਗਏ। ਮੌਲਵੀ ਨੇ ਵੀ ਦਸਾਂ ਦਾ ਨੋਟ ਡੱਬੇ ਦੇ ਕੇ ਪੰਜ ਸੇਰ ਚੌਲਾਂ ਵਾਲਾ ਪਰਨਾ ਮੋਢੇ ਉਪਰ ਲਮਕਾਇਆ ਤੇ ਬਰਕਤੇ ਦੇ ਸਿਰ ਉੱਤੇ ਬਰਕਤ ਵਾਲਾ ਪਿਆਰ ਦੇ ਕੇ ਨਿਕਲ ਗਿਆ।

ਰਾਤ ਨੂੰ ਖੁਦਾ ਬਖਸ਼ ਨੇ ਰੋਜ਼ ਵਾਂਗ ਆਪਣੇ ਭਤੀਜੇ ਅਕਬਰ ਦੀ ਉਂਗਲੀ ਫੜੀ ਤੇ ਹਵੇਲੀ 'ਚ ਡੰਗਰਾਂ ਕੋਲ ਜਾ ਸੁੱਤਾ। ਬਰਕਤੇ ਸੋਚਾਂ ਨੂੰ ਸੀਨੇ ਨਾਲ ਲਾ ਕੇ ਓਥੇ ਹੀ ਸੌਂ ਗਈ ਜਿੱਥੇ ਰੋਜ਼ ਸੌਂਦੀ ਸੀ। ਉਹ ਸੋਚਦੀ ਸੀ ਕਿ ਤੇਲੀ ਵੀ ਕੀਤਾ ਤੇ ਸੁੱਕੀ ਹੀ ਖਾਧੀ। ਬਰਕਤੇ ਦੀ ਮਾਂ ਜਾਣੀ ਜਾਣ ਸੀ,ਸਗੋਂ ਬਾਰਾਂ ਤਾਲੀ ਜਿਹੀ ਸੀ। ਓਸ ਨੇ ਅਕਬਰ ਨੂੰ ਉਂਗਲੀ ਲਾ ਕੇ ਰਹੀਮ ਬਖਸ਼ ਦੀ ਉਂਗਲੀ ਛੁਡਾਈ। ਬਰਕਤੇ ਨੇ ਆਪਣੇ ਨਿਕਾਹ ਨੂੰ ਵਿਆਹ ਬਣਾਣ ਦਾ ਆਹਰ ਕਰਕੇ ਰਹੀਮ ਬਖਸ਼ ਜਿਹੇ ਮਾਸੂਮ ਲਾੜੇ ਨੂੰ ਘੋੜੀ ਚੜ੍ਹਾਇਆ....ਨਾ ਕੋਈ ਵਾਜਾ ਵੱਜਿਆ ਤੇ ਨਾ ਹੀ ਕਿਸੇ ਨੇ ਸੋਟ ਦੇ ਪੈਸ ਲੁੱਟੇ।

ਵਿਆਹ ਦੀ ਵਿਆਈ ਨੂੰ ਕਿਏ ਹੀ ਮਹੀਨਾ ਲੰਘਿਆ ਤੇ ਬਰਕਤੇ ਦੀ ਨਿਆਈਂ ਵਿਚ ਫਸਲ ਉਗਣ ਦਾ ਵਿਖਾਲਾ ਹੋਣ ਲੱਗ ਪਿਆ। ਬਸ਼ੀਰਾਂ ਬੀਬੀ ਨੂੰ ਸੂਹ ਲੱਗੀ ਤੇ ਦੌੜੀ ਦੌੜੀ ਆਈ। ਬਰਕਤੇ ਨੂੰ ਗਲ ਲਾ ਕੇ ਆਖਣ ਲੱਗੀ,"ਜੀਹਨੂੰ ਰੱਬ ਰੱਖੇ ਉਹਨੂੰ ਕੌਣ ਚੱਖੇ। ਅਖੀਰ ਮੇਰੇ ਕਮਲੇ ਵੀਰ ਖੁਦਾ ਬਖਸ਼ ਦੀ ਜੱਦ ਨੂੰ ਵੀ ਭਾਗ ਲੱਗਣੇ ਸਨ। ਉਹਨੂੰ ਵੀ ਰੱਬ ਕੋਈ ਜੀਅ ਦੇ ਦੇਵੇਗਾ ਤੇ ਆਪਣੇ ਖਿਡੌਣੇ ਨਾਲ ਖੇਡਦਾ ਰਵ੍ਹੇਗਾ। ਸੋਚਦੀ ਹੁੰਦੀ ਸਾਂ ਕਿ ਮੇਰਾ ਆਲਾ ਭੋਲਾ ਜਿਹਾ ਵੀਰ ਦੁਨੀਆਂ ਤੋਂ ਕਿਧਰੇ ਔਂਤਰ ਨਿਖੱਤਰ ਹੀ ਨਾ ਚਲਾ ਜਾਏ। ਪਰ ਫਾਡੀਆਂ ਦਾ ਰੱਬ ਗਾਡੀ। ਬਰਕਤ ਬੀਬੀ ਜਿਹੀ ਚੰਨ ਵਰਗੀ ਵਹੁਟੀ ਵੀ ਜੁੜ ਗਈ ਤੇ ਰੱਬ ਨੇ ਬਾਲ ਬੱਚੇ ਦੀ ਆਸ ਦਾ ਮੁੱਢ ਵੀ ਬੰਨ੍ਹ ਦਿੱਤਾ। ਵੇਖਿਆ ਏ ਨਾ ਰੱਬ ਨੇ ਕਿਵੇਂ ਢੋ ਲਾਏ ਨੇ। ਚੰਗਾ ਹੀ ਹੋਇਆ ਬਰਕਤਾ ਬੀਬੀ ਹਜ਼ਰਤ ਸਾਹਬ ਦੇ ਚਰਨਾਂ ਵਿਚ ਜਾ ਲੱਗੀ ਅਤੇ ਸਾਰੇ ਕੰਮ ਸਿੱਧੇ ਹੋ ਗਏ। ਮੈਂ ਤੇ ਇਸਨੂੰ ਵੱਡੀ ਸਰਕਾਰ ਦੀ ਕਰਾਮਾਤ ਹੀ ਆਖਾਂਗੀ।

ਪਿੰਡ ਦੇ ਯਾਰ ਬੇਲੀ ਆਖਦੇ,"ਓਏ ਖੁਦਾਈਆ,ਹੁਣ ਤਾਂ ਖੂਹ ਤੋਂ ਦਿਨ ਹੁੰਦੇ ਪਰਤ ਆਇਆ ਕਰ,ਹੁਣ ਤੇ ਟੱਬਰ ਟੌਅਰ ਵਾਲਾ ਹੋ ਗਿਆ ਏਂ"। ਖੁਦਾਈਆਂ ਹੋਠਾਂ 'ਚ ਨਿੰਮ੍ਹਾ ਜਿਹਾ ਹੱਸ ਛੱਡਦਾ ਤੇ ਕਦੀ ਕਿਸੇ ਨੂੰ ਜਵਾਬ ਨਾ ਦਿੱਤਾ। ਖੁਦਾ ਬਖਸ਼ ਹੁਣ ਗੂੜ੍ਹੇ ਨੀਲ ਲੱਗੇ ਲੀੜਿਆਂ ਵਿਚ ਸਾਫ ਸੁਥਰਾ ਜਿਹਾ ਨਜ਼ਰ ਆਉਂਦਾ ਸੀ। ਦੁਪਹਿਰੇ ਖੁਦਾ ਬਖਸ਼ ਦੀ ਰੋਟੀ ਬਰਕਤੇ ਆਪ ਲੈ ਕੇ ਜਾਂਦੀ ਤੇ ਪਿੰਡ ਦੀਆਂ ਜਨਾਨੀਆਂ ਆਖਦੀਆਂ,"ਹਾਏ ਹਾਏ ਨੀ ਬਰਕਤੇ ਨੇ ਤੇ ਕਦੀ ਕੱਖ ਭੰਨ ਕੇ ਦੋਹਰਾ ਨਹੀਂ ਸੀ ਕਤਿਾ,ਖੁਦਾਈਆ ਵਲਾਯੌੜ ਹੀ ਕਰਮਾਂ ਵਾਲਾ ਹੋਇਆ ਜੀਹਦੇ ਲਈ ਬੱਤੋ ਸਿਰ ਉਪਰ ਲੱਸੀ ਦਾ ਬਲ੍ਹਣਾ ਰੱਖ ਕੇ ਖੂਹ 'ਤੇ ਜਾਂਦੀ ਏ"। ਦੂਜੀ ਕੋਈ ਆਖਦੀ,"ਨੀ ਇਹ ਲੋੜਾਂ ਥੋੜਾਂ ਸਾਰਾ ਕੁਝ ਹੀ ਕਰਵਾ ਦੇਂਦੀਆਂ ਨੇ। ਹਾਏ ਹਾਏ ਨੀ ਸਾਰਾ ਕੁਝ ਤੇ ਬੱਤੋ ਨੇ ਵਖਿ ਚੱਖ ਲਿਆ ਸੀ,ਹੁਣ ਕਿਹੜੀ ਲੋੜ ਵੱਢ ਖਾਣ ਲੱਗ ਪਈ"? ਕੋਲੋਂ ਇਕ ਜਨਾਨੀ ਨੇ ਦੂਸਰੀ ਨੂੰ ਚੂੰਢੀ ਵੱਢ ਕੇ ਆਖਿਆ,"ਲੈ ਖਾਂ ਦੱਸ!ਅੜੀਏ ਉਹ ਕਯਕ ਨਹੀਂ ਖਾਂਦੀ?ਅਜੇ ਬੱਤੋ ਦਾ ਵਿਗੜਿਆ ਈ ਕੀ ਏ?ਦਗ ਦਗ ਕਰਦਾ ਚਿਹਰਾ,ਮਲਮਲ ਦੇ ਕੁੜਤੇ 'ਚ ਲਪੇਟਿਆ ਬੋਸਕੀ ਦਾ ਥਾਨ ਲਗਦੀ ਏ। ਅਜੇ ਤੇ ਖਰੀ ਪੱਠ ਵਰਗੀ ਲਗਦੀ ਏ"।

ਲੋਕਾਂ ਦੀਆਂ ਗੱਲਾਂ ਦੇ ਨਾਲ ਨਾਲ ਵੇਲਾ ਵੀ ਪੈਰ ਪੁੱਟਦਾ ਗਿਆ ਤੇ ਇਕ ਦਿਨ ਖੈਰਾਂ

ਗੁਜਰੀ ਨੇ ਬਰਕਤੇ ਨੂੰ ਮੱਤ ਦੇਂਦਿਆਂ ਆਖਿਆ,"ਨੀ ਬਰਕਤ ਬੀਬੀ ਹੁਣ ਕੱਚੇ ਪੱਕੇ ਜਿਹੇ ਦਿਨ ਆ ਗਏ ਨੇ,ਤੇ ਟੋਏ ਟਿੱਬੇ ਦਾ ਧਿਆਨ ਰੱਖ ਕੇ ਤੁਰਿਆ ਕਰ,ਐਵੇਂ ਕਿਧਰੇ ਦਿਨਾਂ 'ਤੇ ਪੈ ਜਾਏਂਗੀ। ਤੇਰੇ ਜੁੱਸੇ ਵੱਲ ਵੇਖਕੇ ਤੇ ਇੰਝ ਲਗਦਾ ਏ ਜਿਵੇਂ ਤੂੰ ਨੌਂ ਮਹੀਨੇ ਵੀ ਪੂਰੇ ਨਹੀਂ ਹੋਣ ਦੇਣੇ। ਬਰਕਤੇ ਨੇ ਅੱਗੋਂ ਆਪਣੀ ਚੁੰਨੀ ਸਵਾਹਰੀ ਕਰਦਿਆਂ ਆਖਿਆ,"ਨੀ ਖੈਰਾਂ ਮੈਂ ਤੇ ਏਸ ਕਰਕੇ ਵੱਟਾਂ ਟਪਦੀ ਫਿਰਨੀ ਆਂ ਕਿ ਕਿਧਰੇ ਖੁਦਾ ਬਖਸ਼ ਦੇ ਦਿਲ ਵਿਚ ਮੈਲ ਨਾ ਆ ਜਾਏ,ਤੈਨੂੰ ਤੇ ਪਤਾ ਏ ਮੈਂ ਬੜਾ ਚਿਰ ਖੁਦਾ ਬਖਸ਼ ਨੂੰ ਵਿਆਹ ਬਾਰੇ ਘਾਹ ਨਹੀਂ ਸੀ ਪਾਇਆ"। ਇਹ ਸੁਣ ਕੇ ਖੈਰਾਂ ਹੱਸੀ ਤੇ ਆਖਣ ਲੱਗੀ,"ਵੇਖਾਂ,ਕਿੰਝ ਦੀਆਂ ਗੱਲਾਂ ਕਰਦੀ ਏ। ਕੀ ਹੋਇਆ ਜੇ ਘਾਹ ਨਹੀਂ ਪਾਇਆ,ਹੁਣ ਤੇ ਤੇਰੀ ਖੁਰਲੀ ਉਪਰ ਖੌਰੂ ਪਾ ਕੇ ਗਾਚਾ ਖਾਂਦਾ ਏ। ਅਜੇ ਵੀ ਦਿਲ 'ਚ ਮੈਲ ਏ ਤੇ ਫਿਟੇ ਮੂੰਹ ਕਦੋਂ ਸਫਾਈਆਂ ਹੋਣੀਆਂ ਨੇ"। ਖੈਰਾਂ ਚੂੰਡੀ ਵੱਢ ਕੇ ਚਲੀ ਗਈ।

ਪਿਛਲੇ ਅੰਦਰ ਦਰੀ ਵਿਛਾ ਕੇ ਲੇਟੀ ਹੋਈ ਬਰਕਤੇ ਨੂੰ ਟੋਹ ਟਾਹ ਕੇ ਆਪਣੇ ਹੱਥ ਸਾਫ ਕਰਦੀ ਸ਼ਰੀਫਾਂ ਦਾਈ ਨੇ ਆਖਿਆ,"ਬਰਕਤ ਬੀਬੀ ਇੰਝ ਲਗਦਾ ਏ ਇਹ ਖੁਦਾ ਬਖਸ਼ ਦਾ ਜੀਅ ਤੇ ਦੁਨੀਆਂ 'ਚ ਆਉਣ ਲਈ ਬੜਾ ਹੀ ਕਾਹਲਾ ਏ। ਮਹੀਨਿਆਂ ਦਾ ਹਿਸਾਬ ਤੇ ਹੋਰ ਕੁਝ ਦੱਸਦਾ ਏ,ਪਰ ਮੇਰੇ ਹਿਸਾਬ ਨਾਲ ਥੋੜ੍ਹੇ ਹੀ ਦਿਹਾੜੇ ਹੋਰ ਲੱਗਣਗੇ"। ਬਰਕਤੇ ਆਖਣ ਲੱਗੀ,"ਸ਼ਰੀਫਾਂ ਕਈ ਕਈ ਬਾਲ ਸਤਮਾਹੇ ਵੀ ਤੇ ਹੋ ਪੈਂਦੇ ਨੇ"। "ਆਹੋ ਬੀਬੀ ਸਤਮਾਹੇ ਤੇ ਹੁੰਦੇ ਨੇ ਪਰ ਅੱਠਮਾਹਿਆ ਬਾਲ ਘੱਟ ਹੀ ਬਚਦਾ ਏ",ਸ਼ਰੀਫਾਂ ਦਾਈ ਨੇ ਠੋਡੀ ਉਪਰ ਉਂਗਲੀ ਰੱਖਕੇ ਆਖਿਆ।

ਬਸ਼ੀਰ ਬੀਬੀ ਰੋਜ਼ ਹੀ ਆ ਕੇ ਭਰਜਾਈ ਦਾ ਹਾਲ ਚਾਲ ਪੁੱਛਦੀ ਅਤੇ ਸ਼ਰੀਫਾਂ ਦਾਈ ਨੂੰ ਪੱਕੀ ਕੀਤੀ ਹੋਈ ਸੀ ਕਿ ਕਿਧਰੇ ਵਾਂਢੇ ਨਾ ਤੁਰ ਜਾਏ।

ਇਕ ਦਿਨ ਬੈਠੇ ਬੈਠੇ ਪੀੜਾਂ ਸ਼ੁਰੂ ਹੋ ਗਈਆਂ ਤਾਂ ਬਰਕਤੇ ਦੀ ਨਿੱਕੀ ਭੈਣ ਦੌੜਦੀ ਦੌੜਦੀ ਸ਼ਰੀਫਾਂ ਵੱਲ ਗਈ। ਸ਼ਰੀਫਾਂ ਨੇ ਆਪਣਾ ਸੌਦਾ ਸੂਤ ਅਤੇ ਸੰਦ ਫੜੇ ਤੇ ਬਰਕਤੇ ਕੋਲ ਅੱਪੜ ਗਈ। ਪਾਟੇ ਪੁਰਾਣੇ ਲੀੜੇ ਸਫਾਈ ਲਈ ਮੰਗੇ ਤੇ ਪਿਛਲੇ ਅੰਦਰ ਬਰਕਤੇ ਕੋਲ ਚਲੀ ਗਈ।

ਕੋਈ ਘੰਟੇ ਡੇਢ ਘੰਟੇ ਪਿੱਛੋਂ ਸ਼ਰੀਫਾਂ ਹੱਥ ਸਾਫ ਕਰਦੀ ਅੰਦਰੋਂ ਨਿਕਲੀ ਤੇ ਆਖਣ ਲੱਗੀ," ਲੈ ਬਸ਼ੀਰ ਬੀਬੀ,ਤੇਰੇ ਭਰਾ ਚੌਧਰੀ ਖੁਦਾ ਬਖਸ਼ ਨੂੰ ਵੀ ਰੱਬ ਨੇ ਹੀਰੇ ਵਰਗਾ ਪੱਤ ਦੇ ਦਿੱਤਾ ਈ। ਤੈਨੂੰ ਭਤਰੀਏ ਦੀਆਂ ਲੱਖ ਲੱਖ ਵਧਾਈਆਂ ਤੇ ਕਰੋੜ ੜ ਮੁਬਾਰਕਾਂ ਹੋਣ"।

ਇਹ ਸੁਣ ਕੇ ਬਸ਼ੀਰ ਬੀਬੀ ਚਾਵਾਂ ਨਾਲ ਦੌੜੀ ਪਿਛਲੇ ਅੰਦਰ ਗਈ ਤੇ ਬਰਕਤੇ ਦ ਮੂੰਹ ਚੁੰਮ ਕੇ ਕੋਲੋਂ ਖੇਸ 'ਚ ਲਵ੍ਹੇਟੇ ਬਾਲ ਨੂੰ ਚੁੱਕਕੇ ਚਾਈਂ ਚਾਈਂ ਦੂਜੇ ਕਮਰੇ 'ਚ ਬੈਠੇ ਭਰਾ ਖੁ ਬਖਸ਼ ਦੀ ਝੋਲ 'ਚ ਪਾ ਕੇ ਆਖਣ ਲੱਗੀ,"ਵੇ ਖੁਦਾ ਬਖਸ਼ਾ ਤੈਨੂੰ ਮੁਬਾਰਕਾਂ ਹੋਣ,ਰੱਬ ਨੇ ਪੁੱਤ ਦਿੱਤਾ ਈ"। ਖੁਦਾ ਬਖਸ਼ ਨੇ ਆਪਣੇ ਨੰਗੇ ਸਿਰ 'ਤੇ ਹੱਥ ਫੇਰਿਆ ਤੇ ਅੱਗੋਂ ਮੁਸਕਰਾ ਛੱਡਿਆ। ਬਸ਼ੀ ਬੀਬੀ ਖੁਦਾ ਬਖਸ਼ ਦਾ ਨਿੱਘਰਿਆ ਜਿਹਾ ਸੁਭਾਅ ਤੇ ਰਵੱਈਆ ਵੇਖਕੇ ਆਖਣ ਲੱਗੀ,"ਵੇ ਖੁ ਬਖਸ਼ਾ ਵੇਖ ਤੇ ਸਹੀ,ਤੇਰਾ ਪੁੱਤ ਕੇਡਾ ਚੰਨ ਵਰਗਾ ਗੋਰਾ ਚਿੱਟਾ ਹੈ। ਤੇ ਨਾਲੇ ਇਹਦਾ ਨਾਂ ਵੀ ਹੀ ਰੱਖਣਾ ਏ"।

ਖੁਦਾ ਬਖਸ਼ ਨੇ ਬੇ ਧਿਆਨੀ 'ਚ ਆਪਣੇ ਪੁੱਠੇ ਹੱਥ ਦਾ ਰੰਗ ਵੇਖਿਆ ਤੇ ਬਾਲ ਆਪ ਭੈਣ ਨੂੰ ਮੋੜਦਿਆਂ ਆਖਣ ਲੱਗਾ,"ਭੈਣਾਂ,ਇਹਦਾ ਨਾਂ ਕਰਾਮਾਤ ਜਾਂ ਪੀਰਾਂ ਦਿੱਤਾ ਹੀ ਰੱਖ ਦਿਉ" ਇਹ ਆਖਕੇ ਖੁਦਾ ਬਖਸ਼ ਨੇ ਆਪਣੇ ਭਤੀਜੇ ਅਕਬਰ ਦੀ ਉਂਗਲੀ ਫੜੀ ਤੇ ਲੱਕ ਉਪਰ ਹ ਰੱਖਕੇ ਬਾਹਰ ਨਿਕਲ ਗਿਆ।

|43 - Oakland Road, London-E15 2AN U.



# ਵਾਪਸੀ

ਬਲਵੰਤ ਚੌਹਾਨ

ਵਰ੍ਹਿਆਂ ਪਿੱਛੋਂ ਤੇਰਾ ਫੋਨ ਆਇਆ....

ਮੈਂ ਮਨ ਹੀ ਮਨ ਤੇਰੇ ਨਾਲ ਗੱਲਾਂ ਕਰਨ ਲੱਗਾ। ....

ਬਹੁਤ ਪਹਿਲਾਂ ਮੈਂ ਇਹ ਸ਼ਹਿਰ ਛੱਡ ਦਿੱਤਾ ਸੀ। ਉਦੋਂ ਮੈਨੂੰ ਮੇਰੇ ਦੋਸਤਾਂ ਮਿੱਤਰਾਂ ਨੇ ਬੜਾ ਕਿਹਾ ਕਿ ਮੈਂ ਆਪਣਾ ਫੈਸਲਾ ਬਦਲ ਲਵਾਂ। ਪਰ ਮੇਰੀ ਮਜਬੂਰੀ ਸੀ। ਮੈਥੋਂ ਫੈਸਲਾ ਬਦਲ ਨਾ ਹੋਇਆ। ਕੁਝ ਦੇਰ ਮੈਂ ਮਕਾਨ ਨੂੰ ਜਿੰਦਾ ਲਗਾ ਕੇ ਰੱਖਿਆ। ਖਾਲੀ ਘਰ 'ਤੇ ਲੋਕਾਂ ਦੀ ਨਜ਼ਰ ਟਿਕੀ ਰਹਿਣ ਲੱਗੀ। ਕੁਝ ਲੋਕ ਕਿਰਾਏ 'ਤੇ ਲੈਣ ਦੀ ਕੋਸ਼ਿਸ਼ ਕਰਦੇ ਪਰ ਉਨ੍ਹਾਂ ਦੀ ਨੀਅਤ ਦਾ ਵੀ ਛੇਤੀ ਹੀ ਪਤਾ ਲੱਗ ਜਾਂਦਾ। ਉਨ੍ਹਾਂ ਦੀ ਸੋਚ ਹੁੰਦੀ ਕਿ ਕੁਝ ਦੇਰ ਪਿੱਛੋਂ ਅਦਾਲਤੀ ਝਮੇਲਿਆਂ ਵਿਚ ਪਾ ਕੇ ਮੈਨੂੰ ਉਲਝਾ ਲੈਣਗੇ।

ਇਕ ਵਾਰੀ ਇਕ ਵਿਦਿਆਰਥੀ ਨੂੰ ਮਕਾਨ ਕਿਰਾਏ ਉੱਤੇ ਦੇ ਦਿੱਤਾ ਗਿਆ। ਸੋਚਿਆ ਸੀ ਕਿ ਵਿਦਿਆਰਥੀ ਤਾਂ ਥੋੜ੍ਹ ਚਿਰੇ ਹੁੰਦੇ ਨੇ। ਸਮੇਂ ਸਿਰ ਕਿਰਾਇਆ ਦੇ ਦਿਆ ਕਰਨਗੇ। ਪਰ ਜਦੋਂ ਕਿਰਾਇਆ ਲੈਣ ਜਾਇਆ ਕਰੀਏ ਤਾਂ ਉਸ ਹਫਤੇ ਉਹਦਾ ਮਨੀਆਰਡਰ ਨਾ ਆਇਆ ਹੁੰਦਾ। ਫੇਰ ਕਦੇ ਜਾਣਾ ਤਾਂ ਵਿਦਿਆਰਥੀ ਨੇ ਨਾ ਮਿਲਣਾ। ਜਿੰਦਾ ਲੱਗਿਆ ਹੋਣਾ। ਇਉਂ ਅਗਲੇ ਹਫਤੇ ਅਗਲੇ ਮਹੀਨੇ ਕਰਦਿਆਂ ਕਰਦਿਆਂ ਉਹਨੇ ਸਾਲ ਲੰਘਾ ਦਿੱਤਾ। ਹਾਰ ਕੇ ਪੁਲਿਸ ਨੂੰ ਬੁਲਾ ਕੇ ਜਿੰਦਾ ਤੋੜਿਆ ਗਿਆ ਤਾਂ ਹੈਰਾਨ ਹੀ ਰਹਿ ਗਏ। ਅੰਦਰ ਕੋਈ ਵੀ ਸਮਾਨ ਨਹੀਂ ਸੀ। ਨਾ ਕਿਤਾਬਾਂ, ਨਾ ਕੱਪੜੇ, ਨਾ ਮੰਜਾ ਬਿਸਤਰਾ। ਬਸ ਜਿੰਦਾ ਹੀ ਜਿੰਦਾ ਸੀ। ਸ਼ਾਇਦ ਕੋਈ ਧੋਖਾ ਹੋਣ ਤੋਂ ਬਚਾਅ ਹੋ ਗਿਆ।

ਬਹੁਤ ਲੋਕਾਂ ਦੀ ਕੋਸ਼ਿਸ਼ ਹੁੰਦੀ ਕਿ ਇਹ ਘਰ ਚੌਲਾਂ ਵੱਟੇ ਈ ਮਿਲ ਜਾਵੇ। ਕੁਝ ਹਮਦਰਦੀ ਲੈਣ ਦੀ ਚਾਲ ਵੀ ਚਲਦੇ। ਜਿਹੜੇ ਕਦੇ ਸਿੱਧੇ ਮੂੰਹ ਨਹੀਂ ਸਨ ਬੋਲੇ, ਉਹ ਅੱਜ ਮੇਰੇ ਕੋਲ ਆਕੇ ਕਹਿੰਦੇ ਕਿ ਉਹ ਬੰਦ ਬੂਹਿਆਂ ਨੂੰ ਦੇਖ ਕੇ ਪ੍ਰੇਸ਼ਾਨ ਹੋ ਉਠਦੇ ਨੇ। ਉਹ ਸ਼ਾਇਦ ਮਿੱਠੀ ਭਾਸ਼ਾ ਬੋਲਕੇ ਭਰਮਾ ਲੈਣ ਦਾ ਭਰਮ ਪਾਲੀਂ ਬੈਠੇ ਹਨ।

ਮਿਲਣ ਆਏ ਨੇ ਸਿਰ ਤੋਂ ਟੋਪੀ ਲਾਹ ਲਈ। ਮੁੰਡਨ ਹੋਇਆ ਵਿਖਾਇਆ। ਬਾਪੂ ਜੀ ਪੂਰੇ ਹੋ ਗਏ। ਉਹ ਦੱਸਣ ਲੱਗਾ। ਉਹਨਾਂ ਦੇ ਜਾਣ ਬਾਅਦ ਘਰ ਈ ਖੇਰੂੰ ਖੇਰੂੰ ਹੋ ਗਿਐ। ਸਾਰਾ ਟੱਬਰ ਇਕ ਦੂਜੇ ਵੱਲ ਪਿੱਠ ਕਰਕੇ ਤੁਰਨ ਲੱਗਿਐ। ਮੇਰੇ ਪ੍ਰਤੀ ਉਸਦਾ ਅੰਤਾਂ ਦਾ ਮੋਹ ਮੈਨੂੰ ਹੈਰਾਨ ਕਰ ਰਿਹਾ ਸੀ। ਉਨ੍ਹਾਂ ਵੱਲ ਝਾਕਦਾ, ਮੈਂ ਅੰਦਰੇ ਅੰਦਰ ਉਨ੍ਹਾਂ ਦੀ ਅਕਲ 'ਤੇ ਹੈਰਾਨ ਹੁੰਦਾ ਰਿਹਾ। ....

ਨਾਲ ਆਏ ਮੁੰਡੇ ਬਾਰੇ ਦੱਸਦਿਆਂ ਕਿਹਾ ਕਿ ਇਹ ਮੱਦੀ ਐ। ਪਤਾ ਨਹੀਂ ਉਹਦੇ ਚਿਹਰੇ ਤੋਂ ਮੈਨੂੰ ਮੇਰੇ ਜਮਾਤੀ ਪੀਤੂ ਦਾ ਚਿਹਰਾ ਕਿਉਂ ਦਿਸਣ ਲੱਗਾ। ਪੀਤੂ ਜਿਹੜਾ ਪੜ੍ਹਾਈ ਪੂਰੀ ਨਾ ਕਰ ਸਕਿਆ ਅਤੇ ਆਪਣੀ ਜੱਦੀ ਦੁਕਾਨ 'ਤੇ ਫਰਨੀਚਰ ਬਣਾਉਣ ਦਾ ਕੰਮ ਕਰਨ ਲੱਗ ਪਿਐ।

ਉਹ ਮੈਨੂੰ ਅੱਗੇ ਦੱਸਣ ਲੱਗਾ ਕਿ ਮੱਦੀ ਜਰਮਨੀ ਤੋਂ ਮੁੜ ਆਇਐ। ਇਹ ਹੁਣ ਜਰਮਨੀ ਵਾਪਸ ਨਹੀਂ ਜਾ ਰਿਹਾ। ਇਹਨੂੰ ਅੱਡ ਮਕਾਨ ਬਣਾ ਕੇ ਦੇਣਾ ਪੈਣੈ। ਇਹਨੂੰ ਘਰ 'ਚ ਕੋਈ ਥਾਂ ਈ ਨਹੀਂ ਦੇ ਰਿਹਾ। ਤੁਸੀਂ ਵਾਪਸ ਉਸ ਸ਼ਹਿਰ ਆਉਗੇ? ਜੇ ਆਉਗੇ ਤਾਂ ਜਿੰਨੀ ਦੇਰ

ਨਹੀਂ ਆਉਂਦੇ ਕਿਰਾਏ 'ਤੇ ਈ ਦੇ ਦਿਉ। ਜੇ ਇਥੇ ਈ ਸੈਟਲ ਹੋਣ ਦਾ ਮਨ ਬਣਾ ਲਿਐ ਤਾਂ ਸੌਦਾ ਕਰ ਲਉ। ਮੈਂ ਤਾਂ ਅੱਜ ਗੱਲ ਕਰਨ ਈ ਆਇਆ ਸੀ। ਨਾਲੇ ਤੁਹਾਨੂੰ ਮਿਲਣ ਨੂੰ ਬੜਾ ਮਨ ਕਰਦਾ ਸੀ। ਇਸੇ ਬਹਾਨੇ ਦਰਸ਼ਨ ਹੋ ਗਏ। ਇਕਾਂਤ 'ਚ ਬੈਠ ਕੇ ਸੋਚ ਲੈਣਾ। ਸੌਦਾ ਕਰਨ ਤੋਂ ਪਹਿਲਾਂ ਦੇਖ ਲੈਣਾ, ਪਹਿਲ ਮੇਰੀ ਹੋਏਗੀ। ....

ਮੈਂ ਉਹਨੂੰ ਕੋਈ ਜੁਆਬ ਦੇਣ ਜੋਗਾ ਨਹੀਂ ਸਾਂ। ਉਹ ਤਾਂ ਉਦੋਂ ਈ ਮੈਥੋਂ ਹਾਂ ਨਾਂਹ ਲੈਣ ਵਾਲੇ ਸਨ। ਪਰ ਮੈਥੋਂ ਬੋਲਿਆ ਹੀ ਨਹੀਂ ਗਿਆ। ਇੰਨੀ ਛੇਤੀ ਕੀ ਫੈਸਲਾ ਹੋ ਸਕਦਾ ਹੈ। ਅਜੇ ਦੁਬਿਧਾ ਵਿਚ ਹੀ ਸਾਂ। ਪਤਾ ਨਹੀਂ ਸੀ ਲੱਗ ਰਿਹਾ ਕਿ ਉਥੇ ਜਾਈਏ ਜਾਂ ਕਿਸੇ ਬੱਚੇ ਨੂੰ ਈ ਉਥੇ ਸੈਟਲ ਕਰਨਾ ਪਵੇ।

ਬੱਚਿਆਂ ਕਰਕੇ ਈ ਤਾਂ ਮੈਂ ਆਪਣੇ ਪਰਿਵਾਰ ਸਮੇਤ ਇਹ ਸ਼ਹਿਰ ਛੱਡਣ ਦਾ ਕੌੜਾ ਘੁੱਟ ਭਰਿਆ ਸੀ। ਪਰ ਜਿਹੜਾ ਇਲਾਜ ਮੈਂ ਸੋਚਦਾ ਸੀ ਉਹ ਤਾਂ ਬਹੁਤ ਮਹਿੰਗਾ ਪਿਆ। ਸੋਚਿਆ ਸੀ ਬੱਚੇ ਜਿਹੜੀ ਬੁਰੀ ਸੰਗਤ 'ਚ ਇਥੇ ਪਏ ਹੋਏ ਨੇ, ਉਹ ਛੁੱਟ ਜਾਏਗੀ। ਪਰ ਉਥੇ ਜਾ ਕੇ ਤਾਂ ਉਨ੍ਹਾਂ ਨੂੰ ਇਸਤੋਂ ਵੀ ਚੜ੍ਹਦੀ ਸੰਗਤ ਟੱਕਰ ਗਈ। ਛੱਡੇ ਹੋਏ ਸ਼ਹਿਰ 'ਚ ਤਾਂ ਮੈਂ ਉਹਨਾਂ ਨੂੰ ਦੁਪਹਿਰ ਦੇ ਖਾਣੇ ਵੇਲੇ ਵੇਖ ਵੀ ਲੈਂਦਾ ਸਾਂ ਪਰ ਇਥੇ ਤਾਂ ਸਵੇਰੇ ਨਿਕਲੇ ਦੇਰ ਰਾਤ ਤਕ ਵਾਪਸ ਪਰਤਦ ਉਹਨਾਂ ਨੂੰ ਮਿਲ ਹੀ ਨਾ ਸਕਦਾ। ਉਹਨਾਂ ਦਾ ਰਾਹ ਬਿਲਕੁਲ ਅੱਡ ਹੀ ਹੋ ਗਿਆ। ਮੈਂ ਜਿਸ ਬਿਮਾਰੀ ਦਾ ਇਲਾਜ ਕਰਨ ਲਈ ਸ਼ਹਿਰ ਛੱਡਿਆ, ਉਹ ਕੈਂਸਰ ਦੀ ਬਹੁਤ ਹੀ ਘਿਨਾਉਣੀ ਸਟੇਜ ਨਿਕਲੀ।

ਆਖਰ ਉਹ ਮਕਾਨ ਵੇਚਣਾ ਹੀ ਪਿਆ। ਵੇਚਕੇ ਇਸ ਸ਼ਹਿਰ ਪਲਾਟ ਲੈ ਲਿਆ ਪਹਿਲੇ ਨਾਲੋਂ ਦੁੱਗਣਾ ਮਕਾਨ ਬਣ ਗਿਆ। ਤੂੰ ਕਿੰਨਾ ਖੁਸ਼ ਹੋਇਆ ਸੀ ਮਕਾਨ ਦੇਖ ਕੇ। ਦੁੱ ਇਸ ਗੱਲ ਦਾ ਹੋਇਆ ਕਿ ਮੈਂ ਇਸੇ ਸ਼ਹਿਰ ਦਾ ਬਾਸ਼ਿੰਦਾ ਹੋਕੇ ਰਹਿ ਗਿਆ।

ਇਥੇ ਮੈਨੂੰ ਕੋਈ ਜਾਣਦਾ ਨਹੀਂ ਤੇ ਉਥੇ ਵਾਲੇ ਹੁਣ ਪਛਾਣਦੇ ਨਹੀਂ। ਇਥੇ ਤਾਂ ਮੈਂ ਉਥੋਂ ਵਾਲਿਆਂ ਦੇ ਭੁਲੇਖੇ ਪੈਂਦੇ ਨੇ। ਕੇਰਾਂ ਮੈਂ ਬਸ ਸਟਾਪ 'ਤੇ ਖੜ੍ਹਾ ਇਕ ਮੁੰਡੇ ਨੂੰ ਭੋਲਾ ਕਹਿ ਆਵਾਜ਼ਾਂ ਮਾਰੀ ਜਾਵਾਂ। ਪਰ ਉਹ ਬੋਲੇ ਈ ਨਾ। ਪਰ੍ਹਾਂ ਇਕ ਤਰਵੰਜਾ ਇਕਵੰਜਾ ਵਾਲਾ ਖੜ੍ਹ ਸੀ। ਮੈਨੂੰ ਪੁੱਛਣ ਲੱਗਾ ਕੀਹਨੂੰ ਆਵਾਜ਼ਾਂ ਮਾਰੀਂ ਜਾਂਦੇ ਹੋ? ਮੈਂ ਕਿਹਾ ਦੇਖੋ, ਭੋਲੇ ਨੂੰ ਮੇਰੀ ਆਵਾ ਈ ਨੀ ਸੁਣਾਈ ਦਿੱਤੀ। ਉਹ ਕਹਿੰਦਾ, ਜੇ ਭੋਲਾ ਹੁੰਦਾ ਤਦੇ ਬੋਲਦਾ। ਉਹ ਤਾਂ ਬੀਰੂ ਜਿਹ ਤੁਹਾਡੇ ਦੁੱਧ ਪਾ ਕੇ ਜਾਂਦੈ। ਸਾਡੇ ਵੀ ਇਹੋ ਦੁੱਧ ਪਾਉਂਦੈ।

ਮੈਂ ਸੁਣ ਕੇ ਹੱਸ ਪਿਆ ਤੇ ਮਨ ਹੀ ਮਨ ਸੋਚਿਆ ਕਿ "ਬੀਰੂ ਦੁੱਧ ਵਾਲਾ", "ਭੋ ਦੁੱਧ ਵਾਲਾ" ਕਿਵੇਂ ਬਣ ਗਿਆ। ਇਹਨੇ ਵੀ ਉਸ ਭੋਲੇ ਵਾਂਙ ਈ ਗੋਲ ਪੱਗ ਬੰਨ੍ਹੀ ਹੋਈ ਐ। ਉ ਤਰ੍ਹਾਂ ਮੂੰਹ 'ਤੇ ਲੂੰਈਂ ਲੂੰਈਂ ਜਿਹੀ ਦਾਹੜੀ ਉਤਰ ਰਹੀ ਐ। ਮੈਂ ਕਾਫੀ ਦੇਰ ਇਹੋ ਸੋਚਦਾ ਰਿਹਾ ਮੇਰੇ ਚੇਤਿਆਂ ਵਿਚ ਇਥੋਂ ਦੀਆਂ ਮੂਰਤਾਂ ਉਥੋਂ ਦੀਆਂ ਬਣ ਬਣ ਕਿਉਂ ਉਭਰਦੀਆਂ ਨੇ।

ਤੇਰੇ ਇਸ ਬੁਲਾਵੇ ਤੋਂ ਪਹਿਲਾਂ ਵੀ ਇਕ ਵਾਰੀ ਮੈਂ ਇਥੇ ਆਇਆ ਸੀ। ਇਕ ਦੁਕ 'ਤੇ ਇਕ ਫਕੀਰ ਚੰਦ ਨਾਂ ਦੇ ਮੁੰਡੇ ਦੇ ਮੋਢੇ 'ਤੇ ਧੱਫਾ ਮਾਰ ਕੇ ਪੁੱਛਿਆ -

ਸੁਣਾ ਬਈ ਫਕੀਰਿਆ...ਪਛਾਣਦਾ ਈ ਨ੍ਹੀਂ ... ਜਿਉਂ ਜਿਉਂ ਮੈਂ ਤੇਰੇ ਵੱਲ ਵੇਖ ...ਪਿੱਠ ਕਰਕੇ ਈ ਕੰਮ ਕਰੀਂ ਜਾਨੈਂ ...।

ਉਹ ਕਹਿੰਦਾ, ਮੈਂ ਫਕੀਰੀਆ ਨਹੀਂ ਹਾਂ ... ਉਹ ਮੇਰੇ ਪਿਤਾ ਜੀ ਸਨ ..ਤੁਸੀਂ ਕੌ ਹੋ?



ਕਮਾਲ ਹੈ ...ਉਸੇ ਵਰਗਾ ਈ ਨਿਕਲਿਐਂ। ਸੱਚਮੁੱਚ ਯਾਰ... ਮੈਂ ਪਛਾਣ ਨ੍ਹੀਂ ਸਕਿਆ ... ਤੂੰ ਤਾਂ ਠਾਰਾਂ ਉਨੀ ਸਾਲਾਂ ਦਾ ਗੱਭਰੂ ਨਿਕਲ ਆਇਐਂ।

ਮੁੰਡਾ ਫੇਰ ਗੁੱਸੇ ਨਾਲ ਬੋਲਿਆ। ਮੈਂ ਠਾਰਾਂ ਦਾ ਨਹੀਂ ... ਵੀਹਾਂ ਦਾ ਹੋ ਗਿਆਂ .. ਪਰ ਤੁਸੀਂ ਹੋ ਕੌਣ ? ... ਫਕੀਰੀਆ ਕਿੱਥੇ ਐ ...ਉਹੀਓ ਦੱਸਦੂ... ਮੈਂ ਕੀ ਦੱਸਾਂ ..।

ਉਨ੍ਹਾਂ ਦੀ ਮੌਤ ਹੋ ਚੁੱਕੀ ਐ .. ਦੱਸੋ ਕੀ ਚਾਹੀਦੈ ...

ਓਫ! ਮੈਨੂੰ ਚਾਹੀਦਾ ਕੁਝ ਨਹੀਂ। ਬਸ ਉਨ੍ਹਾਂ ਨੂੰ ਈ ਮਿਲਣਾ ਸੀ। ਅਸਲ 'ਚ ਕਈ ਸਾਲਾਂ ਬਾਅਦ ਆਇਆਂ ਇਸ ਸ਼ਹਿਰ 'ਚ।

ਉਹ ਹੋਰ ਗਾਹਕਾਂ ਨਾਲ ਗੱਲ ਕਰਨ ਲੱਗ ਪਿਆ। ਮੇਰੇ ਵੱਲ ਪਿੱਠ ਕਰ ਲਈ। ਮੈਂ ਦੁਕਾਨ ਤੋਂ ਬਾਹਰ ਨਿਕਲ ਆਇਆ। ਮੈਨੂੰ ਲੱਗਾ ਜਿਵੇਂ ਸ਼ਹਿਰ ਮੈਨੂੰ ਪਛਾਨਣ ਤੋਂ ਨਾਂਹ ਕਰ ਗਿਆ ਹੋਵੇ।

ਉਥੋਂ ਮੈਂ ਮੁਖਤਿਆਰ ਵੱਲ ਨੂੰ ਤੁਰ ਪਿਆ। ਉਹੀਓ ਮੁਖਤਿਆਰ ਜਿਹੜਾ ਹਰ ਵੇਲੇ ਮੇਰੇ ਘਰ ਲੜਾਈ ਕਰਾਉਣ ਦੀਆਂ ਵਿਉਂਤਾਂ ਬਣਾਉਂਦਾ ਰਹਿੰਦਾ ਸੀ। ਜਾਂ ਸ਼ਾਇਦ ਅਣਵਿਉਂਤੀ ਗੱਲ ਵੀ ਲੜਾਈ ਦਾ ਕਾਰਨ ਬਣ ਜਾਂਦੀ। ਉਹਨੇ ਆਪਣੇ ਮੁੰਡੇ ਨੂੰ ਆਰਮੀ 'ਚ ਭਰਤੀ ਕਰਾਉਣ ਲਈ ਟੈਂਸਟ ਦੁਆਇਆ। ਕਿਸੇ ਦਲਾਲ ਨਾਲ ਉਹਨੇ ਕੁਝ ਲੈਣ ਦੇਣ ਕੀਤਾ। ਉਹ ਕਈ ਦਿਨ ਮੁੰਡੇ ਨੂੰ ਪੜ੍ਹਾਉਣ ਘਰ ਆਉਂਦਾ ਰਿਹਾ। ਲਿਖਤੀ ਟੈਂਸਟ 'ਚੋਂ ਪਾਸ ਹੋਣਾ ਜ਼ਰੂਰੀ ਸੀ, ਮਿਣਤੀ 'ਚੋਂ ਮੁੰਡੇ ਨੇ ਨਿਕਲ ਜਾਣਾ ਸੀ। ਸਕੂਲ 'ਚ ਅਥਲੀਟ ਸੀ। ਕਈ ਮੈਡਲ ਜਿੱਤੇ ਹੋਏ ਸਨ। ਫਿਜੀਕਲ ਟੈਂਸਟ 'ਚੋਂ ਵੀ ਨਿਕਲ ਜਾਣਾ ਸੀ।

ਮੇਰੇ ਮੁੰਡੇ ਨੂੰ ਵੀ ਉਹਨੇ ਆਖ ਦਿੱਤਾ ਕਿ ਪੈਸੇ ਤਿਆਰ ਕਰਲੈ, ਅੱਗੇ ਲੰਘਾਉਣਾ ਮੇਰਾ ਜਿੰਮਾ। ਉਹਨੂੰ ਮੁੰਡੇ ਦੀ ਨਸ਼ੇਖੋਰੀ ਦੀ ਆਦਤ ਬਾਰੇ ਪਤਾ ਸੀ। ਮੁੰਡਾ ਟੈਂਸਟ ਦੀ ਤਿਆਰੀ ਬਾਰੇ ਤਾਂ ਕੁਝ ਨਾ ਦੱਸੇ, ਨਾ ਕੋਈ ਤਿਆਰੀ ਕਰਨ ਦੀ ਕੋਸ਼ਿਸ਼ ਕਰੇ, ਬਸ, ਪੰਜਾਹ ਹਜ਼ਾਰ ਦੀ ਮੰਗ ਰੱਖ ਕੇ ਮਰਨ ਮਾਰਨ 'ਤੇ ਉਤਾਰੂ ਹੋਇਆ ਫਿਰੇ। ਇਹੋ ਜਿਹੇ ਦੀ ਦਲਾਲ ਵੀ ਕੋਈ ਬਹੁਤੀ ਮਦਦ ਨਹੀਂ ਕਰਦੇ ਹੁੰਦੇ। ਕਹਿ ਦਿੰਦੇ ਨੇ ਬਈ ਸਿਹਤ ਬਹੁਤੀਉ ਮਾੜੀ ਐ, ਦੌੜਨ 'ਚ ਵੀ ਸਭ ਤੋਂ ਪਿੱਛੇ ਰਹਿ ਗਿਆ, ਛਾਲ ਵੱਜੀ ਏ ਨਾ, ਉੱਚਾ ਤਾਂ ਉਛਲਿਆ ਈ ਨਾ ਗਿਆ, ਡੰਡੇ ਦੇ ਉੱਤੋਂ ਦੀ ਉਛਲਣ ਦੀ ਥਾਵੇਂ ਡੰਡੇ ਦੇ ਵਿਚ ਵੱਜ ਕੇ ਈ ਗਿਰ ਜਿਆ ਕਰੇ। ਅਹੇ ਜੇ ਨੂੰ ਕੌਣ ਭਰਤੀ ਕਰਲੂ ਭਾਈ ... ਪੈਸੇ ਮੁੜਵਾ ਦੂ। ਫੇਰ ਬੰਦਾ ਪੈਸੇ ਮੁੜਾਉਣ ਵਾਸਤੇ ਈ ਚੱਕਰ ਕੱਢੀਂ ਜਾਂਦੈ।

ਕਿੰਨੀ ਦੇਰ ਮੇਰਾ ਘਰ ਕੁਰੂਕਸ਼ੇਤਰ ਦਾ ਮੈਦਾਨ ਬਣਿਆ ਰਿਹਾ। ਸਾਡੇ ਘਰ ਮੂਹਰੋਂ ਲੋਕ ਮੀਸਣਾ ਜਿਹਾ ਹਾਸਾ ਹੱਸ ਕੇ ਲੰਘਦੇ। ਪਿੱਛੇ ਜਿਹੇ ਮਖਤਿਆਰ ਦੀ ਮੌਤ ਬਾਰੇ ਮੈਂ ਸੁਣਿਆ ਸੀ। ਸੋਚਿਆ ਚਲੋ ਅਫਸੋਸ ਕਰ ਆਵਾਂਗਾ ਮੁੰਡਿਆਂ ਕੋਲ। ਘਰ ਪਹੁੰਚ ਕੇ ਬੂਹਾ ਖੜਕਾਉਣ ਦੀ ਲੋੜ ਹੀ ਨਾ ਪਈ। ਮੁੰਡਿਆਂ ਦੀ ਆਪਸ 'ਚ ਲੜਾਈ ਹੋ ਰਹੀ ਸੀ। ਉਹ ਜਾਇਦਾਦ ਤਾਂ ਬਥੇਰੀ ਬਣਾ ਗਿਆ ਪਰ ਮੁੰਡਿਆਂ 'ਚ ਬਰਾਬਰ ਹਿੱਸਿਆਂ 'ਚ ਵੰਡ ਕੇ ਨਾ ਗਿਆ। ਬੱਸ ਇਕ ਨੂੰ ਈ ਮੁਖਤਿਆਰ ਬਣਾ ਗਿਆ। ਉਹ ਕਿਹੋ ਜਿਹੀ ਫਸਲ ਬੀਜ ਗਿਆ ਜਿਹਨੂੰ ਵਢਦਿਆਂ ਮੁੰਡੇ ਜ਼ਖਮੀ ਹੋਏ ਪਏ ਸਨ। ਫਲ 'ਚ ਵੀ ਕੋਈ ਮਿਠਾਸ ਨਹੀਂ ਸੀ ਜਾਪਦੀ। ਮੇਰਾ ਅੰਦਰ ਜਾਣ ਨੂੰ ਦਿਲ ਨਾ ਕੀਤਾ।

ਉਥੋਂ ਅੱਗੇ ਚਲਦਿਆਂ ਸੋਚਿਆ, ਚਲੋ ਸਰਵਣ ਹੌਲਦਾਰ ਨੂੰ ਮਿਲਿਆ ਜਾਵੇ। ਹੌਲਦਾਰੀ ਤੋਂ ਤਰੱਕੀ ਕਰਦਾ ਕਰਦਾ ਸਬ ਇੰਸਪੈਕਟਰ ਸੇਵਾ ਮੁਕਤ ਹੋਇਐ। ਕੁੜੀ ਵਿਆਹ ਲਈ ਐ।

ਸੋਚਦਾ ਜਾ ਰਿਹਾ ਸਾਂ ਕਿ ਉਲਾਂਭਾ ਦਿਆਂਗਾ ਸਾਡੀ ਸ਼ਮੂਲੀਅਤ ਬਿਨਾਂ ਹੀ ਕਾਰਜ ਰਚਾ ਲਿਐ। ਪਰ ਸਰਵਣ ਤਾਂ ਘਰ ਮਿਲਿਆ ਹੀ ਨਾ। ਕੁੜੀ ਇਥੇ ਹੀ ਆਈ ਹੋਈ ਸੀ। ਕਹਿੰਦੇ ਛੇ ਮਹੀਨੇ ਤੋਂ ਬਾਬਲ ਦੇ ਵਿਹੜੇ ਈ ਬੈਠੀ ਐ। ਸਰਵਣ ਕੁੜੀ ਦੇ ਸਹੁਰਿਆਂ 'ਤੇ ਕੇਸ ਪਾਉਣ ਗਿਐ। ਆਪ ਜਾ ਕੇ ਗ੍ਰਿਫਤਾਰ ਕਰਾਉਣਾ ਪੈਂਦੈ। ਕਹਿੰਦੇ ਤਹਿਸੀਲਦਾਰ ਦਾ ਮੁੰਡਾ ਸੀ। ਬਸ ਤਹਿਸੀਲਦਾਰੀ ਦੇਖ ਲਈ, ਮੁੰਡੇ ਦੇ ਚੱਜ ਦੇਖੇ ਈ ਨਾ। ਉਹ ਵਿਆਹ ਤੋਂ ਬਾਅਦ ਹੀ ਪਤਾ ਲੱਗਾ। ਮੁੰਡੇ ਨੂੰ ਚੋਰੀ ਦੀ ਆਦਤ ਸੀ। ਵੱਡੀਆਂ ਵੱਡੀਆਂ ਚੋਰੀਆਂ 'ਚ ਉਹਦਾ ਨਾਂ ਵੱਜਦਾ। ਮੁੰਡਾ ਜਾਂ ਹਵਾਲਾਤ ਰਹਿੰਦਾ ਜਾਂ ਅਦਾਲਤ ਦੇ ਚੱਕਰੀਂ ਪਿਆ ਰਹਿੰਦਾ। ਕੁੜਮਾਂ ਨਾਲ ਪਈ ਦੁਸ਼ਮਣੀ ਨੇ ਕੁੜੀ ਘਰੇ ਬਿਠਾ ਦਿੱਤੀ। ...

ਮੈਂ ਸੋਚ ਰਿਹਾ ਸਾਂ ਕਿ ਸਰਵਣ ਨੂੰ ਉਹਦੇ ਕੀਤੇ ਦੀ ਸਜ਼ਾ ਇਥੇ ਈ ਮਿਲ ਗਈ ਐ। ਕਈ ਸਾਲ ਪਹਿਲਾਂ ਉਹ ਸਾਡੇ ਪਿੰਡ ਆਪਣਾ ਮੁੰਡਾ ਵਿਆਹੁਣ ਗਏ ਸਨ। ਉਥੇ ਸ਼ਰਾਬ ਦੀ ਲੋਰ ਵਿਚ ਬਰਾਤੀਆਂ ਨੇ ਵਾਜੇ ਵਾਲੇ ਕੁੱਟ ਧਰੇ ਸਨ ਜਿਹੜੇ ਉਨ੍ਹਾਂ ਦੀ ਧੁਨ 'ਤੇ ਵਾਜਾ ਨਹੀਂ ਵਜਾ ਰਹੇ ਸਨ, ਅਤੇ ਵਿਚੇ ਹੋਰ ਬਰਾਤੀ ਵੀ ਕੁੱਟੇ ਗਏ ਸਨ। ਪਿੰਡ ਵਾਲਿਆਂ ਅਜਿਹੇ ਸ਼ਰਾਬੀਆਂ ਨਾਲ ਕੁੜੀ ਤੋਰਨ ਤੋਂ ਨਾਂਹ ਕਰ ਦਿੱਤੀ। ਇਹ ਉਥੋਂ ਹੋਰ ਪਿੰਡ ਚਲੇ ਗਏ ਜਿੱਥੋਂ ਇਕ ਗਰੀਬ ਪਰਿਵਾਰ ਇਨ੍ਹਾਂ ਦੀ ਨਜ਼ਰ 'ਚ ਸੀ ਅਤੇ ਇਨ੍ਹਾਂ ਨੂੰ ਭਰੋਸਾ ਸੀ ਕਿ ਉਹ ਪੁਲਿਸ ਵਾਲਿਆਂ ਮੂਹਰੇ ਨਾਂਹ ਨੁਕਰ ਨਹੀਂ ਕਰਨਗੇ। ਉਥੋਂ ਉਹ ਲਾੜੀ ਲੈਕੇ ਈ ਘਰ ਮੁੜੇ ਸਨ। ਸ਼ਾਇਦ ਸਾਡੇ ਪਿੰਡ ਵਾਲੀ ਕੁੜੀ ਦੀ ਹੀ ਆਹ ਲੱਗੀ ਹੋਣ ਕਰਕੇ ਇਹਦੀ ਕੁੜੀ ਉਸੇ ਤਰ੍ਹਾਂ ਘਰ ਬੈਠੀ ਸੀ ।

ਖੈਰ! ...

ਜਦੋਂ ਮੈਂ ਤੇਰੇ ਵੱਲ ਚੱਲਿਆ ਤਾਂ ਯਾਦਾਂ ਦਾ ਕਾਫਲਾ ਵੀ ਮੇਰੇ ਨਾਲ ਤੁਰ ਪਿਆ। ਤੈਨੂੰ ਤਾਂ ਸਾਰਾ ਸ਼ਹਿਰ ਪਛਾਣਦਾ ਹੈ। ਤੂੰ ਥੋੜ੍ਹੇ ਥੋੜ੍ਹੇ ਵਕਫੇ ਪਿੱਛੋਂ ਗੇੜਾ ਜੁ ਮਾਰਦਾ ਰਿਹਾਂ। ਤੇਰਾ ਮਕਾ ਤਾਂ ਇਸ ਸ਼ਹਿਰ ਵਿਚ ਕਾਇਮ ਹੀ ਸੀ। ਤੂੰ ਜੜ੍ਹ ਨਹੀਂ ਸੀ ਪੁੱਟੀ। ਸ਼ਾਇਦ ਇਸੇ ਕਰਕੇ ਇ ਰੁਮਕਦੀ ਪਉਣ ਤੈਨੂੰ ਗਲਵਕੜੀਆਂ ਪਾ ਪਾ ਅਠਖੇਲੀਆਂ ਕਰਦੀ ਐ।

ਮੇਰੇ ਰੁੱਖ ਦੇ ਤਾਂ ਪੱਤੇ ਈ ਮੈਥੋਂ ਬਗਾਵਤ ਕਰ ਗਏ। ਇਸੇ ਕਰਕੇ ਮੈਨੂੰ ਜੜ੍ਹਾਂ ਪੁੱਟ 'ਤੇ ਮਜਬੂਰ ਹੋਣਾ ਪਿਆ। ਸ਼ਾਇਦ ਮੈਨੂੰ ਇਸ ਮਿੱਟੀ ਨੇ ਮਾਫ ਨਹੀਂ ਕੀਤਾ। ਮਿੱਟੀ ਹੀ ਮੇ ਨਾਲ ਨਾਰਾਜ਼ ਹੋ ਗਈ ਐ।

ਮੇਰੀ ਸੋਚ ਫੇਰ ਤੇਰੇ ਦੁਆਲੇ ਘੁੰਮਣ ਲੱਗੀ। ਤੇਰੀਆਂ ਦੋਵੇਂ ਭੈਣਾਂ ਦੇ ਸਿਰ ਤੋਂ ਸੰਧੂ ਪੂੰਝਿਆ ਗਿਐ। ਸਫੈਦ ਕੱਪੜਿਆਂ 'ਚ ਮੈਂ ਉਨ੍ਹਾਂ ਨੂੰ ਕਿਵੇਂ ਮਿਲ ਸਕਾਂਗਾ। ਉਨ੍ਹਾਂ ਦੀਆਂ ਅ 'ਚ ਅੱਖਾਂ ਪਾ ਕੇ ਕਿਵੇਂ ਗੱਲ ਕਰ ਸਕਾਂਗਾ। ਸ਼ਾਇਦ ਉਹ ਇਥੇ ਹੋਣਗੀਆਂ ਹੀ ਨਹੀਂ। ਉਹ ਆਪੋ ਆਪਣੇ ਬੱਚਿਆਂ ਕੋਲ ਹੀ ਹੋਣਗੀਆਂ। ਸ਼ਾਇਦ ਮੈਂ ਇਹ ਨਮੋਸ਼ੀ ਸਹਿਣੋਂ ਬਚ ਜਾਵਾਂ।

ਮਾਤਾ ਜੀ ਵੀ ਤਾਂ ਨਹੀਂ ਰਹੇ। ਬਹੁਤ ਸਾਰੇ ਅਣਪੁੱਛੇ ਸਵਾਲਾਂ ਨਾਲ ਤੇਰੇ ਵੱਲ ਝਿ ਹੀ ਝਾਕਦੇ ਰਹਿਣਾ ਹੋਵੇਗਾ। ਬਹੁਤ ਸਾਰੇ ਸਵਾਲ ਪੁੱਛਣ ਤੋਂ ਪਹਿਲਾਂ ਹੀ ਮੇਰੀ ਜ਼ਬਾਨ ਠਾਕੀ ਜ ਗੀ। ਮੈਂ ਕਿੰਨੀ ਕੁ ਦੇਰ ਤੇਰੇ ਵੱਲ ਇਉਂ ਝਾਕਦਾ ਰਹਾਂਗਾ। ਸ਼ਾਇਦ ਇਹ ਅਹਿਸਾਸ ਮੇਰੇ ਹੀ ਵਹਾ ਦੇਵੇ। ਮੈਂ ਪਹਿਲਾਂ ਹੀ ਆਪਣੇ ਸੁਆਲਾਂ ਨੂੰ ਤਰਤੀਬ ਦੇਣ ਲੱਗ ਪਿਆ। ਮੈਂ ਉਹ ਸੁਅ ਤੈਨੂੰ ਪੁੱਛਾਂਗਾ ਹੀ ਨਹੀਂ ਜਿਨ੍ਹਾਂ ਦੇ ਜੁਆਬ ਕੁਦਰਤ ਨੇ ਪਹਿਲਾਂ ਹੀ ਖਲਾਅ 'ਚ ਲਟਕਾ ਦਿੱਤੇ ਨੇ।

ਚਲੋ, ਮੈਂ ਤੇਰੇ ਬੱਚਿਆਂ ਬਾਰੇ ਪੁੱਛਾਂਗਾ। ਤੇਰੇ ਭਰਾ ਬਾਰੇ ਪੁੱਛਾਂਗਾ। ਉਹ ਤਾਂ ਹੁਣ ਕ ਤਰੱਕੀ ਕਰ ਗਿਆ ਹੋਵੇਗਾ। ਹੁਣ ਤਾਂ ਉਹ ਗੱਲ ਗੱਲ 'ਤੇ ਨਹੀਂ ਲੜਦਾ ਹੋਵੇਗਾ। ਹੁਣ ਤਾਂ ਉਹ



ਸਾਰੀ ਸੋਝੀ ਆ ਗਈ ਹੋਵੇਗੀ।

ਮੈਂ ਸ਼ਹਿਰ ਦੀ ਜੂਹ 'ਚ ਆ ਗਿਆਂ। ਬਸ ਪਹੁੰਚਣ ਵਾਲਾ ਹੀ ਹਾਂ। ਜਾਣੂ ਜਿਹੇ ਬੰਦੇ ਦਿਸਣ ਲੱਗੇ ਨੇ ਪਰ ਉਹ ਮੇਰੇ ਵੱਲ ਧਿਆਨ ਨਹੀਂ ਦੇ ਰਹੇ। ਜਦੋਂ ਮੈਂ ਇਸ ਸ਼ਹਿਰ 'ਚ ਸਾਇਕਲ 'ਤੇ ਘੁੰਮਦਾ ਸਾਂ, ਦੂਰੋਂ ਦੇਖ ਕੇ ਹੱਥ ਖੜ੍ਹਾ ਕਰ ਦਿੰਦੇ। ਮੁਸਕਰਾ ਪੈਂਦੇ। ਉੱਚੀ ਆਵਾਜ਼ 'ਚ ਹਾਕ ਮਾਰ ਦਿੰਦੇ। ਕਿੰਨੀ ਕਿੰਨੀ ਦੇਰ ਖੜ੍ਹਾਈ ਰੱਖਦੇ। ਅੱਜ ਉਹ ਦੇਖ ਹੀ ਨਹੀਂ ਰਹੇ। ਸ਼ਾਇਦ ਇਹ ਮੇਰਾ ਹੀ ਕਸੂਰ ਹੈ ਕਿ ਮੈਂ ਕਾਰ ਲਈ ਘੁੰਮ ਰਿਹਾ ਹਾਂ। ਇਹ ਤਾਂ ਸਾਇਕਲ ਵਾਲੇ ਨੂੰ ਹੀ ਪਛਾਣਦੇ ਹਨ।

ਮੈਂ ਲਾਈਟਾਂ ਤੋਂ ਤੇਰੇ ਮੁਹੱਲੇ ਵੱਲ ਨੂੰ ਮੁੜਿਆ ਤਾਂ ਸੜਕ ਦੇ ਦੋਹੀਂ ਪਾਸੀਂ ਰੇਹੜੀਆਂ ਦੀਆਂ ਲਾਈਨਾਂ ਲੱਗੀਆਂ ਦਿਸੀਆਂ। ਕੋਈ ਸਬਜ਼ੀ ਵਾਲਾ, ਕੋਈ ਫਲਾਂ ਵਾਲਾ, ਕੋਈ ਮੂੰਗਫਲੀ ਵਾਲਾ। ਅੱਗੇ ਤਾਂ ਐਨੀਆਂ ਰੇਹੜੀਆਂ ਨਹੀਂ ਹੁੰਦੀਆਂ ਸਨ। ਲਗਦੈ ਹੁਣ ਬੇਰੁਜ਼ਗਾਰੀ ਨੇ ਐਨਾ ਬੁਰਾ ਹਾਲ ਕਰ ਦਿੱਤੈ ਕਿ ਹਰ ਕੋਈ ਰੇਹੜੀ ਲੈਕੇ ਸਾਮਾਨ ਵੇਚਣ ਲੱਗ ਪਿਐ। ਰਿਕਸ਼ਾ ਵਾਹੁਣ ਲੱਗ ਪਿਐ। ਥਰ੍ਹੀ ਵੀਲ੍ਹਰ ਚਲਾਉਣ ਲੱਗ ਪਿਐ। ਕਿਸੇ ਨੇ ਟੈਕਸੀ ਲੈ ਲਈ ਐ। ਸੜਕਾਂ ਭਰੀਆਂ ਚਲਦੀਆਂ ਨੇ ਬਰਸਾਤੀ ਨਾਲਿਆਂ 'ਚ ਆਏ ਹੜ੍ਹ ਵਾਂਙ।

ਇਥੇ ਪੁੱਜ ਕੇ ਬੜਾ ਸੁਚੇਤ ਹੋਕੇ ਗੱਡੀ ਚਲਾਉਣੀ ਪੈ ਰਹੀ ਐ। ਕੋਈ ਸਾਇਕਲ ਵਾਲਾ ਹੱਥ ਛੱਡ ਕੇ ਚਲਾਉਂਦਾ ਲੰਘ ਰਿਹਾ ਹੈ। ਕਈ ਬੱਚੇ ਦੌੜ ਕੇ ਸੜਕ ਪਾਰ ਕਰ ਗਏ। ਸ਼ਾਇਦ ਮੇਰੀ ਬਰੇਕ ਚੈੱਕ ਕਰਵਾ ਰਹੇ ਹੋਣ।

ਕਈ ਮਕਾਨ ਨਵੇਂ ਉਸਰ ਗਏ। ਕਈ ਇਕਹਿਰੀ ਮੰਜ਼ਿਲ ਤੋਂ ਦੁਮੰਜ਼ਲੇ ਤਿਮੰਜ਼ਲੇ ਹੋ ਗਏ। ਕਈ ਕੰਧਾਂ ਦੀਆਂ ਇੱਟਾਂ ਸ਼ੋਰੇ ਨੇ ਖੋਰ ਦਿੱਤੀਆਂ ਹਨ। ਪੂਰੀ ਦੀ ਪੂਰੀ ਇੱਟ ਨਿਕਲ ਗਈ ਹੈ। ਜਿਵੇਂ ਬੁਢਾਪੇ ਸਮੇਂ ਮੂੰਹ 'ਚੋਂ ਦੰਦ ਨਿਕਲ ਜਾਂਦੇ ਨੇ। ਕੋਈ ਕੋਈ ਟੁਕੜਾ ਕੰਧ ਦੇ ਵਿਚ ਹੀ ਫਸਿਆ ਹੋਇਐ। ਸਫੈਦੀ ਦਾ ਰੰਗ ਬਿਲਕੁਲ ਫੇਡ ਹੋ ਗਿਐ। ਕੰਧ ਦਾ ਪਲੱਸਤਰ ਫੇਡ ਹੋਈ ਸਫੈਦੀ 'ਚੋਂ ਝਾਤੀਆਂ ਮਾਰਦਾ ਹੈ।

ਬਹੁਤ ਪਹਿਲਾਂ ਜਿਹੜੇ ਘਰਾਂ ਦਾ ਫਰਸ਼ ਲੈਵਲ ਉੱਚਾ ਸੀ ਹੁਣ ਸੜਕ ਦੇ ਬਰਾਬਰ ਆਇਆ ਪਿਐ। ਕਈ ਗੇਟ ਬੰਦ ਹੀ ਨਹੀਂ ਹੋ ਰਹੇ। ਮਿੱਟੀ ਜੰਮ ਗਈ ਐ। ਗੇਟ ਨਾ ਖੁਲ੍ਹਦਾ ਹੈ ਨਾ ਬੰਦ ਹੁੰਦਾ ਹੈ। ਵਿਹੜੇ ਵਿਚ ਬੱਚੇ ਖੇਡ ਰਹੇ ਹਨ। ਪਰ੍ਹਾਂ ਖਸਤਾ ਹਾਲ ਕੁਰਸੀ 'ਤੇ ਬੈਠਾ ਬਜ਼ੁਰਗ ਅਸਮਾਨ ਵੱਲ ਤੱਕੀ ਜਾ ਰਿਹਾ ਹੈ। ਐਨਕ ਨਾਲ ਵੀ ਘੱਟ ਦਿਸਦਾ ਜਾਪਦਾ ਹੈ। ਉਠਕੇ ਤੁਰਦਾ ਹੈ ਤਾਂ ਮਸਾਂ ਹੀ ਤੁਰਿਆ ਜਾਂਦਾ ਹੈ। ਬੱਚਿਆਂ ਦੇ ਧੂਮ ਧੜੱਕੇ ਨਾਲ ਖਿਝ ਚੜ੍ਹਦੀ ਹੈ ਪਰ ਬੋਲ ਨਹੀਂ ਸਕਦਾ। ਉਹ ਸੋਚ ਜਾਂਦਾ ਹੈ ਕਿ ਹੁਣ ਤਾਂ ਉਹ ਵੀ ਕੁਝ ਦਿਨਾਂ ਦਾ ਹੀ ਮਹਿਮਾਨ ਹੈ। ਸ਼ਾਇਦ ਇਸੇ ਕਰਕੇ ਉਹ ਬੱਚਿਆਂ ਨੂੰ ਕੁਝ ਕਹਿੰਦਾ ਕਹਿੰਦਾ ਰੁਕ ਗਿਆ। ਕੁਰਸੀ 'ਤੇ ਬਹਿੰਦਿਆਂ ਡੂੰਘੀ ਸੋਚ 'ਚ ਲਹਿ ਗਿਆ।

ਬਾਜ਼ਾਰ ਹੀ ਬਣਿਆ ਪਿਐ। ਲਗਦੈ ਹਰ ਘਰ ਨੇ ਸੜਕ ਵੱਲ ਖੁਲ੍ਹਦੇ ਕਮਰੇ 'ਚ ਦੁਕਾਨ ਖੋਲ੍ਹ ਲਈ ਐ। ਅੱਡ ਅੱਡ ਤਰ੍ਹਾਂ ਦੀਆਂ ਦੁਕਾਨਾਂ ਨੇ। ਕਰਿਆਨੇ ਦੀ, ਚਾਹ ਦੀ, ਢਾਬਾ, ਸਕੂਟਰ ਰਿਪੇਅਰ। ... ਸਭ ਆਪੋ ਆਪਣੇ ਕੰਮ 'ਚ ਰੁੱਝੇ ਹੋਏ ਨੇ। ਕਈ ਦੁਕਾਨਾਂ 'ਚ ਭੀੜ ਹੈ। ਕਈਆਂ 'ਚ ਟਾਵਾਂ ਟਾਵਾਂ ਗਾਹਕ ਐ। ...

ਪਤਾ ਨਹੀਂ ਲੱਗ ਰਿਹਾ, ਕਿਹੜੀ ਗਲੀ ਮੁੜਨਾ ਹੈ। ਇਸੇ ਸੜਕ ਉੱਤੇ ਡਾਕਟਰ ਦੀ ਕਲੀਨਿਕ ਹੈ ਜਿੱਥੇ ਟਾਵਾਂ ਟਾਵਾਂ ਗਾਹਕ ਹੈ। ਮੈਂ ਪਿਤਾ ਜੀ ਨੂੰ ਦੇਖਦਿਆਂ ਹੀ ਕਲੀਨਿਕ 'ਚ ਜਾ

ਵੜਿਆ। ਪਤਾ ਨਹੀਂ ਕਿਉਂ ਉਨ੍ਹਾਂ ਦਾ ਮੂੰਹ ਮੈਨੂੰ ਆਪਣੇ ਗੌਰੀ ਸ਼ੰਕਰ ਮਾਸਟਰ ਵਰਗਾ ਲੱਗਾ। ਯਾਦ ਐ ਨਾ ਜਿਹੜਾ ਸੁਆਲ ਗ਼ਲਤ ਹੋ ਜਾਣ 'ਤੇ ਪਿੱਠ 'ਤੇ ਘਸੁੰਨ ਤੇ ਥੱਪੜ ਮਾਰਦਾ ਜਾਂਦਾ ਸੀ ਇਕ ਤਾਲ ਵਿਚ। ਸ਼ਾਇਦ ਉਨ੍ਹਾਂ ਮੈਨੂੰ ਪਛਾਣਿਆ ਨਹੀਂ ਸੀ। ਮੇਰੇ ਵੱਲੋਂ ਪੈਰੀਂ ਹੱਥ ਲਾਉਣ 'ਤੇ ਉਹ ਸਮਝ ਗਏ ਸਨ ਕਿ ਮੈਂ ਮਰੀਜ਼ ਤਾਂ ਨਹੀਂ ਸਾਂ। ਪਰ ਉਨ੍ਹਾਂ ਨੂੰ ਮੇਰਾ ਨਾਂ ਚੇਤੇ ਨਹੀਂ ਆ ਰਿਹਾ ਸੀ। ਉਹ ਐਨਾ ਸਮਝ ਗਏ ਸਨ ਕਿ ਮੈਂ ਉਨ੍ਹਾਂ ਦੇ ਬਹੁਤ ਕਰੀਬੀਆਂ ਵਿਚੋਂ ਹਾਂ। ਮੇਰੇ ਮੂੰਹ ਵੱਲ ਵੇਖਦੇ ਉਹ ਮੇਰੇ ਨਾਲ ਕੋਈ ਗੱਲ ਸ਼ੁਰੂ ਕਰਨ ਬਾਰੇ ਸੋਚ ਰਹੇ ਸਨ।...

ਉਨ੍ਹਾਂ ਦੀ ਯਾਦਾਸ਼ਤ ਵੀ ਬੜੀ ਕਮਜ਼ੋਰ ਹੋ ਗਈ ਲਗਦੀ ਹੈ। ਕਿੰਨੀ ਕਿੰਨੀ ਦੇਰ ਯਾਦ ਹੀ ਨਹੀਂ ਆਉਂਦਾ ਕਿ ਕੀ ਗੱਲ ਕਰਨ ਲੱਗੇ ਸਨ। ਗੱਲ ਦੀ ਲੜੀ ਹੀ ਟੁੱਟ ਜਾਂਦੀ ਐ। ਗੱਲ ਕਰਦਿਆਂ ਕਰਦਿਆਂ ਭੁੱਲ ਜਾਂਦੇ ਨੇ ਕਿ ਕੀ ਗੱਲ ਕਰ ਰਹੇ ਸਨ। ਪੁਰਾਣੀ ਗੱਲ ਉਨ੍ਹਾਂ ਨੂੰ ਜਿਵੇਂ ਯਾਦ ਹੀ ਨਹੀਂ ਆਉਂਦੀ। ਕਿੰਨੀ ਕਿੰਨੀ ਦੇਰ ਅੱਖਾਂ ਬੰਦ ਕਰਕੇ ਬੈਠੇ ਰਹਿੰਦੇ ਨੇ। ਮੈਂ ਐਨੀ ਦੇਰ ਪਿੱਛੋਂ ਮਿਲ ਰਿਹਾ ਹਾਂ। ਮੈਂ ਸੋਚਦਾ ਆ ਰਿਹਾ ਸਾਂ ਕਿ ਉਹ ਮੈਨੂੰ ਤਪਾਕ ਨਾਲ ਮਿਲਣਗੇ ਪਰ ਮੇਰੇ ਨਾਲ ਕੋਈ ਯਾਦ ਸਾਂਝੀ ਨਹੀਂ ਕਰ ਰਹੇ। ਸ਼ਾਇਦ ਉਨ੍ਹਾਂ ਨੂੰ ਮੇਰਾ ਨਾਂ ਵੀ ਯਾਦ ਨਹੀਂ ਆ ਰਿਹਾ। ਨਾਂ ਚੇਤੇ ਕਰਨ ਦੀ ਕੋਸ਼ਿਸ਼ ਕਰ ਰਹੇ ਜਾਪਦੇ।

ਇਨ੍ਹਾਂ ਦੀ ਦੁਕਾਨ 'ਤੇ ਗਿਣੇ ਚੁਣੇ ਜਿਹੇ ਮਰੀਜ਼ ਹੀ ਆਉਂਦੇ ਨੇ। ਪੁਰਾਣੇ ਮਰੀਜ਼ ਇਨ੍ਹਾਂ ਦੀ ਦਵਾਈ ਨਾਲ ਹੀ ਠੀਕ ਹੁੰਦੇ ਨੇ। ਫਾਰਮਾਸਿਸਟ ਅੱਧਾ ਡਾਕਟਰ ਹੁੰਦੈ। ਸੇਵਾ ਨਵਿਰਤੀ ਪਿੱਛੋਂ ਇਨ੍ਹਾਂ ਨੇ ਬਸ ਟਾਈਮ ਪਾਸ ਕਰਨ ਲਈ ਹੀ ਕਲੀਨਿਕ ਖੋਲ੍ਹ ਲਈ ਸੀ ਜਿੱਥੇ ਉਹ ਨੇਮ ਨਾਲ ਜਾ ਬੈਠਦੇ ਨੇ। ਘਰ ਤੋਂ ਦੁਕਾਨ ਤਕ ਆਉਂਦਿਆਂ ਜਾਂਦਿਆਂ ਸੈਰ ਹੋ ਜਾਂਦੀ ਐ। ਲੰਘਦੇ ਵੜਦੇ ਆਉਂਦਿਆਂ ਜਾਂਦਿਆਂ ਨਾਲ ਸਾਹਬ ਸਲਾਮ ਹੋ ਜਾਂਦੀ ਐ।

ਭਾਵੇਂ ਪਿਤਾ ਜੀ ਨੇ ਸਿਹਤ ਠੀਕ ਰੱਖਣ ਲਈ ਤੁਰਦੇ ਫਿਰਦੇ ਰਹਿਣ ਦਾ ਗੁ ਅਪਣਾਈ ਰੱਖਿਆ ਹੈ ਪਰ ਹੁਣ ਤਾਂ ਉਨ੍ਹਾਂ ਦੇ ਗੋਡੇ ਤੁਰਨੋਂ ਜੁਆਬ ਦਈ ਜਾਂਦੇ ਨੇ। ਤੁਰਦੇ ਨੇ ਤ ਕੜਕ ਕੜਕ ਜਿਹੀ ਹੁੰਦੀ ਐ। ਦਰਦ ਗਿੱਟਿਆਂ ਤੀਕ ਚਲੀ ਜਾਂਦੀ ਐ। ਜੇ ਖੜ੍ਹ ਜਾਣ ਤਾਂ ਪੈਰ ਦੀਆਂ ਤਲੀਆਂ 'ਚ ਦਰਦ ਹੋਣ ਲਗ ਪੈਂਦੈ। ਬੈਠਣ ਨੂੰ ਦਿਲ ਕਰਦੈ। ਪਰ ਤੁਰ ਹੀ ਪੈਂਦੇ ਨੇ। ਖੂੰ ਫੜੀ ਹੌਲੀ ਹੌਲੀ ਤੁਰਦੇ ਕਲੀਨਿਕ 'ਤੇ ਪਹੁੰਚ ਜਾਂਦੇ ਨੇ। ਦੁਰਗਾ ਮਾਂ ਨੂੰ ਪ੍ਰਣਾਮ ਕਰਦੇ ਨੇ। ਸਾਹਮ ਮਾਤਾ ਜੀ ਦੀ ਫੋਟੋ ਵੀ ਟੰਗੀ ਹੈ। ਮਾਤਾ ਜੀ ਦੀ ਫੋਟੋ ਵੱਲ ਵੇਖਦਿਆਂ ਪਤਾ ਨਹੀਂ ਮੈਨੂੰ ਤੇਰੀ ਭੂਆ ਕਿਉਂ ਚੇਤੇ ਆ ਜਾਂਦੀ ਹੈ। ਦੁਰਗਾ ਮਾਂ ਦੀ ਫੋਟੋ ਸਾਫ ਕਰਕੇ ਮਾਤਾ ਜੀ ਦੀ ਫੋਟੋ ਵੀ ਚੰਗੀ ਤ ਝਾੜ ਦਿੰਦੇ ਹਨ। ਮਾਤਾ ਜੀ ਦੀ ਫੋਟੋ ਵੱਲ ਵੇਖ ਕੇ ਦੁਰਗਾ ਮਾਂ ਵੱਲ ਉਲਾਹਮੇ ਭਰੀਆਂ ਨਜ਼ ਨਾਲ ਤੱਕਣ ਲੱਗਦੇ ਹਨ। ਤੱਕਦੇ ਰਹਿੰਦੇ ਹਨ, ਜਦੋਂ ਤਕ ਕੋਈ ਮਰੀਜ਼ ਨਹੀਂ ਆ ਜਾਂਦਾ।

ਕੁਝ ਦੇਰ ਅੱਖਾਂ ਬੰਦ ਕਰਕੇ ਦੁਰਗਾ ਮਾਂ ਦਾ ਧਿਆਨ ਕਰਦਿਆਂ ਅੰਤਰ ਧਿਆਨ ਹੋ ਬੈਠਦੇ ਹਨ। ਜਦੋਂ ਅੱਖਾਂ ਖੋਲ੍ਹਦੇ ਤਾਂ ਮਾਤਾ ਜੀ ਨਾਲ ਗੱਲਾਂ ਕਰਨ ਲਗਦੇ - ਮੈਨੂੰ ਇ ਇਕੱਲਿਆਂ ਛੱਡ ਗਈ ਐਂ ... ਉਥੇ ਜਾਕੇ ਮੇਰੇ ਲਈ ਵੀ ਕੋਈ ਥਾਂ ਲੱਭਣੀ ਸੀ। ਉਨ੍ਹਾਂ ਨੂੰ ਯ ਕਰਾਉਣਾ ਸੀ ... ਕਿਤੇ ਮੈਨੂੰ ਭੁੱਲ ਹੀ ਨਾ ਜਾਣ। ਨੱਬਿਆਂ ਨੂੰ ਢੁੱਕ ਗਿਆਂ। ਹੁਣ ਭਲਾ ਮੇਰਾ ਇ ਕੀ ਕੰਮ। ਹੁਣ ਤਾਂ ਮੇਰੇ ਨਾਲ ਗੱਲ ਕਰਨ ਦੀ ਕਿਸੇ ਕੋਲ ਵਿਹਲ ਈ ਨਹੀਂ। ....

ਚਲੋ, ਘਰ ਚਲਦੇ ਆਂ। ਉਨ੍ਹਾਂ ਅਚਾਨਕ ਫੈਸਲਾ ਕੀਤਾ।

ਜਦੋਂ ਮੈਂ ਤੈਨੂੰ ਗਲਵੱਕੜੀ ਪਾ ਕੇ ਮਿਲਿਆ ਤਾਂ ਉਨ੍ਹਾਂ ਦੀ ਉਂਗਲ ਠੋਡੀ 'ਤੇ ਆ ਗਈ। ਤਾਂ ਇਹ ਇਹਦਾ ਮਿੱਤਰ ਏ। ਉਨ੍ਹਾਂ ਨੂੰ ਹੌਲੀ ਹੌਲੀ ਮੇਰਾ ਨਾਂ ਵੀ ਚੇਤੇ ਆ ਗਿਆ।



ਬੀਤੇ ਵਰ੍ਹਿਆਂ ਦੀਆਂ ਯਾਦਾਂ ਦੀ ਗਰਦ ਝਾੜਨ ਲੱਗੇ। ਚੁੱਪਚਾਪ ਮੇਰੇ ਵੱਲ ਤੱਕੀ ਜਾ ਰਹੇ ਸਨ। ਬੱਸ ਖਾਮੋਸ਼ੀ ਹੀ ਵਾਰਤਾਲਾਪ ਕਰਦੀ ਰਹੀ।

ਕੁਝ ਖਾਣ ਲਈ ਆਇਆ ਤਾਂ ਪਲੇਟ ਮੇਰੇ ਵੱਲ ਵਧਾਈ। ਆਪ ਤਾਂ ਉਨ੍ਹਾਂ ਕੁਝ ਚੁੱਕਿਆ ਈ ਨਹੀਂ। ਬੱਸ ਪੁੱਤਰ ... ਨਾ ਮਿੱਠਾ ਖਾ ਹੁੰਦੈ ...ਨਾ ਸਲੂਣਾ ਖਾ ਹੁੰਦੈ ...ਬਸ ਦੇਖ ਕੇ ਈ ਮਨ ਭਰ ਜਾਂਦੈ। ...ਐਨਾ ਧਿਆਨ ਰੱਖਣ ਦੇ ਬਾਵਜੂਦ ਵੀ ਨਾ ਗੋਡੇ ਸਾਥ ਦੇ ਰਹੇ ਨੇ, ਨਾ ਅੱਖਾਂ, ਨਾ ਦੰਦ, ਨਾ ਮਿਹਦਾ। ਜੇ ਪੂਰੇ ਮਨ ਨਾਲ ਖਾ ਲਿਆ ਜਾਵੇ ਤਾਂ ਕੁਝ ਵੀ ਵਾਪਰ ਜਾਣ ਲਈ ਬਸ ਬਹਾਨਾ ਈ ਬਣਦੈ।

ਬੱਚੇ ਖਰਮਸਤੀਆਂ ਕਰਦੇ ਫਿਰਦੇ ਹਨ। ਅੰਨ੍ਹੇਵਾਹ ਦੌੜਦੇ ਕਿਸੇ ਚੀਜ਼ 'ਚ ਵੱਜਣੋਂ ਮਸਾਂ ਈ ਬਚਦੇ ਨੇ। ਉਹ ਉਨ੍ਹਾਂ ਨੂੰ ਧਿਆਨ ਨਾਲ ਖੇਡਣ ਲਈ ਵੀ ਨ੍ਹੀਂ ਕਹਿੰਦੇ। ਬਸ ਬੈਠੇ ਉਨ੍ਹਾਂ ਦੀਆਂ ਸ਼ਰਾਰਤਾਂ ਵੱਲ ਦੇਖਦੇ ਰਹਿੰਦੇ ਹਨ।

ਜਦੋਂ ਤੇਰੇ ਸੱਟ ਫੇਟ ਲੱਗ ਜਾਂਦੀ ਹੁੰਦੀ ਸੀ ਤਾਂ ਕਿਵੇਂ ਚੀਕ ਉਠਿਆ ਕਰਦੇ ਸਨ। ਪਰ ਹੁਣ ਤਾਂ ਜਿਵੇਂ ਕੁਝ ਹੋ ਹੀ ਨਹੀਂ ਰਿਹਾ। ਜਾਂ ਜਿਵੇਂ ਕੁਝ ਦਿਸ ਹੀ ਨਹੀਂ ਰਿਹਾ। ਸ਼ਾਇਦ ਉਨ੍ਹਾਂ ਨੇ ਹੁਣ ਇਹ ਸੋਚਣਾ ਸ਼ੁਰੂ ਕਰ ਦਿੱਤੇ ਕਿ ਉਹਦੀ ਹੁਣ ਇਹ ਜ਼ਿੰਮੇਵਾਰੀ ਨਹੀਂ। ਉਹ ਆਪਣੀ ਜ਼ਿੰਮੇਵਾਰੀ ਨਿਭਾਅ ਚੁੱਕੇ ਨੇ। ਇਨ੍ਹਾਂ ਪ੍ਰਤੀ ਜਿਹਦੀ ਜ਼ਿੰਮੇਵਾਰੀ ਬਣਦੀ ਐ ਉਹੀਓ ਸੋਚੇਗਾ। ਬੇਵਸ ਜਿਹੇ ਹੋਕੇ ਬਹਿ ਗਏ ਹਨ।

ਪੁਰਾਣੀਆਂ ਯਾਦਾਂ ਦੀਆਂ ਟਿੰਡਾਂ ਪੁੱਠੀਆਂ ਗਿੜਦੀਆਂ ਰਹੀਆਂ। ਜੋ ਕੁਝ ਵੀ ਯਾਦ ਆ ਰਿਹਾ ਸੀ ਹਾਸੇ ਦਾ ਮੋਤੀਆ ਚੁਫੇਰੇ ਬਿਖਰਦਾ ਰਿਹਾ। ਭਾਵੇਂ ਵਾਪਸ ਮੁੜਨ ਨੂੰ ਦਿਲ ਨਹੀਂ ਸੀ ਮੰਨ ਰਿਹਾ। ਪਰ ਉਥੇ ਦੀਆਂ ਕੁਝ ਮਜਬੂਰੀਆਂ ਸਨ ਜੋ ਮੁੜਨ ਲਈ ਵਾਰ ਵਾਰ ਉਕਸਾ ਰਹੀਆਂ ਸਨ, ਇਸ਼ਾਰੇ ਕਰ ਰਹੀਆਂ ਸਨ।

ਵਾਪਸ ਮੁੜਦਿਆਂ ਮੈਨੂੰ ਛੋਟੀ ਛੋਟੀ ਗੱਲ ਚੇਤੇ ਆ ਰਹੀ ਸੀ। ਜਿਹੜੀਆਂ ਗੱਲਾਂ ਮੈਂ ਕਰ ਨਹੀਂ ਸਕਿਆ ਉਨ੍ਹਾਂ ਨੂੰ ਯਾਦ ਕਰਦਿਆਂ ਮੈਂ ਕਦੇ ਹੱਸ ਪੈਂਦਾ... ਕਦੇ ਉਦਾਸ ਹੋ ਜਾਂਦਾ .... ਕਦੇ ਬਹੁਤ ਪੁਰਾਣੀ ਗੱਲ ਯਾਦ ਆਉਣ 'ਤੇ ਖਿਲਖਿਲਾ ਕੇ ਹੱਸ ਪੈਂਦਾ। ਸੜਕ ਬਹੁਤ ਲੰਮੀ ਹੋ ਗਈ ਲਗਦੀ। ਮੈਨੂੰ ਲਗਦਾ ਜਿਵੇਂ ਗੱਡੀ ਬਹੁਤ ਹੌਲੀ ਤੁਰ ਰਹੀ ਹੋਵੇ। ਪੁਰਾਣਾ ਸ਼ਹਿਰ ਬਹੁਤ ਪਿੱਛੇ ਰਹਿ ਗਿਆ। ਭਾਵੇਂ ਮੈਂ ਹੁਣ ਵਾਲੇ ਸ਼ਹਿਰ ਦੀ ਜੂਹ 'ਚ ਆ ਗਿਆ ਪਰ ਮੈਨੂੰ ਲਗਦਾ ਜਿਵੇਂ ਮੈਂ ਅਜੇ ਵੀ ਉਸੇ ਸ਼ਹਿਰ ਦੀਆਂ ਗਲੀਆਂ 'ਚ ਘੁੰਮ ਰਿਹਾ ਹੋਵਾਂ। ਗੱਡੀ ਸਾਈਡ 'ਤੇ ਲਗਾ ਕੇ, ਜਿਹਨੂੰ ਨਹੀਂ ਮਿਲ ਸਕਿਆ ਉਹਨੂੰ ਟੈਲੀਫੂਨ ਕਰਨ ਲਗਦਾਂ। ਲਗਦਾ ਜਿਵੇਂ ਵਰ੍ਹਿਆਂ ਤੋਂ ਤੁਰਿਆ ਹੋਵਾਂ ਤੇ ਸਫਰ ਮੁੱਕਣ 'ਚ ਹੀ ਨਾ ਆ ਰਿਹਾ ਹੋਵੇ।.....

ਗਲੀ ਵੱਲ ਨੂੰ ਮੁੜਿਆ ਤਾਂ ਤਰਵੰਜਾ ਇਕਵੰਜਾ ਵਾਲਾ ਖੜ੍ਹਾ ਦਿਖਿਆ। ਗੱਡੀ ਆਪਣੇ ਆਪ ਰੁਕ ਗਈ। ਐਧਰ ਓਧਰ ਦੀਆਂ ਗੱਲਾਂ ਕਰ ਹੀ ਰਹੇ ਸਾਂ ਕਿ ਸਾਹਮਣੇ ਦੁੱਧ ਵਾਲਾ ਜਾਂਦਾ ਦਿਸਿਆ। ਮੈਂ ਉਹਨੂੰ ਆਵਾਜ਼ ਮਾਰੀ "ਭੋਲੇ ... ਦੁੱਧ ਪਾ ਜਾਈਂ ... ਕਿਤੇ ਲਾਕ ਦੇਖ ਕੇ ਮੁੜਜੇਂ।" ਤਰਵੰਜਾ ਇਕਵੰਜਾ ਵਾਲਾ ਮੇਰੇ ਵੱਲ ਹੈਰਾਨ ਹੋਇਆ ਦੇਖ ਰਿਹਾ ਸੀ ਕਿ ਮੈਨੂੰ ਬੀਰ੍ਹੇ ਵਿਚ ਭੋਲਾ ਈ ਕਿਉਂ ਦਿਸਦੈ। ਮੈਨੂੰ ਵੀ ਇਹ ਸਮਝ ਨਹੀਂ ਸੀ ਆ ਰਹੀ ਕਿ ਐਧਰ ਦੇ ਚਿਹਰਿਆਂ 'ਚ ਉਧਰ ਦੇ ਚਿਹਰੇ ਰਲਗੱਡ ਕਿਉਂ ਹੋਈ ਜਾਂਦੇ ਹਨ। ਮੈਂ ਸੋਚ ਰਿਹਾ ਸਾਂ ਕਿ ਕੀ ਇਹ ਵਧਦੀ ਉਮਰ ਦਾ ਅਸਰ ਹੈ, ਵੈਰਾਗ ਦਾ ਅਸਰ ਹੈ ਜਾਂ ਕੁਝ ਹੋਰ....

[313/1, ਆਦਰਸ਼ ਨਗਰ, ਨੇੜੇ ਸੀਨੀਅਰ ਸੈਕੰਡਰੀ ਸਕੂਲ, ਮਨੀਮਾਜਰਾ, ਚੰਡੀਗੜ੍ਹ]

# ਜਰਨੈਲ ਸਿੰਘ ਸੇਖਾ ਨਾਲ ਖੁਲ੍ਹੀ ਗੱਲਬਾਤ


## ਸਤਨਾਮ ਸਿੰਘ ਢਾਅ


*ਇਸ ਸਮੇਂ ਕੈਨੇਡਾ ਵਿਚ ਵਸਦਾ ਜਰਨੈਲ ਸਿੰਘ ਸੇਖਾ ਇਕ ਬਹੁਵਿਧਾਈ ਲੇਖਕ ਹੈ। ਸਾਹਿੱਤ- ਸਿਰਜਣਾ ਦਾ ਆਪਣਾ ਸਫ਼ਰ ਉਸਨੇ ਛੋਟੀ ਉਮਰ ਤੋਂ ਹੀ ਸ਼ੁਰੂ ਕਰ ਲਿਆ ਸੀ। ਉਸ ਨੇ ਪਹਿਲਾਂ ਕਵਿਤਾ, ਕਹਾਣੀ ਅਤੇ ਫੇਰ ਨਾਵਲ ਲਿਖੇ। ਉਸ ਦੀਆਂ ਰਚਨਾਵਾ ਉੱਤੇ ਸਮੇਂ ਸਮੇਂ, ਭਾਵੇਂ ਬਹੁਤੀ ਤਾਂ ਨਹੀਂ, ਚਰਚਾ ਹੁੰਦੀ ਰਹੀ ਹੈ। ਬਹੁਤੀ ਪਛਾਣ ਜਰਨੈਲ ਸਿੰਘ ਸੇਖਾ ਦੀ ਉਦੋਂ ਬਣੀ ਜਦੋਂ ਉਸਨੇ ਕੈਨੇਡਾ ਪਰਵਾਸ ਕੀਤਾ ਅਤੇ ਪਰਵਾਸੀਆਂ ਦੀ ਜ਼ਿੰਦਗੀ ਨੂੰ ਬਹੁਤ ਨੇੜਿਉਂ ਦੇਖ ਤੇ ਹੰਢਾ ਕੇ ਉਸਨੂੰ ਰਚਨਾਤ੍ਮਕ ਪ੍ਰਗਟਾਅ ਦਿੱਤਾ। ਕੈਨੇਡਾ ਆ ਕੇ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਲਈ ਜਿਨ੍ਹਾਂ ਸਮੱਸਿਆਵਾਂ ਨਾਲ ਦੋ-ਚਾਰ ਬਹੁਤੇ ਪਰਵਾਸੀਆਂ ਨੂੰ ਹੋਣਾ ਪੈਂਦਾ ਹੈ, ਜਰਨੈਲ ਸਿੰਘ ਨੂੰ ਵੀ ਹੋਣਾ ਪਿਆ। ਉਸਨੇ ਪਰਵਾਸ ਵਾਲਾ ਜੀਵਨ ਜਿਉਂਦਿਆਂ ਆਪਣੇ ਅਨੁਭਵ ਦੇ ਆਧਾਰ 'ਤੇ ਤਿੰਨ ਨਾਵਲਾਂ ਨੂੰ ਜਨਮ ਦਿੱਤਾ, ਜਿੰਨ੍ਹਾਂ ਸਦਕਾ ਪਰਵਾਸੀ ਸਾਹਿਤ ਖਾਸਕਰ ਪਰਵਾਸੀ ਨਾਵਲ ਦੇ ਖੇਤਰ ਵਿਚ ਉਸਦਾ ਨਾਂ ਸਥਾਪਤ ਹੋ ਗਿਆ ਹੈ। ਜਰਨੈਲ ਸਿੰਘ ਸੇਖਾ ਇਕ ਪਰਿਪੱਕ ਸ਼ੈਲੀਕਾਰ ਹੈ ਅਤੇ ਉਸਦਾ ਬਿਰਤਾਂਤਕ ਅੰਦਾਜ਼ ਪਾਠਕ ਨੂੰ ਖਿੱਚ ਪਾਉਂਦਾ ਹੈ। ਪਰਵਾਸੀ ਜ਼ਿੰਦਗੀ ਦਾ ਬਹੁ ਯਥਾਰਥਕ ਚਿਤਰਨ ਕਰਦਿਆਂ ਪਦਾਰਥਕ ਪ੍ਰਾਪਤੀ ਲਈ ਪਰਵਾਸੀਆਂ ਦੇ ਟੁੱਟਦੇ ਜੁੜਦੇ ਪਰਿਵਾਰ ਰਿਸ਼ਤਿਆਂ, ਔਰਤਾਂ ਦੀਆਂ ਸਮੱਸਿਆਵਾਂ ਤੇ ਤੀਜੀ ਪੀੜ੍ਹੀ ਦੇ ਰਾਤੋ ਰਾਤ ਅਮੀਰ ਹੋਣ ਦੇ ਸੁਪਨਿਆਂ ਨੂੰ ਢੁਕਵੇਂ ਭਾਸ਼ਾਈ ਮੁਹਾਵਰੇ ਰਾਹੀਂ ਉਸਨੇ ਪ੍ਰਗਟ ਕੀਤਾ ਹੈ। ਕੈਨੇਡਾ ਦੇ ਬਹੁ-ਕੌਮ ਸਮਾਜ ਵਿਚ ਵਿਚਰਦੇ ਆਵਾਸੀ ਪੰਜਾਬੀਆਂ ਦੇ ਨਾਲ ਨਾਲ ਦੂਜੇ ਭਾਈਚਾਰਿਆਂ ਦੇ ਪਾਤਰਾਂ ਨੂੰ ਵੀ ਉਸਨੇ ਬਾਖ਼ੂਬੀ ਚਿੱਤਰਿਆ ਹੈ। ਇਸੇ ਤੱਥ ਨੇ ਗੰਭੀਰ ਸਾਹਿਤਕ ਹਲਕਿਆਂ ਵਿਚ ਉਸ ਨੂੰ ਆਦ ਦੁਆਇਆ ਹੈ। ਕੁਝ ਸਮਾਂ ਪਹਿਲਾਂ ਕੈਨੇਡਾ ਦੇ ਅਲਬਰਟਾ ਪ੍ਰਾਂਤ ਦੇ ਵੱਡੇ ਸ਼ਹਿਰ ਕੈਲਗਰੀ ਵਿ ਉਸਨੂੰ ਸਨਮਾਨਿਆ ਗਿਆ ਸੀ। ਉਸ ਸਮੇਂ ਜਰਨੈਲ ਸਿੰਘ ਸੇਖਾ ਨਾਲ ਕੀਤੀ ਗੱਲਬਾਤ ਵਿ ਕੁਝ ਅੰਸ਼ ਪੇਸ਼ ਹਨ।*

***ਸੇਖਾ ਜੀ, ਪਹਿਲਾਂ ਆਪਣੇ ਬਚਪਨ ਅਤੇ ਪਰਿਵਾਰਕ ਪਿਛੋਕੜ ਬਾਰੇ ਕੁਝ ਦੱਸੋ।***

ਢਾਹ ਸਾਹਿਬ, ਪਿੰਡ ਮੇਰਾ ਸੇਖਾ ਕਲਾਂ, ਜ਼ਿਲ੍ਹਾ ਮੋਗਾ ਹੈ। ਜਨਮ ਮੇਰਾ ਇਕ ਛੋਟੇ ਕਿਸਾ ਪਰਿਵਾਰ ਵਿਚ ਹੋਇਆ। ਮੇਰੇ ਬਾਪ ਹੁਰੀਂ ਚਾਰ ਭਰਾ ਸਨ। ਮਾਲਕੀ ਦੀ ਜ਼ਮੀਨ 12 ਘੁਮਾਂ ਸੀ ਅੱਡ ਹੋਣ 'ਤੇ ਤਿੰਨ ਘੁਮਾਂ ਹਿੱਸੇ ਵਿਚ ਆਈ। ਬਾਪ ਮੇਰਾ ਹਿੱਸੇ ਠੇਕੇ ਉਪਰ ਜ਼ਮੀਨ ਲੈ ਕੇ ਵਾ ਕਰਦਾ ਸੀ ਤੇ ਘਰ ਦਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਚਲਦਾ ਸੀ। ਮੇਰੇ ਜਨਮ ਤੇ ਜਨਮ ਤਾਰੀ ਬਾਰੇ ਵੀ ਭੰਬਲ ਭੂਸਾ ਹੀ ਹੈ ਕਿਉਂਕਿ ਮੇਰੀ ਜਨਮ ਤਾਰੀਖ ਨਾ ਆਪਣੇ ਪਿੰਡ ਦੇ ਜਨਮ ਰਜਿਸ ਵਿਚੋਂ ਲੱਭੀ,ਨਾ ਨਾਨਕੇ ਪਿੰਡੋਂ,ਨਾ ਫਰੀਦਕੋਟ ਜਾਂ ਫੀਰੋਜ਼ਪੁਰ ਵਾਲੇ ਸੀ.ਐੱਮ.ਓ. ਦੇ ਦਫ ਵਿਚੋਂ। ਇਸ ਬਾਰੇ ਮੈਂ 'ਯਾਦਾਂ ਦੇ ਝਰੋਖੇ 'ਚੋਂ' ਲੇਖ-ਲੜੀ ਵਿਚ 'ਮੇਰਾ ਜਨਮ ਤੇ ਜਨਮ ਤਾਰੀਖ ਭੰਬਲ ਭੂਸਾ' ਦੇ ਸਿਰਲੇਖ ਹੇਠ ਇਕ ਲੇਖ ਵੀ ਲਿਖਿਆ ਹੈ। ਮਾਂ ਦੇ ਦੱਸਣ ਅਨੁਸਾਰ ਮੇਰਾ ਜ 22 ਪੋਹ 1992 ਬਿਕਰਮੀ ਨੂੰ ਹੋਇਆ। ਦਸਵੀਂ ਦੇ ਸਰਟੀਫੀਕੇਟ ਉਪਰ ਪਹਿਲੀ ਅਗ 1934 ਹੈ। ਮੈਨੂੰ ਦੂਸਰੀ ਜਮਾਤ ਵਿਚ ਪੜ੍ਹਦਿਆਂ ਤਕ ਦੀ ਆਪਣੇ ਬਚਪਨ ਬਾਰੇ ਕੋਈ ਗੱਲ ਯ ਨਹੀਂ। ਉਂਝ ਬਚਪਨ ਮਿੱਟੀ ਘੱਟੇ ਵਿਚ ਖੇਡਦਿਆਂ ਤੇ ਪਸ਼ੂ ਚਰਾਉਂਦਿਆਂ ਹੀ ਬੀਤਿਆ, ਜਿਹਾ ਉਹਨਾਂ ਸਮਿਆਂ ਵਿਚ ਆਮ ਪਿੰਡਾਂ ਦੇ ਮੁੰਡਿਆਂ ਦਾ ਬੀਤਦਾ ਸੀ।



***ਆਪਣੀ ਮੁੱਢਲੀ ਵਿੱਦਿਆ, ਉੱਚ ਵਿੱਦਿਆ ਅਤੇ ਉਸ ਤੋਂ ਬਾਅਦ ਦੇ ਕੰਮਾਂ-ਕਾਰਾਂ ਬਾਰੇ।***

ਗੁਰਦਵਾਰੇ ਵਿਚੋਂ ਧਰਤੀ ਉਪਰ ੳ ਅ ਲਿਖਦਿਆਂ ਪੰਜਾਬੀ ਸਿੱਖੀ। ਪੰਜ ਜਮਾਤਾਂ ਪਿੰਡ ਦੇ ਸਕੂਲ ਵਿਚੋਂ ਪਾਸ ਕਰਕੇ ਰੋਡਿਆਂ ਵਾਲੇ ਸਕੂਲ (ਜੀ.ਐਨ.ਡੀ.ਮਾਲਵਾ ਖਾਲਸਾ ਹਾਈ ਸਕੂਲ ਗੁਰੂ ਤੇਗ ਬਹਾਦਰ ਗੜ੍ਹ, ਰੋਡੇ, ਤਹਿਸੀਲ ਮੋਗਾ) ਵਿਚ ਮੁੜ ਪੰਜਵੀਂ ਵਿਚ ਹੀ ਦਾਖਲ ਹੋਣਾ ਪਿਆ ਕਿਉਂਕਿ ਮੈਂ ਪੰਜਵੀਂ ਅੰਗ੍ਰੇਜ਼ੀ ਵਿਸ਼ੇ ਨਾਲ ਪਾਸ ਨਹੀਂ ਸੀ ਕੀਤੀ। ਇਸ ਸਕੂਲ ਵਿਚੋਂ ਦਸਵੀਂ ਪਾਸ ਕਰਨ ਮਗਰੋਂ ਮਿਸ਼ਨ ਸਕੂਲ ਮੋਗਾ ਵਿਚੋਂ ਜੇ.ਬੀ.ਟੀ. ਕਰਕੇ ਜੂਨ 1955 ਵਿਚ ਸਰਕਾਰੀ ਪ੍ਰਾਇਮਰੀ ਸਕੂਲ ਅਬੋਹਰ ਦੀ ਇਕ ਬਸਤੀ 'ਅਜ਼ੀਮ ਗੜ੍ਹ' ਪੜ੍ਹਾਉਣ ਜਾ ਲੱਗਿਆ। 1956 ਵਿਚ 'ਗਿਆਨੀ' ਪਾਸ ਕਰ ਲਈ ਤੇ ਅਗਲੇ ਸਾਲ ਐੱਫ.ਏ. ਅੰਗਰੇਜ਼ੀ ਦਾ ਇਮਤਿਹਾਨ ਦਿੱਤਾ ਪਰ ਫੇਲ੍ਹ ਹੋ ਗਿਆ ਤੇ ਕਈ ਕਾਰਨਾਂ ਕਰਕੇ ਪੜ੍ਹਾਈ ਵਿਚੇ ਛੱਡਣੀ ਪਈ। ਦਸ ਸਾਲ ਮਗਰੋਂ ਫਿਰ ਕਿਤਾਬਾਂ ਚੁੱਕ ਲਈਆਂ ਤੇ ਸੰਨ 74 ਵਿਚ ਐੱਮ.ਏ. ਪੰਜਾਬੀ ਕਰਨ ਮਗਰੋਂ ਸਿਲੇਬਸ ਦੀਆਂ ਕਿਤਾਬਾਂ ਨੂੰ ਅਲਵਿਦਾ ਕਹਿ ਦਿੱਤੀ। ਦਸਵੀਂ ਤੋਂ ਬਾਅਦ ਸਾਰੀ ਪੜ੍ਹਾਈ ਪ੍ਰਾਈਵੇਟ ਕੀਤੀ। ਪ੍ਰਾਇਮਰੀ ਸਕੂਲ ਤੋਂ ਸ਼ੁਰੂ ਕਰਕੇ ਮਿਡਲ,ਹਾਈ,ਹਾਇਰ ਸੈਕੰਡਰੀ ਤੇ ਸੀਨੀਅਰ ਸੈਕੰਡਰੀ ਸਕੂਲ ਤਕ ਪੜ੍ਹਾਇਆ ਅਤੇ 31 ਜੁਲਾਈ 1992 ਨੂੰ ਭਾਸ਼ਾ ਅਧਿਆਪਕ ਦੇ ਤੌਰ 'ਤੇ ਸੇਵਾ ਮੁਕਤ ਹੋਇਆ। ਪੜ੍ਹਾਉਂਦੇ ਸਮੇਂ ਟੀਚਰਜ਼ ਯੂਨੀਅਨ ਵਿਚ ਵੀ ਸਰਗਰਮ ਹਿੱਸਾ ਲੈਂਦਾ ਰਿਹਾ ਹਾਂ ਅਤੇ ਸਕੂਲ ਭਲਾਈ ਦੇ ਕੰਮਾਂ ਵਿਚ ਵੀ ਯਥਾਯੋਗ ਹਿੱਸਾ ਪਾਉਂਦਾ ਰਿਹਾ। ਜਿਸ ਸਕੂਲ ਵਿਚ ਵੀ ਪੜ੍ਹਾਇਆ, ਉੱਥੇ ਦੀਆਂ ਇਮਾਰਤਾਂ ਬਣਵਾਉਣ ਵੱਲ ਵਿਸ਼ੇਸ਼ ਧਿਆਨ ਦਿੱਤਾ।

***ਤੁਸੀਂ ਇਹ ਕਦੋਂ ਮਹਿਸੂਸ ਕੀਤਾ ਕਿ ਤੁਹਾਡੇ ਅੰਦਰ ਇਕ ਲਿਖਾਰੀ ਬੈਠਾ ਹੈ?***

ਮੈਨੂੰ ਤਾਂ ਅੱਜ ਤਕ ਵੀ ਪਤਾ ਨਹੀਂ ਲੱਗਾ ਕਿ ਮੇਰੇ ਅੰਦਰ ਕੋਈ ਲਿਖਾਰੀ ਵੀ ਬੈਠਾ ਹੈ। ਪਤਾ ਵੀ ਕਿਵੇਂ ਲਗਦਾ ਜਦੋਂ ਕਿ ਸਾਡਾ ਇਲਾਕਾ ਬਹੁਤ ਪਛੜਿਆ ਹੋਇਆ ਸੀ। ਨੇੜ ਤੇੜ ਕੋਈ ਹਾਈ ਸਕੂਲ ਵੀ ਨਹੀਂ ਸੀ। ਪੰਜ ਹਜ਼ਾਰ ਦੀ ਅਬਾਦੀ ਵਾਲੇ ਪਿੰਡ ਵਿਚ ਮੈਥੋਂ ਪਹਿਲਾਂ ਦਸਵੀਂ ਪਾਸ ਕਰਨ ਵਾਲੇ ਕੇਵਲ ਤਿੰਨ ਬੰਦੇ ਸਨ। ਘਰ ਦੇ ਵੀ ਸਭ ਅਨਪੜ੍ਹ। ਹਾਂ! ਗੁਰਦਵਾਰੇ ਵਿਚ ਗੁਰਮੁਖੀ ਪੜ੍ਹਿਆ ਮੇਰਾ ਇਕ ਚਾਚਾ ਸੀ,ਜਿਹੜਾ ਕਵੀਸ਼ਰੀ ਜੱਥੇ ਨਾਲ ਚਲਿਆ ਜਾਂਦਾ ਸੀ। ਉਹ ਮੈਨੂੰ ਕਦੀ ਕਦਾਈਂ ਗੁਰਦਵਾਰੇ ਵਿਚ ਪੜ੍ਹਨ ਲਈ ਕੋਈ ਕਵਿਤਾ ਦੇ ਦਿੰਦਾ। ਮੈਂ ਉਹ ਕਵਿਤਾ ਆਪਣੀ ਟਾਟੀ ਜਿਹੀ ਅਵਾਜ਼ ਵਿਚ ਸੁਣਾ ਦਿੰਦਾ। ਇਕ ਵਾਰ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਪੁਰਬ 'ਤੇ ਇਕ ਕਵਿਤਾ ਪੜ੍ਹਨ ਲਈ ਦਿੱਤੀ,ਜਿਸ ਦੇ ਇਹ ਬੋਲ ਮੈਨੂੰ ਅੱਜ ਵੀ ਯਾਦ ਹਨ: '*ਪੋਹ ਸੁਦੀ ਸੱਤਵੀਂ ਜੀ, ਸਾਲ ਸਤਾਰਾਂ ਸੌ ਅਜਿਆਰੇ। ਮੈਂ ਐਸੇ ਪ੍ਰੀਤਮ ਦੇ ਜਾਵਾਂ ਚਰਨਾਂ ਤੋਂ ਬਿਲਹਾਰੇ।*' ਮੈਂ ਚਾਚੇ ਕੋਲੋਂ ਪੁੱਛ ਲਿਆ, "ਚਾਚਾ, ਆਹ, ਅਜਿਆਰੇ ਦਾ ਮਤਲਬ ਕੀ ਹੋਇਆ?" ਉਸ ਕਿਹਾ, "ਤੁਕ ਨਾਲ ਤੁਕ ਮਿਲ ਜਾਵੇ। ਮਤਬਲ ਨੂੰ ਕੌਣ ਪੁਛਦੈ।" ਮੈਂ ਸੋਚਿਆ ਕਿ ਇਉਂ ਤਾਂ ਤੁਕ ਨਾਲ ਤੁਕ ਮੈਂ ਵੀ ਮਿਲਾ ਸਕਦਾਂ। ਤੇ ਮੈਂ ਤੁਕਾਂ ਜੋੜਨ ਲੱਗ ਪਿਆ। ਇਸ ਘਟਨਾ ਨੂੰ ਅੰਦਰ ਬੈਠੇ ਲਿਖਾਰੀ ਦਾ ਪਤਾ ਲੱਗਣ ਬਾਰੇ ਕਹਿ ਸਕਦੇ ਹਾਂ।

***ਤੁਹਾਡੀ ਗੱਲ ਬਾਤ ਤੋ ਪਤਾ ਲੱਗਦੈ ਕਿ ਤੁਹਾਡੇ ਘਰ ਦਾ ਮਾਹੌਲ ਤਾਂ ਸਾਹਿਤਕ ਨਹੀਂ ਸੀ। ਤਹਾਨੂੰ ਸਾਹਿਤਕ ਪ੍ਰੇਰਨਾ ਕਿਤਾਬਾਂ ਪੜ੍ਹ ਕੇ ਹੀ ਹੋਈ ਜਾਂ ਕਿਸੇ ਸ਼ਖ਼ਸੀਅਤ ਵੱਲੋਂ ਪ੍ਰੇਰਨਾ ਮਿਲੀ?***

ਸਾਡਾ ਸਕੂਲ ਪਿੰਡ ਤੋਂ ਦਸ ਕਿਲੋਮੀਟਰ ਦੂਰ ਸੀ। ਬਹੁਤਾ ਸਮਾਂ ਤਾਂ ਰਾਹਾਂ ਵਿਚ ਹੀ ਲੰਘ ਜਾਂਦਾ। ਤੇ ਘਰ ਜਾ ਕੇ ਖੇਤੀ ਦੇ ਕੰਮ ਵਿਚ ਵੀ ਹੱਥ ਵਟਾਉਣਾ ਪੈਂਦਾ। ਇਸ ਲਈ ਕਿਤਾਬਾਂ ਪੜ੍ਹਨ ਦਾ

ਸਮਾਂ ਹੀ ਕਦੋਂ ਮਿਲਦਾ ਸੀ। ਖਾਲਸਾ ਸਕੂਲ ਵਿਚ ਸਾਹਿਤਕ ਕਿਤਾਬਾਂ ਦੀ ਉਂਝ ਵੀ ਬਹੁਤ ਘਾਟ ਸੀ। ਧਾਰਮਿਕ ਕਿਤਾਬਾਂ ਸਨ ਜਿਹੜੀਆਂ ਪੜ੍ਹਨ ਨੂੰ ਮਿਲਦੀਆਂ। ਵੈਸੇ ਮੈਂ ਤੀਜੀ ਚੌਥੀ ਵਿਚ ਹੀ ਕਿੱਸੇ ਪੜ੍ਹਨ ਲੱਗ ਪਿਆ ਸੀ। ਅਤੇ ਸੱਤਵੀਂ ਵਿਚ ਜਾਸੂਸੀ ਨਾਵਲ 'ਚੰਦਰ ਕਾਂਤਾ' ਦੇ ਕਈ ਭਾਗ ਪੜ੍ਹੇ। ਇਹ ਕਹਿ ਸਕਦੇ ਹਾਂ ਕਿ ਤੁਕਾਂ ਜੋੜਨ ਦੀ ਪ੍ਰੇਰਨਾ ਆਪਣੇ ਚਾਚੇ ਕੋਲੋਂ ਮਿਲੀ। ਸਾਹਿਤਕ ਮਾਹੌਲ ਮੋਗੇ ਜੇ.ਬੀ.ਟੀ. ਕਰਦਿਆਂ ਬਣਿਆ ਕਿਉਂਕਿ ਉੱਥੇ ਹਰ ਸ਼ਨਿਚਰਵਾਰ ਮਨੋਰੰਜਨ ਸਭਾ ਲਗਦੀ ਸੀ, ਜਿਸ ਵਿਚ ਵਾਰੀ ਸਿਰ ਹਰ ਕਿਸੇ ਨੂੰ ਕੁਝ ਨਾ ਕੁਝ ਸੁਣਾਉਣਾ ਪੈਂਦਾ। ਉੱਥੇ ਹੀ ਜਸਵੰਤ ਸਿੰਘ ਕੰਵਲ ਨਾਲ ਮੇਲ ਹੋਇਆ ਤੇ ਅਸੀਂ ਲਿਖਾਰੀ ਸਭਾ ਮੋਗਾ ਦੀ ਸਥਾਪਨਾ ਕਰ ਲਈ। ਇੱਥੇ ਹੀ ਸਾਹਿਤਕ ਰਸਾਲੇ ਤੇ ਕਿਤਾਬਾਂ ਪੜ੍ਹਨ ਨੂੰ ਮਿਲੀਆਂ ਅਤੇ ਖਰੀਦਣ ਨੂੰ ਵੀ। ਇਨ੍ਹਾਂ ਦਿਨਾਂ ਵਿਚ ਹੀ ਮੇਰੇ ਗੀਤ ਅਤੇ ਕਵਿਤਾਵਾਂ ਮਾਸਕ ਪੱਤਰਾਂ ਵਿਚ ਛਪਣ ਲੱਗੇ। ਜਸਵੰ ਸਿੰਘ ਕੰਵਲ ਦੀ ਪ੍ਰੇਰਨਾ ਨਾਲ ਕਵਿਤਾ ਤੋਂ ਕਹਾਣੀ ਵੱਲ ਮੋੜ ਕੱਟਿਆ। ਇਉਂ ਮੂਲ ਰੂਪ ਵਿਚ ਮੈਂ ਸਮਝਦਾ ਹਾਂ ਕਿ ਮੈਨੂੰ ਸਾਹਿਤਕ ਪਿੜ ਵਿਚ ਲਿਆਉਣ ਵਾਲੀ ਸ਼ਖਸੀਅਤ ਜਸਵੰਤ ਸਿੰਘ ਕੰਵਲ ਹੀ ਹੈ। ਮੈਂ ਇਹ ਵੀ ਦੱਸ ਦਿਆਂ ਕਿ ਪਹਿਲਾਂ ਮੈਂ ਜਿਹੜੇ ਕੁਝ ਗੀਤ ਤੇ ਕਵਿਤਾਵਾਂ ਲਿਖੀਆਂ ਉ 'ਜੇ.ਐਸ.ਕੰਵਲ' ਦੇ ਨਾਮ ਹੇਠ ਲਿਖੀਆਂ ਸਨ। ਕੰਵਲ ਸਾਹਿਬ ਦੇ ਸੰਪਰਕ ਵਿਚ ਆਉਣ ਮਗਰੋਂ ਹੀ ਆਪਣਾ ਸਾਹਿਤਕ ਨਾਮ ਬਦਲਕੇ 'ਸੇਖਾ' ਰੱਖਿਆ।

***ਸਾਹਿਤਕ ਸਫ਼ਰ ਸ਼ੁਰੂ ਕਰਨ ਸਮੇਂ ਆਮ ਲੇਖਕਾਂ ਵਾਂਗ ਤੁਸੀਂ ਵੀ ਕਵਿਤਾ ਲਿਖੀ। ਵਾਰਤ ਲਿਖਣੀ ਕਦੋਂ ਸ਼ੁਰੂ ਕੀਤੀ? ਤੁਹਾਨੂੰ ਯਾਦ ਹੋਵੇਗਾ ਕਿ ਸਭ ਤੋਂ ਪਹਿਲਾਂ ਕੀ ਲਿਖਿਆ ਸੀ ਜੋ ਕੁੱਝ ਲਿਖਿਆ ਉਸ ਨੂੰ ਅੱਜ ਵਾਂਗ ਹੀ ਸਾਂਭ ਰੱਖਿਆ ਜਾਂ ਫੇਰ ਸੰਭਾਲਣਾ ਜ਼ਰੂਰੀ ਨਹ ਸਮਝਿਆ?***

ਜਿਵੇਂ ਮੈਂ ਪਹਿਲਾਂ ਦੱਸ ਚੁਕਿਆ ਹਾਂ ਕਿ ਪਹਿਲਾਂ ਕਵਿਤਾ ਹੀ ਲਿਖੀ। ਪਹਿਲੀ ਕਵਿਤਾ ਬੋਲ ਪਿੱਛੇ ਵੀ ਇਕ ਕਹਾਣੀ ਹੈ, ਇਹ ਲਿਖੀ ਨਹੀਂ ਸੀ ਗਈ। ਦੂਸਰੀ ਸੰਸਾਰ ਜੰਗ ਵੇਲੇ ਤਕਰੀਬ ਹਰ ਵਸਤ ਕੰਟਰੋਲ 'ਤੇ ਮਿਲਦੀ ਸੀ। ਸਾਡੇ ਪਿੰਡ ਡਿੱਪੂ ਨਹੀਂ ਸੀ ਤੇ ਕੰਟਰੋਲ ਵਾਲਾ ਸਮਾਨ ਪਿ ਠੱਠੀ ਭਾਈ ਤੋਂ ਜਾ ਕੇ ਲਿਆਉਣਾ ਪੈਂਦਾ ਸੀ। ਪੋਹ ਦੇ ਮਹੀਨੇ ਦਾ ਕੋਈ ਦਿਨ ਸੀ। ਉਸ ਦਿ ਮਿੱਟੀ ਦਾ ਤੇਲ ਮਿਲਣਾ ਸੀ। ਉਦੋਂ ਮੈਂ ਚੌਥੀ ਵਿਚ ਪੜ੍ਹਦਾ ਸੀ। ਪੰਜ ਛੇ ਮੁੰਡੇ ਇਕੱਠੇ ਹੋ ਕੇ ਅ ਸਵੇਰੇ ਹੀ ਤੇਲ ਲੈਣ ਲਈ ਪਿੰਡ ਠੱਠੀ ਭਾਈ ਨੂੰ ਚਲੇ ਗਏ ਜਿਹੜਾ ਕਿ ਸਾਡੇ ਪਿੰਡ ਤੋਂ ਚ ਕਿਲੋਮੀਟਰ ਦੂਰ ਹੈ। ਸਵੇਰ ਦੇ ਖੜ੍ਹਿਆਂ ਨੂੰ ਸਾਨੂੰ ਹਨੇਰੇ ਹੋਏ ਇਕ ਇਕ ਬੋਤਲ ਤੇਲ ਦੀ ਮਿਲ ਉਹ ਵੀ ਗਾੜ੍ਹੇ ਭੂਸਲੇ ਰੰਗ ਦੀ। ਮੁੜਦਿਆਂ ਨੂੰ ਠੱਕਾ ਵਗਣ ਲੱਗਾ ਤੇ ਕੋਈ ਕੋਈ ਕਣੀ ਵੀ ਡਿੱਗ ਲੱਗ ਪਈ। ਪਾਲ਼ੇ ਨਾਲ ਬੁਰਾ ਹਾਲ ਹੋ ਗਿਆ। ਉਦੋਂ ਮੈਂ ਇਹ ਕਵਿਤਾ ਜੋੜੀ, *'ਮੈਨੂੰ ਲਗਦਾ ਪਾ ਜੀ, ਬਚਾਇਓ ਗੁਰੂ ਆਪ ਆਣਕੇ। ਇਕ ਲੱਗੀ ਮੈਨੂੰ ਭੁੱਖ, ਦੂਜਾ ਪਾਲ਼ੇ ਦਾ ਐ ਦੁੱਖ, ਤੀ ਮਿਲਿਆ ਤੇਲ ਹੈ ਕਾਲ਼ਾ ਜੀ, ਬਚਾਇਓ ਗੁਰੂ ਆਪ ਆਣਕੇ। ਮੈਨੂੰ ਲਗਦਾ ਪਾਲ਼ਾ ਜੀ, ਬਚਾਇ ਗੁਰੂ ਆਪ ਆਣਕੇ'*। ਇਸ ਤਰ੍ਹਾਂ ਦੀਆਂ ਹੀ ਹੋਰ ਤੁਕਾਂ ਵੀ ਸਨ ਜਿਹੜੀਆਂ ਯਾਦ ਨਹੀਂ। ਤੁ ਦੱਸੋ, ਇਹ ਕਵਿਤਾ ਸੰਭਾਲ ਕੇ ਰੱਖਣ ਵਾਲੀ ਹੈ? ਵੈਸੇ ਵੀ ਮੇਰੀਆਂ ਬਹੁਤ ਸਾਰੀਆਂ ਪਹਿਲੀ ਰਚਨਾਵਾਂ ਗੁੰਮ ਗਈਆਂ ਹਨ।

***ਤੁਸੀਂ ਆਪਣੇ ਮੁੱਢਲੇ ਪਰਿਵਾਰ ਤੋਂ ਬਿਨਾਂ ਆਪਣੇ ਹੁਣ ਦੇ ਪਰਿਵਾਰ ਬਾਰੇ ਕੁਝ ਦੱਸੋ? ਕਿਸੇ ਬੱਚੇ ਦਾ ਵੀ ਕੋਈ ਸਾਹਿਤਕ ਰੁਝਾਨ ਹੈ?***

ਮੇਰਾ ਵਿਆਹ 26 ਜਨਵਰੀ 1957 ਨੂੰ ਪਿੰਡ ਦੇਹੜਕਾ ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਮ



ਤਿੰਨ ਬੱਚੇ ਹਨ। ਇਕ ਲੜਕੀ ਤੇ ਦੋ ਲੜਕੇ। ਤਿੰਨਾਂ ਦੇ ਹੀ ਅਗਾਂਹ ਆਪਣੇ ਪਰਿਵਾਰ ਹਨ। ਲੜਕੀ ਇੰਗਲੈਂਡ ਵਿਚ ਵਿਆਹੀ ਹੋਈ ਹੈ ਤੇ ਉਹਨਾਂ ਦਾ ਉਥੇ ਆਪਣਾ ਕਾਰੋਬਾਰ ਹੈ। ਵਿਚਕਾਰਲਾ ਲੜਕਾ ਇੰਡੀਆ ਵਿਚ ਹੀ ਹੈ। ਉਸ ਨੇ ਫਾਈਨ ਆਰਟਸ ਅਤੇ ਜਰਨਲਿਜ਼ਮ ਦੀ ਡਿਗਰੀ ਕੀਤੀ ਹੋਈ ਹੈ। ਉਹ ਹੈਲਥ ਡਿਪਾਰਟਮੈਂਟ ਵਿਚ ਸੀਨੀਅਰ ਆਰਟਿਸਟ ਦੀ ਪੋਸਟ ਉਪਰ ਕੰਮ ਕਰਦਾ ਹੈ। ਉਸ ਦੀਆਂ ਕੁਝ ਪੇਂਟਿੰਗਜ਼ ਨੁਮਾਇਸ਼ਾਂ ਵਿਚ ਵੀ ਗਈਆਂ ਹਨ। ਉਸ ਨੂੰ ਕਵਿਤਾ ਲਿਖਣ ਦਾ ਸ਼ੌਕ ਵੀ ਹੈ। ਗਾਹੇ-ਬ-ਗਾਹੇ ਉਸ ਦੀਆਂ ਕਵਿਤਾਵਾਂ ਮੈਗਜ਼ੀਨਾਂ ਵਿਚ ਛਪਦੀਆਂ ਰਹਿੰਦੀਆਂ ਹਨ। ਛੋਟਾ ਲੜਕਾ ਕੈਨੇਡਾ ਵਿਚ ਹੈ, ਜਿਸ ਕੋਲ ਅਸੀਂ ਰਹਿੰਦੇ ਹਾਂ। ਉਹ ਟੀ.ਵੀ. ਟੈਕਨੀਸ਼ੀਅਨ ਹੈ। ਉਸ ਨੂੰ ਸਾਹਿਤਕ ਲਗਨ ਤਾਂ ਨਹੀਂ ਪਰ ਸਾਹਿਤ- ਸੰਭਾਲ ਦਾ ਸ਼ੌਕ ਜ਼ਰੂਰ ਹੈ। ਪਹਿਲਿਆਂ ਵਿਚ ਇਕ ਦੋ ਕਹਾਣੀਆਂ ਉਸ ਨੇ ਵੀ ਲਿਖੀਆਂ ਸਨ ਪਰ ਫਿਰ ਉਹ ਛੱਡ ਗਿਆ।

***ਆਪਣੀਆਂ ਸਾਹਿਤਕ ਗਤੀਵਿਧੀਆਂ ਤੁਸੀਂ ਸਕੂਲ ਵਿਚ ਪੜ੍ਹਦਿਆਂ ਹੀ ਸ਼ੁਰੂ ਕਰ ਲਈਆਂ ਸੀ। ਹੁਣ ਤਕ ਕਿਹੜੀਆਂ ਕਿਹੜੀਆਂ ਸੰਸਥਾਵਾਂ ਨਾਲ ਜੁੜੇ ਰਹੇ ਹੋ?***

ਸਕੂਲ ਵਿਚ ਤਾਂ ਤੁਕਬੰਦੀ ਕਵਿਤਾ ਲਿਖਦਾ ਤੇ ਪੜ੍ਹਦਾ ਸਾਂ। ਅਸਲ ਗਤੀਵਿਧੀਆਂ ਸਕੂਲੀ ਪੜ੍ਹਾਈ ਖਤਮ ਕਰਨ ਮਗਰੋਂ ਹੀ ਸ਼ੁਰੂ ਹੋਈਆਂ। ਲਿਖਾਰੀ ਸਭਾ ਮੋਗਾ ਦਾ ਮੈਂ ਬਾਨੀ ਮੈਂਬਰ ਹਾਂ। ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਦੇ ਪਹਿਲੇ ਨੌਂ ਜੀਵਨ ਮੈਂਬਰਾਂ ਵਿਚੋਂ ਮੈਂ ਇਕ ਹਾਂ। ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦਾ ਜੀਵਨ ਮੈਂਬਰ ਹਾਂ। ਸਾਹਿਤ ਵਿਚਾਰ ਅਕੈਡਮੀ ਮੋਗਾ ਦਾ ਜੀਵਨ ਮੈਂਬਰ ਹਾਂ। ਮਲੋਟ, ਬਰਨਾਲਾ, ਕੋਟ ਕਪੂਰਾ, ਬਾਘਾ ਪੁਰਾਣਾ, ਮੁਕਤਸਰ ਅਤੇ ਜਗਰਾਉਂ ਦੀਆਂ ਸਾਹਿਤ ਸਭਾਵਾਂ ਨਾਲ ਜੁੜਿਆ ਰਿਹਾ ਹਾਂ। ਪੰਜਾਬੀ ਲੇਖਕ ਮੰਚ ਵੈਨਕੂਵਰ ਦਾ ਸਰਗਰਮ ਮੈਂਬਰ ਹਾਂ ਅਤੇ ਤਿੰਨ ਵਾਰ ਇਸ ਮੰਚ ਦਾ ਕੁਆਰਡੀਨੇਟਰ ਵੀ ਰਿਹਾ ਹਾਂ। ਬੀ.ਸੀ. ਪੰਜਾਬੀ ਕਲਚਰਲ ਫਾਊਂਡੇਸ਼ਨ ਦੀ ਐਗਜ਼ੈਕਟਿਵ ਕਮੇਟੀ ਦਾ ਮੈਂਬਰ ਹਾਂ।

***ਤੁਸੀਂ 'ਯਾਦਾਂ ਦੇ ਝਰੋਖੇ 'ਚੋਂ' ਸਿਰਲੇਖ ਹੇਠ ਕੁਝ ਲੇਖ ਲਿਖੇ। ਉਹਨਾਂ ਯਾਦਾਂ ਵਿਚੋਂ ਕੋਈ ਯਾਦ ਸਾਂਝੀ ਕਰੋ? ਨਾਲ ਹੀ ਤੁਸੀਂ ਹੁਣ ਤਕ ਕੀ ਕੁਝ ਲਿਖਿਆ, ਇਹਦੇ ਬਾਰੇ ਵੀ ਦੱਸੋ?***

ਮੇਰਾ ਦੋਸਤ ਹਰਬੀਰ ਸਿੰਘ ਭੰਵਰ ਸ. ਸੋਭਾ ਸਿੰਘ ਕੋਲ ਅੰਦਰੇਟੇ ਰਹਿੰਦਾ ਸੀ। ਇਸ ਲਈ ਮੇਰਾ ਉਥੇ ਆਉਣ ਜਾਣ ਬਣਿਆ ਹੀ ਰਹਿੰਦਾ ਸੀ। ਸੋਭਾ ਸਿੰਘ ਹੁਰਾਂ ਨਾਲ ਵੀ ਮੇਰੀ ਜਾਣ ਪਹਿਚਾਣ ਗੂੜ੍ਹੀ ਹੋ ਗਈ ਸੀ। ਉਹਨਾਂ ਦੇ ਸੌਵੇਂ ਜਨਮ ਦਿਨ 'ਤੇ ਮੈਨੂੰ ਉਹਨਾਂ ਬਾਰੇ ਕੁਝ ਲਿਖਣ ਲਈ ਕਿਹਾ ਗਿਆ ਸੀ। ਮੈਂ ਇਕ ਵਾਰ ਉਹਨਾਂ ਕੋਲ ਹੋਲੀ ਦੇ ਮੌਕੇ ਵੀ ਗਿਆ ਸੀ। ਮੈਂ ਆਪਣੀ ਯਾਦ ਦੇ ਸਹਾਰੇ 'ਰੰਗਾਂ ਦੇ ਚਤੇਰੇ ਸੰਗ ਰੰਗੋਲੀ' ਦੇ ਸਿਰਲੇਖ ਹੇਠ ਇਕ ਲੇਖ ਲਿਖ ਦਿੱਤਾ। ਉਹ ਉਹਨਾਂ ਦੇ ਅਭਿਨੰਦਨ ਗ੍ਰੰਥ ਤੋਂ ਬਿਨਾਂ ਵੀ ਹੋਰ ਕਈ ਥਾਈਂ ਛਪ ਗਿਆ, ਜਿਹੜਾ ਬਹੁਤ ਪਸੰਦ ਕੀਤਾ ਗਿਆ। ਫਿਰ ਤਿੰਨ ਜੂਨ 1984 ਨੂੰ ਮੈਂ ਅਮ੍ਰਿਤਸਰ ਸੀ। ਉਸ ਦਿਨ ਸਾਰੇ ਪੰਜਾਬ ਵਿਚ ਕਰਫਿਊ ਲੱਗ ਗਿਆ ਤਾਂ ਅਸੀਂ ਬੜੀ ਮੁਸ਼ਕਲ ਨਾਲ ਉੱਥੋਂ ਨਿਕਲ ਕੇ ਪਿੰਡ ਪਹੁੰਚੇ ਸੀ। ਉਸ ਯਾਦ ਨੂੰ ਵੀ ਕਲਮਬੰਦ ਕਰ ਲਿਆ। ਇਕ ਰਾਤ ਯਮਲਾ ਜੱਟ ਨਾਲ ਗੁਜ਼ਾਰਨ ਦਾ ਸਬੱਬ ਬਣਿਆ ਤੇ ਉਸ ਦੇ ਗੜ੍ਹਕੀਲੇ ਸੁਭਾਅ ਤੋਂ ਜਾਣੂ ਹੋਇਆ ਤਾਂ ਉਹ ਵੀ ਲਿਖ ਦਿੱਤਾ। ਇਸ ਤਰ੍ਹਾਂ ਹੀ ਕੋਈ ਪੰਦਰਾਂ ਕੁ ਲੇਖ ਲਿਖੇ ਗਏ ਹਨ, ਜਿਵੇਂ 'ਨੰਗੀਆਂ ਲਾਸ਼ਾਂ', 'ਔਤ ਦਾ ਧੱਕਾ', 'ਮੈਂ ਭੂਤ ਦੇਖਿਆ', 'ਅੱਕ ਦੇ ਪੱਤੇ' ਆਦਿ। ਉਹਨਾਂ ਵਿਚੋਂ ਇਕ ਯਾਦ 'ਕਾੜ੍ਹਨੀ ਦਾ ਦੁੱਧ' ਸੰਖੇਪ ਵਿਚ ਤੁਹਾਡੇ ਨਾਲ ਸਾਂਝੀ ਕਰ ਲੈਂਦਾ ਹਾਂ। ਦੂਜੀ ਸੰਸਾਰ ਜੰਗ ਸਮੇਂ ਜਨਰਲ ਮੋਹਨ ਸਿੰਘ ਨੇ ਭਾਰਤ ਨੂੰ ਆਜ਼ਾਦ ਕਰਾਉਣ ਖ਼ਾਤਰ ਇਕ ਫੌਜ ਤਿਆਰ ਕੀਤੀ ਸੀ, ਜਿਸ ਦੀ ਵਾਗ ਡੋਰ ਸੁਭਾਸ਼ ਚੰਦਰ ਹੱਥ ਸੌਂਪ ਦਿੱਤੀ ਗਈ ਸੀ।

ਜੰਗ ਜਿੱਤ ਲੈਣ ਮਗਰੋਂ ਆਈ. ਐੱਨ. ਏ. ਦੇ ਫੌਜੀਆਂ ਉਪਰ ਮੁਕੱਦਮੇਂ ਚੱਲੇ ਸਨ ਅਤੇ ਉਹ ਬਰੀ
ਹੋ ਗਏ ਸਨ। ਪਰ ਜਨਰਲ ਮੋਹਨ ਸਿੰਘ ਨੂੰ ਕਾਂਗਰਸ ਪਾਰਟੀ ਉਪਰ ਰੋਸ ਸੀ ਕਿ ਉਹਨਾਂ ਆਈ.
ਐੱਨ. ਏ. ਦੀਆਂ ਕੁਰਬਾਨੀਆਂ ਦਾ ਕੋਈ ਮੁੱਲ ਨਹੀਂ ਪਾਇਆ। ਭਾਰਤ ਆਜ਼ਾਦ ਹੋ ਜਾਣ ਮਗਰੋਂ
ਉਸ ਨੇ ਆਪਣੀ ਅੱਡ ਪਾਰਟੀ 'ਫਾਰਵਰਡ ਬਲਾਕ' ਬਣਾ ਲਈ ਸੀ। ਪੰਜਾਬ ਵਿਚ ਉਸ ਦੀਆਂ
ਬਰਾਂਚਾਂ ਖੋਲ੍ਹਣ ਵਾਸਤੇ ਉਸ ਨੇ ਕਈ ਸ਼ਹਿਰਾਂ ਵਿਚ ਆਪਣੇ ਕੈਂਪ ਲਾਏ। ਸਾਡੇ ਹੈਡਮਾਸਟਰ ਸ.
ਕਰਤਾਰ ਸਿੰਘ ਨਾਲ ਉਹਨਾਂ ਦੀ ਦੋਸਤੀ ਸੀ। ਉਹਨਾਂ ਸਾਡੇ ਸਕੂਲ ਵਿਚ ਵੀ ਕੈਂਪ ਲਾਇਆ ਸੀ।
ਉਦੋਂ ਮੈਂ ਸੱਤਵੀਂ ਵਿਚ ਪੜ੍ਹਦਾ ਸੀ। ਉਹ ਗਾਹੇ-ਬ-ਗਾਹੇ ਸਾਡੇ ਸਕੂਲ ਦੇ ਵਿਦਿਆਰਥੀਆਂ ਨੂੰ
ਡਸਿਪਲਨ, ਸਫਾਈ, ਘਰੋਗੀ ਰਿਸ਼ਤੇ ਆਦਿ 'ਤੇ ਲੈਕਚਰ ਦਿਆ ਕਰਦੇ ਸਨ। ਇਕ ਦਿਨ ਉਹ
ਸਾਨੂੰ ਸਿਹਤ ਸੰਭਾਲ ਬਾਰੇ ਲੈਕਚਰ ਦੇ ਰਹੇ ਸਨ। ਸਿਹਤ ਨੂੰ ਬਣਾਈ ਰੱਖਣ ਲਈ ਉਹਨਾਂ ਕਿਹਾ
ਸੀ ਕਿ ਕਸਰਤ ਦੇ ਨਾਲ ਖੁਰਾਕ ਖਾਣੀ ਵੀ ਬਹੁਤ ਜ਼ਰੂਰੀ ਹੈ। ਖਾਣ ਪੀਣ ਵਾਲੀਆਂ ਚੀਜ਼ਾਂ ਦੀ
ਚੋਰੀ, ਕੋਈ ਚੋਰੀ ਨਹੀਂ ਹੁੰਦੀ। ਉਹਨਾਂ ਆਪਣੀ ਮਿਸਾਲ ਦੇ ਕੇ ਦੱਸਿਆ ਕਿ 'ਮੈਂ ਨੜੇ ਨਾਲ
ਕਾੜ੍ਹਨੀ ਵਿਚੋਂ ਦੁੱਧ ਪੀ ਜਾਂਦਾ ਸੀ'। ਨਾਲ ਹੀ ਉਹ ਢੰਗ ਵੀ ਦੱਸ ਦਿੱਤਾ ਕਿ ਦੁੱਧ ਕਿਵੇਂ ਪੀਣ
ਹੈ। ਮੇਰੇ ਉਪਰ ਜਨਰਲ ਮੋਹਨ ਸਿੰਘ ਦੇ ਲੈਕਚਰ ਦਾ ਅਸਰ ਸੀ। ਇਕ ਦਿਨ ਮੈਂ ਵੀ ਘਰੇ ਜਾ
ਅੱਗਾ ਪਿੱਛਾ ਦੇਖ ਕੇ ਜਨਰਲ ਮੋਹਨ ਸਿੰਘ ਵਾਲਾ ਢੰਗ ਵਰਤ ਲਿਆ ਪਰ ਮੇਰੀ ਮਾੜੀ ਕਿਸਮਤ ਨੂੰ
ਕਾੜ੍ਹਨੀ ਵਿਚੋਂ ਦੁੱਧ ਸੁੜ੍ਹਾਕਦੇ ਉੱਤੇ ਮੇਰੀ ਮਾਂ ਆ ਗਈ ਤੇ ਉਸ ਨੇ ਕੰਨੋਂ ਫੜ ਕੇ ਚਾਰ ਗੱਲ੍ਹਾਂ ਉਪ
ਟਿਕਾ ਦਿੱਤੀਆਂ ਤੇ ਖੂਬ ਝਿੜਕਿਆ। ਬਸ ਅਗਾਂਹ ਤੋਂ ਆਪਾਂ ਇਹ ਢੰਗ ਵਰਤਣੋਂ ਤੋਬਾ ਕ
ਲਈ।

***ਤੁਸੀਂ ਕਹਾਣੀ ਤਾਂ ਕਾਫ਼ੀ ਦੇਰ ਤੋਂ ਲਿਖਦੇ ਆ ਰਹੇ ਸੀ। ਪਰ ਜਦੋਂ ਤੋਂ ਤੁਸੀਂ ਕੈਨੇਡਾ ਆ
ਹੋ, ਤੁਹਾਡੇ ਅੰਦਰਲੇ ਲੇਖਕ ਨੇ ਇਕ ਬਹੁਤ ਵੱਡਾ ਪਾਸਾ ਪਰਤਿਆ ਲਗਦਾ? ਹੁਣ ਤੁ
ਨਿੱਕੀ ਕਹਾਣੀ ਦੀ ਥਾਂ ਨਾਵਲ ਨੂੰ ਜ਼ਿਆਦਾ ਪਹਿਲ ਦੇ ਰਹੇ ਲੱਗਦੇ ਹੋ। ਵਿਸ਼ੇ ਪੱਖੋਂ
ਬਿਲਕੁਲ ਨਵਾਂ ਵਿਸ਼ਾ, ਜਿਹੜਾ ਪਹਿਲਾਂ ਦੇਖਣ ਪੜ੍ਹਨ ਨੂੰ ਘੱਟ ਹੀ ਮਿਲਿਆ, ਇਹਦੇ ਬ
ਕੁਝ ਦੱਸੋ?***

ਮੈਂ ਪਹਿਲਾਂ ਕਵਿਤਾ ਵੀ ਲਿਖੀ ਜਿਹੜੀ ਕਈ ਸੰਪਾਦਤ ਕਿਤਾਬਾਂ, 'ਆਸਾਂ ਰਾਂਗਲੀਆਂ', 'ਮਾਲ
ਦਾ ਪੁੰਗਰਦਾ ਸਾਹਿਤ' ਤੇ 'ਢੰਗੂਰ' ਆਦਿ ਵਿਚ ਛਪੀ ਹੈ ਪਰ ਕਹਾਣੀਆਂ ਬਹੁਤੀਆਂ ਲਿਖੀਆਂ
ਮੇਰੀਆਂ ਕਹਾਣੀਆਂ ਦੀਆਂ ਦੋ ਕਿਤਾਬਾਂ 'ਉਦਾਸੇ ਬੋਲ' ਤੇ 'ਆਪਣਾ ਆਪਣਾ ਸੁਰਗ' ਛਪੀਆਂ
ਤੇ ਕਈ ਸੰਪਾਦਤ ਕਿਤਾਬਾਂ ਵਿਚ ਵੀ ਕਹਾਣੀਆਂ ਸ਼ਾਮਲ ਕੀਤੀਆਂ ਗਈਆਂ ਹਨ। ਕੈਨੇਡਾ ਆ
ਜਦੋਂ ਮੈਨੂੰ ਹੋਰ ਕੋਈ ਕੰਮ ਨਾ ਮਿਲਿਆ ਤਾਂ ਮੈਂ ਬੈਰੀ ਫਾਰਮਾਂ ਵਿਚ ਕੰਮ ਕੀਤਾ ਅਤੇ ਉਸ ਅਨੁ
ਦੇ ਅਧਾਰ 'ਤੇ ਪਹਿਲਾਂ ਮੈਂ ਕੁਝ ਕਹਾਣੀਆਂ ਹੀ ਲਿਖੀਆਂ ਸਨ। ਸਬੱਬੀਂ ਉਹਨਾਂ ਦੀ ਧਰਾ
ਇਕ ਹੋਣ ਕਰਕੇ ਉਹ ਇਕ ਤਰਤੀਬ ਵਿਚ ਆ ਗਈਆਂ। ਇਸ ਲਈ ਮੇਰੇ ਪਹਿਲੇ ਨਾ
'ਦੁਨੀਆ ਕੈਸੀ ਹੋਈ' ਦਾ ਹਰ ਕਾਂਡ ਆਪਣੇ ਆਪ ਵਿਚ ਇਕ ਮੁਕੰਮਲ ਕਹਾਣੀ ਵੀ ਹੈ
ਸਾਰੀਆਂ ਕਹਾਣੀਆਂ ਮਿਲ ਕੇ ਨਾਵਲ ਬਣ ਜਾਂਦਾ ਹੈ। ਇਸ ਤਰ੍ਹਾਂ ਦੇ ਦੋ ਨਾਵਲ ਮੈਂ ਪਹਿਲਾਂ
ਚੁੱਕਿਆ ਸਾਂ। ਨਵਾਂ ਵਿਸ਼ਾ ਤੇ ਨਵੀਂ ਸ਼ੈਲੀ ਕਾਰਨ ਮੇਰਾ ਇਹ ਨਾਵਲ, ਛਪਦਿਆਂ ਹੀ, ਚ
ਵਿਚ ਆ ਗਿਆ। ਇਸ ਉਪਰ ਪੰਜਾਬ ਯੂਨੀਵਰਸਿਟੀ ਵਿਚ ਐੱਮ.ਫਿਲ ਵੀ ਹੋਈ ਅਤੇ
ਨਾਨਕ ਦੇਵ ਯੂਨੀਵਰਸਿਟੀ ਵਿਚ ਐੱਮ. ਏ. ਦੇ ਸਿਲੇਬਸ ਵਿਚ ਵੀ ਸ਼ਾਮਲ ਹੋ ਗਿਆ। ਸੋ
ਦੀ ਸਫਲਤਾ ਨੂੰ ਦੇਖ ਕੇ ਮੈਂ ਨਾਵਲ ਵੱਲ ਰੁਚਿਤ ਹੋ ਗਿਆ। ਨਵੀਂ ਧਰਾਤਲ ਅਤੇ ਨਵੇਂ ਮ
ਵਿਚੋਂ ਨਵੇਂ ਵਿਸ਼ੇ ਮਿਲ ਜਾਣੇ ਸੁਭਾਵਕ ਹੀ ਹੁੰਦੇ ਨੇ।



***ਤੁਹਾਡੀਆਂ ਕਹਾਣੀਆਂ ਦੇ ਵਿਸ਼ੇ ਤੇ ਸ਼ੈਲੀ ਵੀ ਬਹੁਤ ਵਧੀਆ ਹੈ ਪਰ ਇਨ੍ਹਾਂ ਪਹਿਲੀਆਂ ਲਿਖਤਾਂ ਦਾ ਏਨਾ ਚਰਚਾ ਨਹੀਂ ਹੋਇਆ, ਜਿੰਨਾ ਨਾਵਲਾਂ ਦਾ ਹੋਇਆ। ਕੀ ਤੁਹਾਨੂੰ ਲੱਗਦਾ ਕਿ ਜੋ ਕੁਝ ਤੁਸੀਂ ਕਹਿਣਾ ਚਾਹੁੰਦੇ ਹੋ ਉਹ ਕਹਾਣੀ ਵਿਧਾ ਦੀ ਬਜਾਏ ਨਾਵਲ ਵਿਧਾ ਨਾਲ ਜ਼ਿਆਦਾ ਪ੍ਰਭਾਵਸ਼ਾਲੀ ਢੰਗ ਨਾਲ ਕਹਿ ਸਕੇ ਹੋ? ਜਾਂ ਇਹਨਾਂ ਨਾਵਲਾਂ ਦੇ ਵਿਸ਼ੇ ਹੀ ਐਸੇ ਸਨ, ਜਿੰਨ੍ਹਾਂ ਨੇ ਪਾਠਕਾਂ ਦਾ ਧਿਆਨ ਖਿੱਚਿਆ?***

ਨਹੀਂ, ਇਹ ਗੱਲ ਨਹੀਂ ਕਿ ਮੇਰੀਆਂ ਕਹਾਣੀਆਂ ਦੀ ਚਰਚਾ ਨਹੀਂ ਹੋਈ। ਚਰਚਾ ਤਾਂ ਹੋਈ ਪਰ ਘੱਟ। ਕਿਉਂਕਿ ਅੱਜੋਕੀ ਪੰਜਾਬੀ ਕਹਾਣੀ ਦਾ ਟਰੈਂਡ ਹੀ ਬਦਲ ਗਿਆ। ਸਮੇਂ ਦੇ ਬੀਤਣ ਨਾਲ ਪੰਜਾਬੀ ਕਹਾਣੀ ਲੰਮੀ, ਬਹੁਪਰਤੀ ਤੇ ਅੰਤਰਮੁਖੀ ਹੁੰਦੀ ਗਈ। ਪਹਿਲੇ ਕਹਾਣੀ ਲੇਖਕ ਜਿਹੜੇ ਨਵੀਂ ਕਹਾਣੀ ਦੀ ਤੋਰ ਨਾਲ ਤੁਰ ਨਹੀਂ ਸਕੇ, ਉਹ ਹਾਸ਼ੀਏ 'ਤੇ ਚਲੇ ਗਏ। ਇਸੇ ਲਈ ਅੱਜ ਦੇ ਆਲੋਚਕ ਪਹਿਲੇ ਨਾਮਵਰ ਕਹਾਣੀਕਾਰਾਂ ਨੂੰ ਵੀ ਚਰਚਾ ਵਿਚ ਨਹੀਂ ਲਿਆਉਂਦੇ। ਇੰਝ ਮੈਂ ਕਹਿ ਸਕਦਾ ਹਾਂ ਕਿ ਮੈਂ ਨਵੀਂ ਕਹਾਣੀ ਦੇ ਹਾਣ ਦਾ ਨਾ ਹੋ ਸਕਿਆ ਜਾਂ ਤੁਹਾਡੇ ਕਥਨ ਅਨੁਸਾਰ ਜੋ ਕੁਝ ਮੈਂ ਕਹਿਣਾ ਚਾਹੁੰਦਾ ਸਾਂ, ਉਹ ਕਹਾਣੀ ਵਿਚ ਨਹੀਂ ਕਹਿ ਸਕਿਆ ਤੇ ਨਾਵਲ ਵਿਚ ਪ੍ਰਭਾਵਸ਼ਾਲੀ ਢੰਗ ਨਾਲ ਕਹਿ ਹੋ ਗਿਆ। ਜਿਵੇਂ ਪਹਿਲਾਂ ਕਿਹਾ ਹੈ ਕਿ ਨਵੀਂ ਧਰਾਤਲ ਤੇ ਨਵੇਂ ਵਿਸ਼ੇ ਹੋਣ ਕਰਕੇ ਵੀ ਸੰਭਵ ਹੈ ਮੇਰੇ ਨਾਵਲ ਪਾਠਕਾਂ ਦਾ ਵਧੇਰੇ ਧਿਆਨ ਖਿੱਚਣ ਦਾ ਕਾਰਨ ਬਣੇ ਹੋਣ।

***ਤੁਹਾਡੀ ਇਕ ਕਹਾਣੀ 'ਮਿਸ ਕੇਟ' ਮੈਂ ਪੜ੍ਹੀ ਹੈ। ਇਸ ਕਹਾਣੀ ਦੀ ਪਾਤਰ ਮਿਸ ਕੇਟ ਤੇ ਦੂਸਰੇ ਸੈਮ ਵਰਗੇ ਪਾਤਰ ਬਿਲਕੁਲ ਵਿਰੋਧੀ ਵਿਚਾਰਾਂ ਦੇ ਇਨਸਾਨ ਹਨ। ਕੀ ਤੁਹਾਨੂੰ ਲੱਗਦੈ ਅੱਜ ਦੀ ਨਾਰੀ ਏਨੀ ਸਿੱਧੀ ਸਾਦੀ ਹੈ ਕਿ ਉਹ ਸੈਮ ਵਰਗੇ ਬੰਦੇ, ਜਾਂ ਹੋਰ ਵੀ ਜਿਹੜੇ ਮਰਦ ਉਸ ਨੂੰ ਆਪਣਾ ਸ਼ਿਕਾਰ ਬਣਾ ਕੇ ਵਰਤ ਰਹੇ ਹਨ, ਨੂੰ ਨਹੀਂ ਸਮਝ ਸਕਦੀ? ਉਹ ਵਫਾਦਾਰੀ ਦੀ ਭਾਲ ਵਿਚ ਸੁਆਰਥੀ ਲੋਕਾਂ ਦੇ ਹੱਥੋਂ ਜ਼ਲੀਲ ਹੋ ਰਹੀ ਹੈ। ਇਹਦੇ ਬਾਰੇ ਕੁਝ ਦੱਸੋ?***

ਕਹਾਣੀ 'ਮਿਸ ਕੇਟ' ਬਾਰੇ ਕੁਝ ਕਹਿਣ ਤੋਂ ਪਹਿਲਾਂ ਮੈਂ ਇਸ ਦੇ ਪਿਛੋਕੜ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਮੇਰੀ ਲੜਕੀ ਇੰਗਲੈਂਡ ਵਿਆਹੀ ਹੋਣ ਕਰਕੇ ਮੇਰਾ ਉਧਰ ਦਾ ਚੱਕਰ ਲਗਦਾ ਹੀ ਰਹਿੰਦਾ ਹੈ। ਉਧਰ ਦੇ ਇਕ ਸ਼ਹਿਰ, 'ਵਾਲਸਲ' ਵਿਚ ਮੇਰਾ ਚਚੇਰਾ ਭਰਾ, ਬਿਕਰਮਜੀਤ ਸਿੰਘ ਸੇਖਾ ਰਹਿੰਦਾ ਹੈ। ਉਸ ਦਾ ਇਕ ਸੋਸ਼ਲ ਕਲੱਬ ਖੋਲ੍ਹਿਆ ਹੋਇਆ ਸੀ, ਜਿਸ ਨੂੰ ਆਪਾਂ ਪੱਬ ਜਾਂ ਬੀਅਰ ਬਾਰ ਵੀ ਕਹਿ ਦਿੰਦੇ ਹਾਂ। ਮੇਰੀ ਇਸ ਕਹਾਣੀ ਦੀ ਪਾਤਰ ਉਸ ਕਲੱਬ ਦੀ ਮੈਂਬਰ ਸੀ। ਬਿੱਕਰ ਰਾਹੀਂ ਮੇਰੀ ਉਸ ਨਾਲ ਮੁਲਾਕਾਤ ਹੋਈ। ਮੁਲਾਕਾਤ ਦਾ ਕਾਰਨ ਵੀ 'ਭਗੌੜਾ' ਨਾਵਲ ਬਣਿਆ। ਇਕ ਲੇਖਕ ਜਾਣ ਕੇ ਉਸ ਨੇ ਮੈਨੂੰ ਆਪਣੀ ਦਾਸਤਾਨ ਸੁਣਾਈ ਸੀ। ਉਸ ਦੇ ਉਚਾਰਨ ਦੀ ਮੈਨੂੰ ਬਹੁਤੀ ਸਮਝ ਨਹੀਂ ਸੀ ਆ ਰਹੀ ਪਰ ਮੇਰੀ ਸਹਾਇਤਾ ਲਈ ਬਿੱਕਰ ਮੇਰੇ ਨਾਲ ਸੀ। ਮਿਸ ਕੇਟ ਸਿੱਧੀ ਸਾਦੀ ਨਹੀਂ। ਉਹ ਪਿਆਰ ਦੀ ਭੁੱਖੀ ਹੈ। ਪਿਆਰ ਤੋਂ ਵਾਂਝੇ ਇਨਸਾਨ ਨੂੰ ਜਿੱਥੋਂ ਵੀ ਥੋੜ੍ਹੇ ਜਿਹੇ ਪਿਆਰ ਦੀ ਝਲਕ ਮਿਲਦੀ ਹੈ ਤਾਂ ਉਹ ਉਧਰ ਨੂੰ ਆਕਰਸ਼ਤ ਹੋ ਜਾਂਦਾ ਹੈ ਤੇ ਵਰਗਲਾਇਆ ਵੀ ਜਾ ਸਕਦਾ ਹੈ। ਕੁਝ ਅਜਿਹਾ ਹੀ ਮਿਸ ਕੇਟ ਨਾਲ ਹੋਇਆ।

***ਤੁਹਾਡੀ ਇਕ ਹੋਰ ਕਹਾਣੀ ਮੈਂ ਪੜ੍ਹੀ ਸੀ 'ਬਾਬਾ ਗੌਰਮਿੰਟ'। ਇਸ ਵਿਚਲੇ ਮੁੱਖ ਪਾਤਰ ਤੇ ਸਕੂਲ ਮਾਸਟਰ ਦੇ ਪਾਤਰਾਂ ਬਾਰੇ ਕੁਝ ਦੱਸੋ? ਇਹ ਸਾਰੀ ਕਹਾਣੀ ਇਕ ਫ਼ਿਲਮੀ ਜਿਹਾ ਸੀਨ ਪੇਸ਼ ਕਰਦੀ ਜਾਪਦੀ ਹੈ। ਇਸ ਦੀ ਰਚਨਾ ਵਿਚ ਕਿੰਨਾ ਕੁ ਯਥਾਰਥ ਤੇ ਕਿੰਨਾ ਕੁ ਕਲਪਨਾ ਦਾ ਦਖਲ ਹੈ?***

ਇਹ ਕਹਾਣੀ ਵੀ ਸੱਚ 'ਤੇ ਆਧਾਰਤ ਹੈ। ਉਂਞ ਵੀ ਮੇਰੀਆਂ ਸਾਰੀਆਂ ਕਹਾਣੀਆਂ ਦੇ ਪਾਤਰ ਤੇ
ਘਟਨਾਵਾਂ ਜ਼ਿੰਦਗੀ ਵਿਚੋਂ ਲਈਆਂ ਹੋਈਆਂ ਸੱਚ 'ਤੇ ਆਧਾਰਤ ਹਨ। ਹਰ ਕਹਾਣੀ ਵਿਚ
ਯਥਾਰਥ ਦੇ ਨਾਲ ਨਾਲ ਕਲਪਨਾ ਵੀ ਹੁੰਦੀ ਹੈ। ਕਲਪਨਾ ਤੋਂ ਬਿਨਾਂ ਤਾਂ ਰਚਨਾ ਫੋਟੋਗਰਾਫੀ ਦਾ
ਰੂਪ ਧਾਰਨ ਕਰ ਲੈਂਦੀ ਹੈ। 'ਬਾਬਾ ਗੌਰਮਿੰਟ' ਕਹਾਣੀ ਦਾ ਪਾਤਰ 'ਸਕੂਲ ਮਾਸਟਰ' ਮੈਂ ਆਪ ਹਾਂ ਤੇ
'ਬਾਬਾ ਗੌਰਮਿੰਟ' ਉਸ ਪਿੰਡ ਦਾ ਇਕ ਜਾਗੀਰਦਾਰ ਹੈ ਜਿਹੜਾ ਜਮਾਂਦਰੂ ਹੀ ਅੰਨ੍ਹਾ ਸੀ। ਮੈਂ
ਉਹਨਾਂ ਦੇ ਪਿੰਡ ਡੇਢ ਸਾਲ ਪੜ੍ਹਾਉਂਦਾ ਰਿਹਾ ਸੀ। ਮੈਂ ਉਸ ਬੰਦੇ ਨੂੰ ਬਹੁਤ ਹੀ ਨੇੜਿਉਂ ਦੇਖਿਆ
ਹੈ। ਪਿੰਡ ਵਾਲੇ ਉਸ ਨੂੰ ਬਾਬਾ ਗੌਰਮਿੰਟ ਹੀ ਕਹਿ ਕੇ ਬਲਾਉਂਦੇ ਸਨ। ਇਸ ਕਹਾਣੀ ਵਿਚ
ਯਥਾਰਥ ਦੇ ਨਾਲ ਨਾਲ ਕਲਪਨਾ ਦੀ ਪੁੱਠ ਵੀ ਜ਼ਰੂਰ ਚੜ੍ਹੀ ਹੋਈ ਹੈ। ਇਹ ਕਹਾਣੀ ਮੈਂ ਸੱਠਵਿਆਂ
ਵਿਚ ਲਿਖੀ ਸੀ ਪਰ ਪਾਤਰਾਂ ਦੇ ਚਿਹਰੇ ਮੁਹਰੇ ਤੇ ਘਟਨਾਵਾਂ ਦੀ ਸਪਸ਼ਟ ਪਛਾਣ ਹੋ ਜਾਣ ਦੇ ਡਰ
ਛਪਵਾਉਣ ਦੀ ਹਿੰਮਤ ਨਹੀਂ ਸੀ ਜੁਟਾ ਸਕਿਆ। ਇਸ ਕਹਾਣੀ ਵਿਚ ਮੈਂ ਇਹ ਦਰਸਾਉਣ ਦੀ
ਕੋਸ਼ਸ਼ ਕੀਤੀ ਹੈ ਕਿ ਮਸੂਰੀ ਜਿਹੇ ਕਾਨਵੈਂਟ ਸਕੂਲਾਂ ਵਿਚ ਪੜ੍ਹਦੇ ਬੱਚੇ ਸਾਡੀਆਂ ਪੇਂਡੂ ਸਮਾਜ
ਰਹੁ-ਰੀਤਾਂ ਤੇ ਕਦਰਾਂ-ਕੀਮਤਾਂ ਤੋਂ ਕਿਵੇਂ ਦੂਰ ਕੀਤੇ ਜਾ ਰਹੇ ਹਨ। ਜਿਸ ਬੰਦੇ ਦੀ ਸਾਰਾ ਪਿੰ
ਕਦਰ ਕਰਦਾ ਹੈ, ਉਸ ਦਾ ਮਸੂਰੀ ਪੜ੍ਹਦਾ ਸਕਾ ਪੋਤਰਾ ਬੇਇਜ਼ਤੀ ਕਰਦਾ ਸਕਿੰਟ ਨ
ਲਾਉਂਦਾ।

***ਤੁਸੀਂ ਕਹਾਣੀ ਲਿਖਦੇ ਲਿਖਦੇ ਹੀ ਨਾਵਲ ਵੱਲ ਪਰਤ ਗਏ। ਕੀ ਨਾਵਲ ਲਿਖਣ ਵਾ
ਨਾਵਲ ਦੀ ਵਿਧਾ ਸਮਝਣ ਲਈ ਕੋਈ ਤਿਆਰੀ ਕਰਨੀ ਪਈ? ਕਈ ਆਖ ਦਿੰਦੇ ਹਨ
ਨਾਵਲ ਇਕ ਤਰ੍ਹਾਂ ਨਾਲ ਲੰਮੀ ਕਹਾਣੀ ਹੀ ਹੈ।***

ਨਾਵਲ ਇਕ ਲੰਮੀ ਕਹਾਣੀ ਨਹੀਂ ਹੈ। ਨਾਵਲ ਦੀ ਵਿਧਾ ਕਹਾਣੀ ਨਾਲੋਂ ਬਿਲਕੁਲ ਵੱਖਰੀ ਹੈ
ਨਾਵਲ ਦੀ ਵਿਧਾ ਨੂੰ ਸਮਝਣ ਲਈ ਚੰਗੇ ਨਾਵਲਾਂ ਦਾ ਪੜ੍ਹਨਾ ਤੇ ਅਧਿਐਨ ਕਰਨਾ ਵੀ ਬ
ਜ਼ਰੂਰੀ ਹੈ। ਨਾਵਲੀ ਆਲੋਚਨਾ ਦੀਆਂ ਪੁਸਤਕਾਂ ਵੀ ਚੰਗਾ ਨਾਵਲ ਲਿਖਣ ਵਿਚ ਕੁਝ ਸਹਾਇ
ਹੁੰਦੀਆਂ ਨੇ। ਨਾਵਲ ਦੇ ਆਰਟ ਕਰਾਫਟ ਬਾਰੇ ਸਿੱਖਣਾ ਵੀ ਜ਼ਰੂਰੀ ਹੈ। ਇੰਨਾ ਕੁਝ ਪੜ੍ਹਦਿ
ਜਾਣਦਿਆਂ ਹੋਇਆਂ ਵੀ ਇਹ ਸੁਆਲ ਉਠਦਾ ਹੈ ਕਿ ਕੀ ਲੇਖਕ ਵਿਚ ਨਾਵਲ ਲਿਖਣ
ਸਮਰੱਥਾ ਹੈ? ਨਾਵਲ ਲਿਖਣ ਲਈ ਲੇਖਕ ਵਿਚ ਤਹੱਮਲ, ਸਹਿਣਸ਼ੀਲਤਾ, ਭਰਪੂਰ ਗਿਆਨ
ਮਸ਼ਾਹਦੇ ਲਈ ਖੁੱਲ੍ਹੀ ਅੱਖ ਦਾ ਹੋਣਾ ਜ਼ਰੂਰੀ ਹੈ। ਨਾਵਲਕਾਰ ਨੂੰ ਤਾਂ ਲਿਖੇ ਜਾ ਰਹੇ ਨਾਵਲ
ਪਾਤਰਾਂ ਨਾਲ ਹੀ ਵਿਚਰਨਾ ਪੈਂਦਾ ਹੈ ਤੇ ਕਈ ਵਾਰ ਰਾਤ ਨੂੰ ਸੁਪਨੇ ਵੀ ਉਹਨਾਂ ਪਾਤਰਾਂ
ਘਟਨਾਵਾਂ ਦੇ ਹੀ ਆਉਣ ਲੱਗ ਜਾਂਦੇ ਹਨ। ਮੈਂ ਤੁਹਾਡੇ ਨਾਲ ਇਕ ਛੋਟੀ ਜਿਹੀ ਘਟਨਾ ਸਾ
ਕਰਦਾ ਹਾਂ। ਆਪਣੇ ਨਾਵਲ ਦੇ ਇਕ ਪਾਤਰ ਦਾ ਨਾਮ ਮੈਂ ਕਰਮ ਸਿੰਘ ਰੱਖਿਆ। ਉਸ
ਹਕੀਕੀ ਨਾਮ ਕੁਝ ਹੋਰ ਸੀ। ਮੈਨੂੰ ਉਹ ਪਾਤਰ ਅਸਲ ਜ਼ਿੰਦਗੀ ਵਿਚ ਦੋ ਵਾਰ ਮਿਲਿਆ ਅਤੇ
ਦੋ ਵਾਰ ਹੀ ਉਸ ਨੂੰ 'ਕਰਮ ਸਿੰਘ' ਕਹਿ ਕੇ ਸੰਬੋਧਨ ਹੋਇਆ। ਮੈਂ ਨਾਵਲ ਦੇ ਪਾਤਰ ਨ
ਅਜਿਹਾ ਇਕ-ਮਿਕ ਹੋਇਆ ਕਿ ਮੈਨੂੰ ਉਸ ਬੰਦੇ ਦਾ ਅਸਲ ਨਾਮ ਹੀ ਵਿਸਰ ਗਿਆ ਸੀ।

***ਤੁਸੀਂ ਦੇਸ਼ ਦੀ ਵੰਡ ਤੋਂ ਲੈ ਕੇ ਹੁਣ ਤਕ ਪੰਜਾਬ ਵਿਚ ਉੱਠੀਆਂ ਲਹਿਰਾਂ ਨੂੰ ਅੱਖੀਂ ਵੇਖਿ
ਤੇ ਸੰਤਾਪ ਵੀ ਹੰਢਾਇਆ। ਕੀ ਇਨ੍ਹਾਂ ਲਹਿਰਾਂ ਨਾਲ ਸੰਬੰਧਤ ਕੋਈ ਕਹਾਣੀ ਜਾਂ ਨਾਵਲ
ਲਿਖਿਆ ?***

ਇਨ੍ਹਾਂ ਲਹਿਰਾਂ ਬਾਰੇ ਮੈਂ ਕੁਝ ਕਵਿਤਾਵਾਂ, ਕਹਾਣੀਆਂ ਅਤੇ ਜਿਗਰਪਾਰੇ ਲਿਖੇ ਸਨ। ਮੇਰੀ ਕਹਾਣੀ
ਦੀ ਕਿਤਾਬ, 'ਉਦਾਸੇ ਬੋਲ' ਤੇ 'ਆਪਣਾ ਆਪਣਾ ਸੁਰਗ' ਵਿਚ ਦਰਜ ਵੀ ਹਨ। ਜਿਵੇਂ 'ਉਦ



ਬੋਲ', 'ਸੰਤਾਪ ਦਾ ਪਰਛਾਵਾਂ', 'ਤੀਜੀ ਚੀਕ', 'ਰਾਤੇ ਕਾਲੀਏ', 'ਰੋਂਦੀ ਇੱਛਰਾਂ', 'ਤੇ ਹੰਸਣੀ ਰੋ ਪਈ', 'ਸਫੈਦ ਖ਼ੂਨ', 'ਲਹੂ ਦਾ ਮੁੱਲ', 'ਜੁੱਤੀ ਦਾ ਇਕ ਪੈਰ' ਆਦਿ। ਮੈਂ ਕਿਸੇ ਸਮੁੱਚੀ ਲਹਿਰ ਬਾਰੇ ਕੋਈ ਨਾਵਲ ਨਹੀਂ ਲਿਖਿਆ ਪਰ ਇਨ੍ਹਾਂ ਲਹਿਰਾਂ ਬਾਰੇ ਮੇਰੇ ਨਾਵਲਾਂ ਵਿਚ ਵਰਨਣ ਜ਼ਰੂਰ ਆਇਆ ਹੈ। 'ਭਗੌੜਾ' ਨਾਵਲ ਤਾਂ ਸੰਨ ਚੁਰਾਸੀ ਦੇ ਕਾਰਨਾਂ ਵਿਚੋਂ ਆਰੰਭ ਹੁੰਦਾ ਹੈ। 'ਵਿਗੋਚਾ' ਵਿਚ ਸਾਰੀਆਂ ਲਹਿਰਾਂ ਬਾਰੇ ਛੋਹਾਂ ਹਨ।

***ਤੁਸੀਂ ਕੁਝ ਕੰਮ ਅਨੁਵਾਦ ਦਾ ਕੀਤਾ ਹੈ, ਜਿਵੇਂ ਮੁਹੰਮਦ ਆਸ਼ਕ ਰਹੀਲ ਦੀ ਕਹਾਣੀਆਂ ਦੀ ਕਿਤਾਬ 'ਨਵੇਕਲਾ ਸੂਰਜ'। ਇਹ ਅਨੁਵਾਦ ਕਰਨ ਦਾ ਸਬੱਬ ਕਿਸ ਤਰ੍ਹਾਂ ਬਣਿਆ। ਲਹਿੰਦੇ ਪੰਜਾਬ ਤੇ ਚੜ੍ਹਦੇ ਪੰਜਾਬ ਦੀਆਂ ਕਹਾਣੀਆਂ ਵਿਚਲੇ ਅੰਤਰ ਜਾਂ ਸਮਾਨਤਾ ਬਾਰੇ ਕੁਝ ਦੱਸੋ।***

ਮੈਂ ਕੁਝ ਉਰਦੂ ਤੇ ਹਿੰਦੀ ਦੀਆਂ ਕਹਾਣੀਆਂ ਅਨੁਵਾਦ ਕੀਤੀਆਂ ਸਨ ਜਿਹੜੀਆਂ ਕਈ ਰਿਸਾਲਿਆਂ ਵਿਚ ਛਪੀਆਂ ਵੀ। ਦੋ ਨਾਵਲ ਤਾਲਸਤਾਏ ਦਾ 'ਕਜ਼ਾਕ' ਤੇ ਕ੍ਰਿਸ਼ਨ ਚੰਦਰ ਦਾ 'ਬੌਰਬਨ ਕਲੱਬ' ਅਨੁਵਾਦ ਕੀਤੇ ਸਨ ਪਰ ਉਹ ਮੇਰੇ ਕੋਲ ਖਰੜੇ ਹੀ ਰਹਿ ਗਏ, ਛਪਵਾ ਨਹੀਂ ਸਕਿਆ। ਹੁਣ ਸ਼ਾਇਦ ਉਹ ਖਰੜੇ ਵੀ ਕਿਤੇ ਗੁੰਮ ਗੁਆਚ ਗਏ ਹੋਣ। ਕਿਉਂਕਿ ਮੇਰੇ ਕੈਨੇਡਾ ਆ ਜਾਣ ਮਗਰੋਂ ਸੇਖਾ ਕਲਾਂ ਵਾਲਾ ਘਰ ਵੇਚ ਕੇ ਕੁਝ ਸਮਾਨ ਤਾਂ ਮੋਗੇ ਲੈ ਆਂਦਾ ਗਿਆ ਸੀ ਪਰ ਕੁਝ ਸਮਾਨ ਪਿੰਡ ਵਿਚ ਹੀ ਵੰਡ ਆਂਦਾ ਸੀ ਅਤੇ ਬਹੁਤ ਸਾਰੇ ਕਾਗ਼ਜ਼ ਰੱਦੀ ਸਮਝ ਕੇ ਉੱਥੇ ਛੱਡ ਆਏ ਸੀ। 'ਨਵੇਕਲਾ ਸੂਰਜ' ਅਨੁਵਾਦ ਨਹੀਂ ਹੈ। ਇਸ ਨੂੰ ਮੈਂ ਸ਼ਾਹਮੁਖੀ ਤੋਂ ਗੁਰਮੁਖੀ ਵਿਚ ਲਿਪੀਅਂਤਰ ਕੀਤਾ ਹੈ। ਲਿਪੀਅਂਤਰ ਕਰਨ ਦਾ ਸਬੱਬ ਇਸ ਤਰ੍ਹਾਂ ਬਣਿਆ ਕਿ ਜਦੋਂ ਮੈਂ ਅਤੇ ਨਦੀਮ ਪਰਮਾਰ ਅਪਰੈਲ 2005 ਵਿਚ ਆਲਮੀ ਪੰਜਾਬੀ ਕਾਨਫਰੰਸ ਵਿਚ ਸ਼ਾਮਲ ਹੋਣ ਲਈ ਲਾਹੌਰ ਗਏ ਤਾਂ ਉੱਥੇ ਸਾਡਾ ਮੇਲ ਬਹੁਤ ਸਾਰੇ ਪਾਕਿਸਤਾਨੀ ਪੰਜਾਬੀ ਸਾਹਿਤਕਾਰਾਂ ਨਾਲ ਹੋਇਆ ਜਿਨ੍ਹਾਂ ਵਿਚ ਪ੍ਰੋ. ਆਸ਼ਕ ਰਹੀਲ ਵੀ ਸੀ। ਉਹਨਾਂ ਮੈਨੂੰ ਆਪਣੀਆਂ ਕਿਤਾਬਾਂ ਦਾ ਇਕ ਸੈੱਟ ਦਿੱਤਾ ਜਿਸ ਵਿਚ 'ਨਵੇਕਲਾ ਸੂਰਜ' ਸੀ। ਕੋਈ ਵੀ ਲੇਖਕ ਜੋ ਮੈਨੂੰ ਆਪਣੀ ਕਿਤਾਬ ਭੇਟ ਕਰਦਾ ਹੈ ਮੈਂ ਉਹ ਕਿਤਾਬ ਜ਼ਰੂਰ ਪੜ੍ਹਦਾ ਹਾਂ, ਭਾਵੇਂ ਉਹ ਕਿਹੋ ਜਿਹੀ ਵੀ ਹੋਵੇ। ਮੈਂ 'ਨਵੇਕਲਾ ਸੂਰਜ' ਦੀਆਂ ਕਹਾਣੀਆਂ ਪੜ੍ਹੀਆਂ ਤਾਂ ਮੈਨੂੰ ਉਹ ਚੰਗੀਆਂ ਲੱਗੀਆਂ। ਇਹ ਪਾਕਿਸਤਾਨੀ ਪੰਜਾਬੀ ਕਿਤਾਬਾਂ ਉਰਦੂ ਅੱਖਰਾਂ ਵਿਚ ਲਿਖੀਆਂ ਜਾਂਦੀਆਂ ਹਨ ਜਿਸ ਲਿੱਪੀ ਨੂੰ ਭਾਰਤੀ ਪੰਜਾਬ ਦੇ ਬਹੁਤੇ ਪਾਠਕ ਤੇ ਲੇਖਕ ਨਹੀਂ ਜਾਣਦੇ। ਮੇਰੀ ਚਾਹਨਾ ਸੀ ਕਿ ਗੁਰਮੁਖੀ ਲਿੱਪੀ ਜਾਨਣ ਵਾਲਿਆਂ ਨੂੰ ਵੀ ਇਹੋ ਜਿਹੀਆਂ ਕਹਾਣੀਆਂ ਪੜ੍ਹਨੀਆਂ ਚਾਹੀਦੀਆਂ ਹਨ। ਮੈਂ ਇਸ ਨੂੰ ਗੁਰਮੁਖੀ ਅੱਖਰਾਂ ਵਿਚ ਲਿਪੀਅਂਤਰ ਕਰਨ ਦਾ ਬੀੜਾ ਚੁੱਕ ਲਿਆ ਅਤੇ ਮੇਰੇ ਚਚੇਰੇ ਭਰਾ ਗਿਆਨੀ ਕੁਲਵੰਤ ਸਿੰਘ ਸਰਾ ਨੇ ਲਿਪੀਅਂਤਰ ਕਰਵਾਉਣ ਵਿਚ ਮੇਰੀ ਸਹਾਇਤਾ ਕੀਤੀ। ਚੇਤਨਾ ਪ੍ਰਕਾਸ਼ਨ ਵਾਲਿਆਂ ਕਿਤਾਬ ਨੂੰ ਛਾਪਣ ਦਾ ਜ਼ਿੰਮਾ ਲੈ ਲਿਆ ਤੇ 'ਨਵੇਕਲਾ ਸੂਰਜ' ਗੁਰਮੁਖੀ ਅੱਖਰਾਂ ਵਿਚ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਆ ਗਈ। ਭਾਵੇਂ ਕਿ ਪਾਕਿਸਤਾਨ ਵਿਚ ਬਹੁਤ ਸਾਰੇ ਲੇਖਕ ਤੇ ਲੇਖਕਾਵਾਂ ਪੰਜਾਬੀ ਵਿਚ ਕਹਾਣੀਆਂ ਲਿਖ ਰਹੇ ਹਨ ਅਤੇ ਬਹੁਤ ਚੰਗੀਆਂ ਕਹਾਣੀਆਂ ਲਿਖ ਰਹੇ ਹਨ। ਵਿਸ਼ੇ ਪੱਖ ਤੋਂ ਵੀ ਕਹਾਣੀਆਂ ਉੱਚ ਕੋਟੀ ਦੀਆਂ ਹਨ ਪਰ ਮੇਰੇ ਵਿਚਾਰ ਵਿਚ ਮਨੋਸਥਿਤੀ ਨੂੰ ਚਿੱਤਰਨ ਦੇ ਪੱਖ ਤੋਂ ਚੜ੍ਹਦੇ ਪੰਜਾਬ ਦੀ ਕਹਾਣੀ ਉਧਰ ਨਾਲੋਂ ਕਈ ਕਦਮ ਅੱਗੇ ਹੈ।

***ਆਉ ਕੁੱਝ ਗੱਲਾਂ ਤੁਹਡੇ ਨਾਵਲਾਂ ਬਾਰੇ ਵੀ ਕਰ ਲਈਏ। ਤੁਸੀਂ ਪਹਿਲਾ ਨਾਵਲ 'ਦੁਨੀਆ ਕੈਸੀ ਹੋਈ' ਲਿਖਿਆ ਜਿਸ ਨੇ ਤੁਹਾਨੂੰ ਪਰਵਾਸੀ ਨਾਵਲਕਾਰਾਂ ਦੀ ਕਤਾਰ ਵਿਚ ਲਿਆ ਖੜ੍ਹਾ ਕੀਤਾ। ਇਹ ਨਾਵਲ ਲਿਖਣ ਦਾ ਖ਼ਿਆਲ ਕਦੋਂ ਤੇ ਕਿਵੇ ਆਇਆ? ਇਹਦੇ ਪਾਤਰਾਂ ਨੇ ਤੁਹਾਡੇ ਮਨ 'ਤੇ ਕਿੰਨਾ ਚਿਰ ਦਬਾਉ ਪਾਈ ਰੱਖਿਆ ਕਿ ਸਾਨੂੰ ਪਾਠਕਾਂ ਦੇ ਸਨਮੁਖ ਕਰ?***

ਮੈਂ ਜਿਵੇਂ ਪਹਿਲਾਂ ਦੱਸ ਆਇਆ ਹਾਂ ਕਿ ਕੈਨੇਡਾ ਆ ਕੇ ਜਦੋਂ ਮੈਨੂੰ ਹੋਰ ਕੋਈ ਕੰਮ ਨਾ ਮਿਲਿਆ ਤਾਂ ਮੈਂ ਇਕ ਸੀਜ਼ਨ ਖੇਤਾਂ ਵਿਚ ਬੈਰੀਆਂ ਤੋੜੀਆਂ। ਬੈਰੀ ਫਾਰਮਾਂ ਵਿਚ ਜਿਹੜੇ ਮਜ਼ਦੂਰ ਮੇਰੇ ਨਾਲ ਬੈਰੀ ਤੋੜਦੇ ਸੀ, ਉਹ ਸਭ ਇੰਡੀਆ ਤੋਂ, ਉਤਲੀ ਮਧ ਸ੍ਰੇਣੀ ਦੇ ਚੰਗੇ ਪੜ੍ਹੇ-ਲਿਖੇ ਤੇ ਚੰਗੀਆਂ ਨੌਕਰੀਆਂ ਕਰਦੇ ਆਏ ਸਨ ਪਰ ਉਹ ਇਕ ਇਕ ਫਲ ਤੇ ਫਲੈਟ ਲਈ ਝਗੜਦੇ, ਤੁਲਾਈ ਸਮੇਂ ਬਹਿਸਦੇ। ਮੈਂ ਉਹਨਾਂ ਦੀ ਇਸ ਮਾਨਸਿਕ ਤਬਦੀਲੀ 'ਤੇ ਹੈਰਾਨ ਸਾਂ ਕਿ ਜਿਹੜੇ ਇੰਡੀਆ ਵਿਚ ਹਜ਼ਾਰਾਂ ਰੁਪਏ ਬਿਨਾਂ ਕਾਰਨ ਹੀ ਖਰਚ ਕਰ ਦਿੰਦੇ ਸਨ ਉਹ ਕਿਉਂ ਇੱਥੇ ਬੈਰੀ ਦੇ ਇਕ ਇਕ ਦਾਣੇ ਲਈ ਲੜਦੇ ਹਨ? ਉਹਨਾਂ ਦੀਆਂ ਗੱਲਾਂ ਹੀ ਇਹ ਹੁੰਦੀਆਂ 'ਅੱਜ ਤੂੰ ਕਿੰਨੇ ਫਲੈਟ ਤੋੜ ਲਏ?' 'ਤੂੰ ਅੱਜ ਕਿੰਨੇ ਪੌਂਡ ਬੇਰੀ ਤੋੜੀ?' 'ਅੱਛਾ! ਤੂੰ ਡੇਢ ਸੌ ਪੌਂਡ ਤੋੜ ਲਈ? ਯਾਰ, ਮੇਰੇ ਕੋਲੋਂ ਤਾਂ ਸਵਾ ਸੌ ਪੌਂਡ ਹੀ ਤੋੜ ਹੋਈ'। ਉਹਨਾਂ ਦੀਆਂ ਗੱਲਾਂ ਬੈਰੀ ਬਾਰੇ ਹੁੰਦੀਆਂ ਜਾਂ ਉਹ ਪਿੱਛੇ ਇੰਡੀਆ ਵਿਚ ਛੱਡ ਆਏ ਆਪਣੇ ਰਈਸਪੁਣੇ ਦੀਆਂ ਸ਼ੇਖੀਆਂ ਮਾਰਦੇ। ਕੀ ਮਰਦ ਕੀ ਔਰਤ ਸਭ ਜਿਵੇਂ ਡਾਲਰ ਦੇ ਗ਼ੁਲਾਮ ਬਣ ਗਏ ਹੋਣ। ਇਨ੍ਹਾਂ ਖੇਤ ਮਜ਼ਦੂਰਾਂ ਦੇ ਸੁਭਾਵਾਂ ਵਿਚ ਆਈ ਇਹ ਸਿਫਤੀ ਤਬਦੀਲੀ ਮੈਨੂੰ ਪ੍ਰੇਸ਼ਾਨ ਕਰਦੀ। ਮੈਂ ਇਹ ਵੀ ਦੱਸ ਦਿਆਂ ਕਿ ਮੇਰੇ ਆਪਣੇ ਸੁਭਾਅ ਵਿਚ ਵੀ ਕੁਝ ਇਹੋ ਜਿਹੀ ਹੀ ਤਬਦੀਲੀ ਮੈਨੂੰ ਆਪ ਮਹਿਸੂਸ ਹੋ ਰਹੀ ਸੀ। ਫਿਰ ਮੈਂ ਅਜਿਹੀ ਮਾਨਸਿਕਤਾ ਨੂੰ ਪ੍ਰਗਟਾਉਂਦੀ ਇਕ ਕਹਾਣੀ ਲਿਖੀ 'ਦੀਵਾਲੀ ਵਾਲੀ ਰਾਤ'। ਉਹ ਮੈਂ 'ਲੇਖਕ ਮੰਚ ਵੈਨਕੂਵਰ' ਦੀ ਇਕੱਤਰਤਾ ਵਿਚ ਪੜ੍ਹੀ ਜਿਹੜੀ ਬਹੁਤ ਪਸੰਦ ਕੀਤੀ ਗਈ। ਉਸ ਕਹਾਣੀ ਨੇ ਹੀ ਮੇਰੀ ਕੈਨੇਡਾ ਦੇ ਲੇਖਕਾਂ ਨਾਲ ਸਾਂਝ ਬਣਾਈ। ਫਿਰ ਮੈਂ ਖੇਤ ਮਜ਼ਦੂਰਾਂ ਨਾਲ ਸੰਬੰਧਤ ਕੁਝ ਹੋਰ ਕਹਾਣੀਆਂ ਵੀ ਲਿਖੀਆਂ। ਉਹਨਾਂ ਸਾਰੀਆਂ ਕਹਾਣੀਆਂ ਵਿਚ ਮੈਨੂੰ ਇਕ ਤਰਤੀਬ ਨਜ਼ਰ ਆਈ। ਇਸ ਤੋਂ ਪਹਿਲਾਂ ਮੈਂ ਕ੍ਰਿਸ਼ਨ ਚੰਦਰ ਦਾ ਨਾਵਲ 'ਬੋਰਬਨ ਕਲੱਬ' ਤੇ ਇਕ ਅੰਗ੍ਰੇਜ਼ੀ ਨਾਵਲ 'ਮਾਈ ਲਵਰਜ਼' ਪੜ੍ਹੇ ਹੋਏ ਸਨ ਜਿਨ੍ਹਾਂ ਦਾ ਹਰ ਕਾਂਡ ਮੁਕੰਮਲ ਕਹਾਣੀ ਵੀ ਸੀ ਅਤੇ ਸਾਰੇ ਕਾਂਡ ਮਿਲ ਕੇ ਨਾਵਲ ਦਾ ਰੂਪ ਧਾਰਨ ਕਰਦੇ ਸਨ। ਇਸ ਲਈ ਮੈਂ ਵੀ ਉਹਨਾਂ ਕਹਾਣੀਆਂ ਨੂੰ ਸੋ ਕੇ ਨਾਵਲ ਦਾ ਰੂਪ ਦੇ ਦਿੱਤਾ। ਨਵੀਂ ਵਿਧਾ ਤੇ ਨਵੇਂ ਵਿਸ਼ੇ ਬਾਰੇ ਲਿਖਿਆ ਹੋਣ ਕਰਕੇ ਇ ਨਾਵਲ ਨੇ ਪਾਠਕਾਂ ਤੇ ਆਲੋਚਕਾਂ ਦਾ ਧਿਆਨ ਖਿੱਚਿਆ। ਇਸ ਨਾਵਲ ਦੇ ਚਰਚਾ ਵਿਚ ਆ ਜਾ ਨਾਲ ਮੈਂ ਕੈਨੇਡੀਅਨ ਪੰਜਾਬੀ ਨਾਵਲਕਾਰਾਂ ਦੀ ਕਤਾਰ ਵਿਚ ਲੱਗ ਗਿਆ।

***ਫੇਰ 'ਭਗੌੜਾ' ਨਾਵਲ ਦੇ ਮੁੱਖ ਪਾਤਰ ਨੂੰ ਪੇਸ਼ ਕਰਦਿਆਂ ਜਿੱਥੇ ਯਥਾਰਥ ਅਤੇ ਅਨੁਭਵ ਦ ਸੁਮੇਲ ਤੁਸੀਂ ਪੈਦਾ ਕੀਤਾ ਇਸ ਵਿਚ ਕਲਪਨਾ ਦੀ ਕਿੰਨੀ ਲੋੜ ਪਈ? ਕੀ ਇਸਤਰ ਪਾਤਰ ਡਰੇਸਲਰ ਇਕ ਕਾਲਪਨਿਕ ਪਾਤਰ ਹੈ ਜਾਂ ਜਿਉਂਦਾ ਜਾਗਦਾ ਜੀਵ ਹੈ?***

ਨਾਵਲ ਲਿਖਦਿਆਂ ਸਾਰੇ ਪਾਤਰ ਯਥਾਰਥ ਜੀਵਨ ਵਿਚੋਂ ਹੀ ਲਏ ਜਾਂਦੇ ਨੇ। ਲੇਖਕ ਨੇ ਆਪ ਅਨੁਭਵ ਦੇ ਆਧਾਰ 'ਤੇ ਉਹਨਾਂ ਪਾਤਰਾਂ ਨੂੰ ਘੜਨਾ ਸੰਵਾਰਨਾ ਹੁੰਦਾ ਹੈ ਕਿਉਂਕਿ ਉਹ ਇਹ ਨਹ ਦੇਖਦਾ ਕਿ ਇਹ ਪਾਤਰ ਅਸਲ ਜ਼ਿੰਦਗੀ ਵਿਚ ਕਿਹੋ ਜਿਹਾ ਹੈ, ਸਗੋਂ ਉਹ ਇਹ ਦੇਖਦਾ ਹੈ ਕਿ ਇਸ ਨੂੰ ਕਿਹੋ ਜਿਹਾ ਹੋਣਾ ਚਾਹੀਦਾ ਸੀ। ਸੋ ਲੇਖਕ ਆਪਣੀ ਕਲਪਨਾ ਦੇ ਆਧਾਰ 'ਤੇ ਇ ਪਾਤਰ ਦੇ ਕਿਰਦਾਰ ਵਿਚ ਕਈ ਕਈ ਪਾਤਰਾਂ ਦੇ ਕਿਰਦਾਰ ਸਮਿਲਤ ਕਰ ਲੈਂਦਾ ਹੈ।

***ਕੋਈ ਮਿਸਾਲ ਦੇ ਕੇ ਸਮਝਾਓ।***

'ਭਗੌੜਾ' ਨਾਵਲ ਦੇ ਮੁਖ ਪਾਤਰ ਸੁਖਬੀਰ ਦੀ ਗੱਲ ਹੀ ਲੈ ਲਵੋ। ਅਸਲ ਜੀਵਨ ਵਿਚ ਇਸ ਦ ਨਾਂ ਹੋਰ ਹੈ। ਇਹ ਮੇਰੇ ਨਾਲ ਫਰਨੀਚਰ ਫੈਕਟਰੀ ਵਿਚ ਕੰਮ ਕਰਦਾ ਸੀ। ਉਹ ਗੈਰ-ਕਾਨੂੰਨੀ ਤੌ 'ਤੇ ਕੈਨੇਡਾ ਵਿਚ ਦਾਖਲ ਹੋਇਆ ਸੀ ਤੇ ਰਫਿਊਜੀ ਬਣ ਕੇ ਰਹਿ ਰਿਹਾ ਸੀ। ਉਸ ਨੇ ਸਾ



ਆਪਣੀ ਕੈਨੇਡਾ ਪਹੁੰਚ ਜਾਣ ਤਕ ਦੀ ਲੂੰ ਕੰਡੇ ਖੜ੍ਹੇ ਕਰਨ ਵਾਲੀ ਕਹਾਣੀ ਸੁਣਾਈ। ਜੇ ਮੈਂ ਉਸ ਕਹਾਣੀ ਨੂੰ ਉਸੇ ਰੂਪ ਵਿਚ ਲਿਖ ਦਿੰਦਾ ਤਾਂ ਉਹ ਫੋਟੋਗ੍ਰਾਫਿਕ ਕਹਾਣੀ ਬਣ ਜਾਣੀ ਸੀ, ਜਿਸ ਵਿਚ ਥੋੜ੍ਹੀ ਬਹੁਤੀ ਰੌਚਿਕਤਾ ਤਾਂ ਹੁੰਦੀ ਪਰ ਉਸ ਕਹਾਣੀ ਵਿਚ ਨਾਵਲੀ ਗੁਣ ਨਹੀਂ ਸੀ ਆਉਣੇ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਵਾਪਰੀ ਇਕ ਘਟਨਾ ਨੂੰ, ਜਿਸ ਬਾਰੇ ਮੈਂ ਇਕ ਵੱਖਰੀ ਕਹਾਣੀ ਲਿਖਣੀ ਚਾਹੁੰਦਾ ਸੀ, ਸੁਖਬੀਰ ਦੇ ਕਿਰਦਾਰ ਨਾਲ ਜੋੜ ਕੇ ਉਸ ਨੂੰ ਨਾਵਲ ਦਾ ਮੁੱਢਲਾ ਭਾਗ ਬਣਾ ਦਿੱਤਾ। ਅਸਲ ਜੀਵਨ ਵਿਚ ਸੁਖਬੀਰ ਯੂਨੀਵਰਸਿਟੀ ਵਿਚ ਨਹੀਂ ਸੀ ਪੜ੍ਹਿਆ। ਜੋ ਕੁਝ ਐਡਮੰਟਨ ਵਿਚ ਸੁਖਬੀਰ ਨਾਲ ਵਾਪਰਦਾ ਦਿਖਾਇਆ ਹੈ, ਉਹ ਘਟਨਾ ਵੀ ਕਿਸੇ ਹੋਰ ਨਾਲ ਵਾਪਰੀ ਹੈ। ਇਸ ਤਰ੍ਹਾਂ ਸੁਖਬੀਰ ਦੇ ਕਿਰਦਾਰ ਨੂੰ ਸਿਰਜਣ ਲਈ ਹੋਰ ਪਾਤਰਾਂ ਦੇ ਕਿਰਦਾਰਾਂ ਤੇ ਹੋਰ ਘਟਨਾਵਾਂ ਦਾ ਸਹਾਰਾ ਲੈਣਾ ਪਿਆ ਹੈ ਤਾਂ ਜੁ ਉਸ ਦਾ ਕਿਰਦਾਰ ਜਾਨਦਾਰ ਵੀ ਹੋਵੇ ਅਤੇ ਯਥਾਰਥ ਵੀ ਜਾਪੇ।

***ਡਰੇਸਲਰ ਬਾਰੇ ਗੱਲ ਵਿਚੇ ਰਹਿ ਗਈ।***

ਡਰੇਸਲਰ ਜਿਉਂਦੀ ਜਾਗਦੀ ਇਕ ਜਰਮਨ ਕੁੜੀ ਹੈ ਜਿਸ ਦੇ ਨਾਮ ਦੀ ਬਦਲੀ ਤੋਂ ਬਿਨਾਂ ਹੋਰ ਕੁਝ ਨਹੀਂ ਬਦਲਿਆ। ਮੈਂ ਜੋ ਕੁਝ ਉਸ ਬਾਰੇ ਨਾਵਲ ਵਿਚ ਲਿਖਿਆ ਹੈ ਉਹ ਸਾਰਾ ਉਸ ਦੇ ਮੂੰਹੋਂ ਸੁਣਿਆ ਹੈ। ਵਿਚ ਕਲਪਨਾ ਦੀ ਪੁੱਠ ਜ਼ਰੂਰ ਹੈ।

***'ਭਗੌੜਾ' ਨਾਵਲ ਦਾ ਮੁੱਖ ਪਾਤਰ ਸੁਖਬੀਰ ਆਮ ਪਾਠਕ ਲਈ ਕੋਈ ਸੇਧ ਦਿੰਦਾ ਪ੍ਰਤੀਤ ਨਹੀਂ ਹੁੰਦਾ। ਉਹ ਮੌਕਾਪ੍ਰਸਤ ਹੈ, ਸਿਰਫ ਆਪਣੇ ਸੁਆਰਥ ਲਈ ਕਈ ਪਾਸੇ ਨੱਠਾ-ਭੱਜਾ ਫਿਰਦਾ ਹੈ। ਅਖ਼ੀਰ ਸਭ ਪਾਸਿਆਂ ਤੋਂ ਨਿਰਾਸ ਤੇ ਬੇ-ਆਸ। ਕੀ ਇਹ ਅਚੇਤ ਹੀ ਇਹੋ ਜਿਹਾ ਪਾਤਰ ਉਲੀਕਿਆ ਗਿਆ ਜਾਂ ਸੁਚੇਤ ਰੂਪ ਵਿਚ ਉਸਾਰਿਆ ਹੈ?***

ਸੁਖਬੀਰ ਦੇ ਪਾਤਰ ਨੂੰ ਬਹੁਤ ਹੀ ਧਿਆਨ ਨਾਲ ਚਿਤਰਿਆ ਹੈ। ਜਿਵੇਂ ਮੈਂ ਪਹਿਲਾਂ ਦੱਸ ਆਇਆ ਹਾਂ ਕਿ ਉਹ ਮੇਰੇ ਨਾਲ ਕੰਮ ਕਰਦਾ ਰਿਹਾ ਹੈ। ਹੁਣ ਵੀ ਮੇਰੇ ਉਸ ਨਾਲ ਬਹੁਤ ਚੰਗੇ ਸੰਬੰਧ ਹਨ। ਰਹੀ ਗੱਲ ਆਮ ਪਾਠਕ ਨੂੰ ਸੇਧ ਦੇਣ ਦੀ, ਦੇਖਣਾ ਇਹ ਬਣਦਾ ਹੈ ਕਿ ਸਮੁੱਚਾ ਨਾਵਲ ਪੜ੍ਹ ਕੇ ਪਾਠਕ ਕੀ ਪ੍ਰਭਾਵ ਗ੍ਰਹਿਣ ਕਰਦਾ ਹੈ? ਸਾਨੂੰ ਪਹਿਲਾਂ ਇਹ ਦੇਖਣਾ ਪਵੇਗਾ ਕਿ ਅੱਜ ਦੇ ਉਪਭੋਗੀ ਯੁਗ ਵਿਚ ਹਰ ਕੋਈ ਆਪਣੀ ਲੋੜ ਨੂੰ ਸਨਮੁਖ ਰੱਖ ਰਿਹਾ ਹੈ। ਸਰਮਾਏਦਾਰੀ ਪ੍ਰਬੰਧ ਨੇ ਮਨੁੱਖ ਨੂੰ ਇਕ ਮਸ਼ੀਨ ਦੀ ਨਿਆਈਂ ਬਣਾ ਦਿੱਤਾ ਹੈ। ਸੁਖਬੀਰ ਜਿਹੜਾ ਯੂਨੀਵਰਸਿਟੀ ਵਿਚ ਅਗਾਂਹਵਧੂ ਵਿਚਾਰਾਂ ਦਾ ਧਾਰਨੀ ਸੀ, ਉਹ ਕਿਹੜੇ ਕਾਰਨ ਸਨ ਕਿ ਉਹ ਨਿੱਜਵਾਦ ਵੱਲ ਮੋੜਾ ਕੱਟ ਗਿਆ, ਇਸ ਬਾਰੇ ਨਾਵਲ ਥਾਂ ਥਾਂ ਸੰਕੇਤ ਕਰਦਾ ਹੈ। ਉਸ ਦੇ ਕਿਰਦਾਰ ਤੋਂ ਇਹ ਸੇਧ ਮਿਲਦੀ ਹੈ ਕਿ ਦੋ ਬੇੜੀਆਂ ਦਾ ਸਵਾਰ ਕਦੇ ਪਾਰ ਨਹੀਂ ਲਗਦਾ। ਨਾਵਲ ਦੇ ਅੰਤ ਵਿਚ ਸੁਖਬੀਰ ਦੀ ਕਾਰ ਚੌਰਾਹੇ ਵਿਚ ਠਹਿਰ ਜਾਂਦੀ ਹੈ। ਇਸ ਵਿਚ ਸਾਫ ਸੰਕੇਤ ਹੈ ਕਿ ਉਸ ਨੂੰ ਇਕ ਰਾਹ ਚੁਣਨਾ ਹੀ ਪਵੇਗਾ, ਸਦਾ ਲਈ ਚੌਰਾਹੇ ਵਿਚ ਰੁਕਿਆ ਨਹੀਂ ਜਾ ਸਕਦਾ। ਕਿਸੇ ਵਿਚਾਰਧਾਰਾ ਦਾ ਪਰਚਾਰ ਰੂਪ ਨਾਵਲ ਦਾ ਕੰਮ ਨਹੀਂ।

***'ਵਿਗੋਚਾ' ਨਾਵਲ ਬਾਰੇ ਡਾ. ਸਾਧੂ ਸਿੰਘ ਦਾ ਵਿਚਾਰ ਹੈ ਕਿ ਕੈਨੇਡੀਅਨ ਜ਼ਿੰਦਗੀ ਬਾਰੇ ਸਾਧੂ ਸਿੰਘ ਧਾਮੀ ਦਾ ਲਿਖਿਆ ਨਾਵਲ 'ਮਲੂਕਾ' ਦਾ ਇਹ ਹੱਕੀ ਜਾਨਸ਼ੀਨ ਬਣ ਗਿਆ ਹੈ। ਜਿਨ੍ਹਾਂ ਲੋਕਾਂ ਨੇ 'ਵਿਗੋਚਾ' ਤੇ 'ਮਲੂਕਾ' ਨਾਵਲ ਨਹੀਂ ਪੜ੍ਹੇ ਉਨ੍ਹਾਂ ਨੂੰ ਸੰਖੇਪ ਵਿਚ ਇਨ੍ਹਾਂ ਦੋਹਾਂ ਨਾਵਲਾਂ ਦੀ ਸਾਂਝ ਜਾਂ ਕਿਸੇ ਵਖਰੇਵੇਂ ਬਾਰੇ ਕੁਝ ਦੱਸੋ।***

ਕੈਨੇਡਾ ਵਿਚ ਪਰਵਾਸ ਕਰਕੇ ਆਏ ਭਾਰਤੀਆਂ ਦੀ ਜਦੋ ਜਹਿਦ ਬਾਰੇ ਅੰਗਰੇਜ਼ੀ ਵਿਚ ਲਿਖਿਆ ਗਿਆ ਡਾ. ਸਾਧੂ ਸਿੰਘ ਧਾਮੀ ਦਾ ਪਹਿਲਾ ਨਾਵਲ ਹੈ ਜਿਸ ਨੂੰ ਡਾ. ਸਾਧੂ ਸਿੰਘ ਤੇ ਸਾਧੂ ਬਿਨਿੰਗ

ਨੇ ਪੰਜਾਬੀ ਵਿਚ ਅਨੁਵਾਦ ਕੀਤਾ। ਉਸ ਨਾਵਲ ਵਿਚ ਬੀ.ਸੀ. ਦੀਆਂ ਲੰਬਰ ਮਿੱਲਾਂ ਵਿਚ ਕੰਮ ਕਰਦੇ ਭਾਰਤੀ ਕਾਮਿਆਂ ਦੀ ਦਸ਼ਾ, ਦਿਸ਼ਾ, ਦੁਰਦਸ਼ਾ ਅਤੇ ਜਦੋ- ਜਹਿਦ ਨੂੰ ਬਾਖੂਬੀ ਚਿਤਰਿਆ ਗਿਆ ਹੈ। ਇਹ ਸਮਾਂ ਸੰਨ 1922 ਤੋਂ 1932 ਦਾ ਹੈ। ਪੰਜਾਬੀ ਵਿਚ ਅਨੁਵਾਦ ਹੋਣ ਮਗਰੋਂ ਇਹ ਨਾਵਲ ਬਹੁਤ ਚਰਚਤ ਹੋਇਆ। ਮੈਂ ਨਾਵਲ 'ਵਿਗੋਚਾ' ਵਿਚ ਭਾਰਤੀਆਂ ਦੇ ਕੈਨੇਡਾ ਆਉਣ ਤੋਂ ਲੈ ਕੇ ਵੀਹਵੀਂ ਸਦੀ ਦੇ ਅਖੀਰ ਤਕ ਦੀ ਜਦੋ ਜਹਿਦ ਨੂੰ ਚਿਤਰਦਿਆਂ ਕੈਨੇਡਾ ਨੂੰ ਆਪਣਾ ਘਰ ਬਣਾ ਲੈਣ ਤਕ ਦੀ ਅਵਸਥਾ ਨੂੰ ਵੀ ਬਿਆਨਿਆ ਹੈ। ਹੁਣ ਦੀ ਹਾਲਤ ਵਿਚ ਜਦੋਂ ਕੁਝ ਕੁ ਪੰਜਾਬੀ ਗੱਭਰੂ ਨਸ਼ਿਆਂ ਦੇ ਧੰਦੇ ਵੱਲ ਆਕਰਸ਼ਤ ਹੋ, ਮਾਰ ਮਰਾਈ ਵਾਲੇ ਪਾਸੇ ਤੁਰ ਪਏ ਹਨ ਅਤੇ ਸਵਾ ਸੌ ਤੋਂ ਉਪਰ ਆਪਣੀਆਂ ਜਾਨਾਂ ਭੰਗ ਦੇ ਭਾੜੇ ਗੁਆ ਚੁੱਕੇ ਹਨ ਤਾਂ ਮੈਂ ਉਸ ਦਸ਼ਾ ਨੂੰ ਉਲੀਕਦਿਆਂ ਉਸ ਦੇ ਕਾਰਨਾਂ ਵੱਲ ਵੀ ਉਂਗਲ ਉਠਾਈ ਹੈ। ਸ਼ਾਇਦ ਇਸੇ ਕਰਕੇ ਹੀ ਡਾ. ਸਾਧੂ ਸਿੰਘ ਨੇ ਉਪਰੋਕਤ ਗੱਲ ਕਹੀ ਹੋਵੇ। 'ਵਿਗੋਚਾ' ਨਾਵਲ ਭਾਰਤੀਆ ਦੀ ਸਮੁੱਚੀ ਜਦੋ ਜਹਿਦ ਤੇ ਪ੍ਰਾਪਤੀਆਂ ਦੀ ਗੱਲ ਕਰਦਾ ਹੈ ਅਤੇ 'ਮਲੂਕਾ' ਇਕ ਦਹਾਕੇ ਦੀ।

***ਤੁਸੀਂ ਨਾਵਲ ਲਿਖਦੇ ਸਮੇਂ ਕਦੇ ਇਹ ਵੀ ਸੋਚਿਆ ਕਿ ਮੇਰਾ ਨਾਵਲ ਕਿਹੋ ਜਿਹੇ ਪਾਠਕਾਂ ਲਈ ਹੈ? ਭਾਵ ਪਹਿਲ ਸਮੱਸਿਆ ਦੀ ਪੇਸ਼ਕਾਰੀ ਨੂੰ ਦਿੰਦੇ ਹੋ ਜਾਂ ਪਾਠਕ ਦੇ ਮਨੋਰੰਜਨ ਨੂੰ। ਤੁਹਾਡੇ ਲਿਖਣ ਦਾ ਮਨੋਰਥ ਕੀ ਹੈ?***

ਮੈਨੂੰ ਕਿਤਾਬਾਂ ਪੜ੍ਹਨ ਦਾ ਸ਼ੌਕ ਹੈ। ਕਿਤਾਬਾਂ ਪੜ੍ਹਨ ਨਾਲ ਮਾਨਸਿਕ ਸੰਤੁਸ਼ਟੀ ਮਿਲਦੀ ਹੈ ਅਤੇ ਚੰਗੀਆਂ ਕਿਤਾਬਾਂ ਤੋਂ ਇਕ ਸੇਧ ਵੀ ਮਿਲਦੀ ਹੈ। ਮੈਂ ਸੋਚਦਾ ਹਾਂ ਕਿ ਮੇਰੀ ਲਿਖਤ 'ਚੋਂ ਵੀ ਕਿਸੇ ਨੂੰ ਮਾਨਸਿਕ ਸੰਤੁਸ਼ਟੀ ਮਿਲਦੀ ਹੀ ਹੋਵੇਗੀ। ਸੋ ਮੈਂ ਲਿਖ ਰਿਹਾ ਹਾਂ। ਮੈਂ ਕਦੀ ਇਹ ਨਹੀਂ ਸੋਚਿਆ ਕਿ ਮੇਰੀ ਲਿਖਤ ਕਿਹੜੇ ਪਾਠਕਾਂ ਲਈ ਹੈ। ਜਦੋਂ ਮੈਂ ਦੇਖਦਾ ਹਾਂ ਕਿ ਕੋਈ ਘਟਨਾ ਸਮਾਜ ਲਈ ਸਮੱਸਿਆ ਬਣਦੀ ਜਾ ਰਹੀ ਹੈ ਤਾਂ ਮੈਂ ਉਸ ਨੂੰ ਆਪਣੀ ਰਚਨਾ ਦਾ ਵਿਸ਼ਾ ਬਣਾਉਣ ਬਾਰੇ ਸੋਚਦਾ ਹਾਂ। ਮੈਂ ਸਮੱਸਿਆ ਨੂੰ ਪਹਿਲ ਦਿੰਦਾ ਹਾਂ, ਮਨੋਰੰਜਨ ਨੂੰ ਨਹੀਂ। ਮੇਰੇ ਨਾਵਲ ਲਿਖਣ ਦਾ ਮਨੋਰਥ ਪਾਠਕਾਂ ਨੂੰ ਅੱਜੋਕੀਆਂ ਸਮੱਸਿਆਵਾਂ ਬਾਰੇ ਜਾਗਰੂਕ ਕਰਨਾ ਹੈ।

***ਕੀ ਕਦੇ ਇੰਝ ਹੋਇਆ ਹੈ ਕਿ ਤੁਹਾਡੇ ਸਿਰਜੇ ਹੋਏ ਪਾਤਰ ਤੁਹਾਡੇ ਵਸੋਂ ਬਾਹਰ ਹੋ ਕੇ ਤੁਹਾਡੀ ਕਹਾਣੀ ਜਾਂ ਨਾਵਲ ਨੂੰ ਕਿਸੇ ਹੋਰ ਪਾਸੇ ਲੈ ਗਏ ਹੋਣ?***

ਮੇਰੇ ਪਾਤਰ ਕਈ ਵਾਰ ਵਸੋਂ ਬਾਹਰੇ ਤਾਂ ਹੋ ਜਾਂਦੇ ਹਨ ਪਰ ਮੈਂ ਉਹਨਾਂ ਨੂੰ ਕਿਸੇ ਹੋਰ ਪਾਸੇ ਜਾਣੋਂ ਰੋਕ ਲੈਂਦਾ ਹਾਂ। ਜੇ ਪਾਤਰ ਹੀ ਰਾਹੋਂ ਭਟਕ ਕੇ ਹੋਰ ਪਾਸੇ ਤੁਰ ਜਾਣ ਤਾਂ ਕਹਾਣੀ ਦਾ ਪਲਾਟ ਉਹ ਨਹੀਂ ਰਹਿੰਦਾ ਜਿਹੜਾ ਲੇਖਕ ਨੇ ਚਿਤਵਿਆ ਹੁੰਦਾ ਹੈ। ਸੋ ਪਾਤਰਾਂ ਨੂੰ ਕਾਬੂ ਵਿਚ ਰੱਖਣਾ ਲੇਖਕ ਦਾ ਪਹਿਲਾ ਕਰਤੱਵ ਹੁੰਦਾ ਹੈ।

***ਤੁਹਾਨੂੰ ਲੱਗਦੈ ਕਿ ਤੁਹਾਡੀ ਰਚਨਾ ਦਾ ਅਕਾਦਮਿਕ ਹਲਕਿਆਂ ਵਿਚ ਯੋਗ ਨੋਟਿਸ ਲਿਆ ਗਿਆ? ਕਿਉਂਕਿ ਅੱਜ ਕਲ ਭਾਰਤ ਵਿਚ ਕਈ ਯੂਨੀਵਰਸਿਟੀਆਂ ਵਿਚ ਪਰਵਾਸੀ ਪੰਜਾਬੀ ਸਾਹਿਤ ਦਾ ਚੰਗਾ ਅਧਿਐਨ ਹੋ ਰਿਹੈ?***

ਮੈਂ ਸਮਝਦਾ ਹਾਂ ਕਿ ਪੰਜਾਬ ਤੇ ਪੰਜਾਬ ਤੋਂ ਬਾਹਰ ਜਿੱਥੇ ਵੀ ਪੰਜਾਬੀ ਵਸਦੇ ਹਨ, ਮੇਰੇ ਸਾਹਿਤਕ ਕੰਮ ਦਾ ਨੋਟਿਸ ਮੇਰੀ ਆਸ ਤੋਂ ਵੀ ਵੱਧ ਲਿਆ ਗਿਆ ਹੈ। ਮੇਰੇ ਨਾਵਲ ਐਮ.ਏ., ਐਮ.ਫਿਲ ਤੇ ਪੀਐਚ. ਡੀ. ਦੇ ਸਲੇਬਸਾਂ ਦਾ ਹਿੱਸਾ ਬਣੇ ਹਨ। 'ਦੁਨੀਆ ਕੈਸੀ ਹੋਈ' ਦੀਆਂ ਤਿੰਨ ਐਡੀਸ਼ਨਾਂ ਛਪੀਆਂ ਹਨ। 'ਭਗੌੜਾ' ਦੀਆਂ ਦੋ ਐਡੀਸ਼ਨਾਂ ਛਪੀਆਂ ਹਨ। 'ਵਿਗੋਚਾ' ਦੀ ਛਪਦਿਆਂ



ਹੀ ਪਹਿਲੀ ਐਡੀਸ਼ਨ ਖਤਮ ਹੋਣ ਕਿਨਾਰੇ ਹੈ। 'ਭਗੌੜਾ' ਹਿੰਦੀ ਵਿਚ ਅਨੁਵਾਦ ਹੋ ਕੇ ਛਪਿਆ ਅਤੇ 'ਦੁੱਲੇ ਦੀ ਬਾਰ ਤਕ' ਉਰਦੂ ਵਿਚ ਅਨੁਵਾਦ ਹੋਇਆ ਹੈ। ਪੰਜਾਬ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਕੁਰੂਕਸ਼ੇਤਰ ਯੂਨੀਵਰਸਿਟੀ ਅਤੇ ਦਿੱਲੀ ਯੂਨੀਵਰਸਿਟੀ ਵਿਚ ਮੇਰੇ ਨਾਵਲਾਂ ਉਪਰ ਖੋਜ ਦਾ ਕੰਮ ਹੋ ਰਿਹਾ ਹੈ।

***ਸ਼ਾਹਕਾਰ ਰਚਨਾ ਦੀ ਗੱਲ ਕਰੀਏ ਤਾਂ ਤਹਾਨੂੰ ਲੱਗਦੈ ਕਿ ਸ਼ਾਹਕਾਰ ਰਚਨਾ ਰਚੀ ਗਈ ਹੈ? ਜਾਂ ਅਜੇ ਨਹੀਂ ?***

ਮੈਂ ਅਜਿਹੀ ਖੁਸ਼ਫਹਿਮੀ ਵਿਚ ਨਹੀਂ ਕਿ ਆਪਣੀ ਕਿਸੇ ਰਚਨਾ ਨੂੰ ਸ਼ਾਹਕਾਰ ਦੀ ਸੰਗਿਆ ਦੇ ਸਕਾਂ ਅਤੇ ਨਾ ਹੀ ਮੈਂ ਇਹ ਦਾਅਵਾ ਕਰ ਸਕਦਾ ਹਾਂ ਕਿ ਆਉਣ ਵਾਲੀ ਮੇਰੀ ਕੋਈ ਰਚਨਾ ਸ਼ਾਹਕਾਰ ਹੋਵੇਗੀ।

***ਆਮ ਕੰਮਾਂ-ਕਾਰਾਂ ਜਾਂ ਦੁਨਿਆਵੀ ਝਮੇਲਿਆਂ ਦੀ ਦੌੜ ਲਾ ਚੁੱਕਣ ਪਿੱਛੋਂ ਆਪਣੇ ਰੀਟਾਇਰਮਿੰਟ ਦੇ ਸਮੇਂ ਦੀ ਵੰਡ ਕਿਵੇਂ ਕਰਦੇ ਹੋ?***

ਦੁਨਿਆਵੀ ਝਮੇਲਿਆਂ ਤੋਂ ਤਾਂ ਮੈਂ ਚਿਰੋਕਣਾ ਵਿਹਲਾ ਹੋ ਗਿਆ ਹੋਇਆ ਹਾਂ। ਸਵੇਰੇ ਉਠ ਕੇ ਮੈਂ ਪੰਜ ਵਜੇ ਕੰਪਿਊਟਰ ਸਾਹਮਣੇ ਬੈਠ ਜਾਂਦਾ ਹਾਂ ਤੇ ਦੋ ਘੰਟੇ ਕੁਝ ਨਾ ਕੁਝ ਲਿਖਦਾ ਹਾਂ। ਫਿਰ ਕੁਝ ਸਮਾਂ ਰੇਡੀਓ ਤੋਂ ਖਬਰਾਂ ਤੇ ਟਾਕ ਸ਼ੋਅ ਸੁਣਦਾ ਹਾਂ। ਨੌਂ ਕੁ ਵਜੇ ਬਾਹਰ ਤੁਰਨ ਫਿਰਨ ਨਿਕਲ ਜਾਂਦਾ ਹਾਂ। ਜੇ ਮੌਸਮ ਜ਼ਿਆਦਾ ਖਰਾਬ ਹੋਵੇ ਤਾਂ ਘਰ ਵਿਚ ਹੀ ਇਕ ਘੰਟਾ ਘੁੰਮ ਫਿਰ ਲੈਂਦਾ ਹਾਂ। ਬਾਕੀ ਦਿਨ ਵਿਚ ਪੜ੍ਹਦਾਂ ਤੇ ਸ਼ਾਮ ਨੂੰ ਫਿਰ ਕੁਝ ਚਿਰ ਲਈ ਬਾਹਰ ਤੁਰਨ ਫਿਰਨ ਚਲਿਆ ਜਾਂਦਾ ਹਾਂ। ਰਾਤ ਨੂੰ ਦਸ ਕੁ ਵਜੇ ਤਕ ਪੜ੍ਹਨਾ ਤੇ ਲਿਖਣਾ ਹੁੰਦਾ ਹੈ। ਉਂਝ ਇਹ ਸਮੇਂ ਦੀ ਕੋਈ ਪੱਕੀ ਪੀਡੀ ਵੰਡ ਨਹੀਂ। ਦੋਸਤਾਂ ਮਿੱਤਰਾਂ ਨੂੰ ਮਿਲਣਾ, ਸਭਾ ਸੁਸਾਇਟੀਆਂ ਵਿਚ ਵਿਚਰਨਾ ਤੇ ਪੋਤਰੇ ਪੋਤਰੀ ਦੇ ਸਕੂਲੀ ਕੰਮ ਵਿਚ ਕੁਝ ਸਹਾਇਤਾ ਕਰਨੀ ਵੀ ਦਿਨ ਦੇ ਕੰਮਾਂ ਵਿਚ ਸ਼ਾਮਲ ਹੈ।

***ਕਈ ਲੋਕ ਇਹ ਕਹਿੰਦੇ ਸੁਣੀਂਦੇ ਹਨ ਕਿ ਅੱਜ ਕੱਲ੍ਹ ਵਿਹਲ ਕਿਸ ਕੋਲ ਹੈ ਨਾਵਲ ਪੜ੍ਹਨ ਦੀ? ਪਰ ਮੈਨੂੰ ਨਹੀਂ ਲੱਗਦਾ ਕਿ ਤੁਹਾਡੇ ਨਾਵਲ ਨੂੰ ਲੋਕ ਇਹ ਕਹਿ ਕੇ ਪਾਸੇ ਰੱਖ ਦੇਣਗੇ ਕਿ ਕਿਸੇ ਵਿਹਲੇ ਸਮੇਂ ਪੜ੍ਹਾਂਗੇ। ਤੁਹਾਡੇ ਨਾਵਲਾਂ ਦੀ ਪਾਠਕਾਂ ਵੱਲੋਂ ਮੰਗ ਕਿਹੋ ਜਿਹੀ ਹੈ?***

ਜਿਸ ਨੂੰ ਪੜ੍ਹਨ ਦਾ ਭੁਸ ਪੈ ਜਾਵੇ ਉਹ ਸਮੇਂ ਵਿਚੋਂ ਸਮਾਂ ਕੱਢ ਹੀ ਲੈਂਦਾ ਹੈ। ਜਿਵੇਂ ਇਧਰ ਕੈਨੇਡਾ ਵਿਚ ਬੱਚੇ ਨੂੰ ਕਿੰਡਰ ਗਾਰਟਨ ਤੋਂ ਪੜ੍ਹਨ ਦਾ ਭੁਸ ਪਾ ਦਿੱਤਾ ਜਾਂਦਾ ਹੈ। ਇਹ ਗੱਲ ਪੰਜਾਬ ਵਿਚ ਨਹੀਂ, ਜਿਸ ਕਾਰਨ ਪੰਜਾਬੀ ਪਾਠਕਾਂ ਦੀ ਘਾਟ ਰੜਕਦੀ ਹੈ। ਆਪਣੇ ਨਾਵਲਾਂ ਦੀ ਮੰਗ ਬਾਰੇ ਤਾਂ ਮੈਂ ਪਹਿਲਾਂ ਦੱਸ ਹੀ ਦਿੱਤਾ ਹੈ।

***ਅੱਜ ਕੱਲ੍ਹ ਕੋਈ ਹੋਰ ਨਾਵਲ ਲਿਖਣ ਦੀ ਯੋਜਨਾ ਹੈ ਕੀ? ਜੇ ਹੈ ਤਾਂ ਉਸ ਬਾਰੇ ਕੁਝ ਦੱਸਣਾ ਚਾਹੋਗੇ?***

ਇਕ ਨਾਵਲ ਮੈਂ ਲਿਖ ਰਿਹਾਂ ਜਿਸਦਾ ਨਾਉਂ ਹੋਵੇਗਾ 'ਬੇਗਾਨੇ'। ਇਹ ਨਾਵਲ ਉਹਨਾਂ ਬੱਚਿਆਂ ਦੀ ਮਾਨਸਿਕਤਾ ਦੀ ਕਹਾਣੀ ਹੈ ਜਿਹੜੇ ਦੁਹਾਜੂ ਮਾਪਿਆਂ ਦੇ ਨਾਲ ਆ ਕੇ ਇਕੱਠੇ ਰਹਿੰਦੇ ਹਨ। ਅਜੇ ਇਹ ਲਿਖਿਆ ਜਾ ਰਿਹਾ ਹੈ। ਪਤਾ ਨਹੀਂ ਇਸ ਨੇ ਕਿਹੜੇ ਕਿਹੜੇ ਮੋੜ ਕੱਟਣੇ ਨੇ।

***ਤੁਸੀਂ ਇਕ ਬਹੁਤ ਦਿਲਚਸਪ ਸਫ਼ਰਨਾਮਾ ਵੀ ਲਿਖਿਆ ਹੈ 'ਦੁੱਲੇ ਦੀ ਬਾਰ ਤਕ'। ਇਸ ਬਾਰੇ ਵੀ ਕੁਝ ਦੱਸੋ।***

ਅਪਰੈਲ 2005 ਵਿਚ ਫਖਰ ਜ਼ਮਾਂ ਨੇ ਲਾਹੌਰ ਵਿਚ ਆਲਮੀ ਪੰਜਾਬੀ ਕਾਨਫਰੰਸ ਕਰਵਾਈ ਸੀ।
ਮੈਂ ਅਤੇ ਨਦੀਮ ਪਰਮਾਰ ਕੈਨੇਡਾ ਦੇ ਡੈਲੀਗੇਟਾਂ ਵਜੋਂ ਉਸ ਵਿਚ ਸ਼ਾਮਲ ਹੋਣ ਲਈ ਪਾਕਿਸਤਾਨ
ਗਏ ਸੀ। ਜੋ ਕੁਝ ਉੱਥੇ ਦੇਖਿਆ ਤੇ ਅਨੁਭਵ ਕੀਤਾ, ਉਸ ਨੂੰ ਮੈਂ ਕਲਮਬੰਦ ਕਰ ਲਿਆ। ਮੈਂ
ਇਸ ਨੂੰ ਆਪਣੀ ਸ਼ੈਲੀ ਵਿਚ ਲਿਖਿਆ ਤੇ ਇਸ ਨੂੰ ਚੰਗੀ ਮਕਬੂਲੀਅਤ ਮਿਲ ਗਈ। ਕੁਝ
ਪਾਕਿਸਤਾਨੀ ਦੋਸਤਾਂ ਨੇ ਇਸ ਨੂੰ ਗੁਰਮੁਖੀ ਲਿੱਪੀ ਵਿਚ ਪੜ੍ਹਿਆ ਤਾਂ ਉਹਨਾਂ ਤਾਰਿਕ ਗੁੱਜਰ ਨੂੰ
ਇਸ ਨੂੰ ਸ਼ਾਹਮੁਖੀ ਵਿਚ ਲਿਪੀਆਂਤਰ ਕਰਨ ਦੀ ਸਲਾਹ ਦਿੱਤੀ। ਜਨਾਬ ਤਾਰਿਕ ਗੁੱਜਰ ਨੇ ਇਸ
ਸਫਰਨਾਮੇ ਨੂੰ ਲਿਪੀਆਂਤਰ ਕਰਨ ਦੀ ਥਾਂ ਉਰਦੂ ਵਿਚ ਉਲਥਾ ਦਿੱਤਾ ਤਾਂ ਜੁ ਪਾਕਿਸਤਾਨ ਦੇ
ਬਹੁਤੇ ਲੋਕ ਇਸ ਨੂੰ ਪੜ੍ਹ ਸਕਣ।

***ਤੁਹਾਡੇ ਸਫ਼ਰਨਾਮੇ ਵਿਚ 'ਪੰਜਾਬੀ ਦਾ ਸ਼ੈਦਾਈ' ਦੇ ਸਿਰਲੇਖ ਵਿਚ ਤਾਰਕ ਗੁੱਜਰ ਅ
ਗਿਆਨੀ ਅਬਦੁੱਲਾ ਨਾਲ ਗੱਲਬਾਤ ਹੈ, ਉਹ ਵੀ ਸਾਂਝੀ ਕਰੋ। ਹੋ ਸਕਦੈ ਬਹੁਤੇ ਲੋਕਾਂ
ਅਜੇ ਇਹ ਸਫ਼ਰਨਾਮਾ ਨਾ ਪੜ੍ਹਿਆ ਹੋਵੇ।***

ਗਿਆਨੀ ਅਬਦੁੱਲਾ ਉਹ ਪਹਿਲਾ ਮੁਸਲਮਾਨ ਹੈ ਜਿਸ ਨੇ ਸੰਨ 1943 ਵਿਚ ਗੁਰਮੁਖੀ ਅੱਖਰ
ਵਿਚ ਗਿਆਨੀ ਪਾਸ ਕੀਤੀ ਸੀ। ਭਾਵੇਂ ਕਿ ਉਸ ਸਮੇਂ ਵੀ ਕੱਟੜ ਸਿੱਖਾਂ ਵੱਲੋਂ ਇਸ ਦਾ ਵਿਰੋ
ਹੋਇਆ ਸੀ। ਮਜਬੂਰੀ ਵੱਸ ਉਸ ਨੂੰ ਪਾਕਿਸਤਾਨ ਜਾਣਾ ਪਿਆ ਪਰ ਉਸ ਨੇ ਉੱਥੇ ਜਾ ਕੇ
ਪੰਜਾਬੀ ਪੜ੍ਹਾਈ ਅਤੇ ਪੰਜਾਬੀ ਦੇ ਸਿਲੇਬਸ ਲਈ ਕਿਤਾਬਾਂ ਲਿਖੀਆਂ। ਲਾਹੌਰ ਵਿਚ ਰਹਿਣ ਸ
ਅਸੀਂ ਅਮਬੈਸਡਰ ਹੋਟਲ ਵਿਚ ਕਿਆਮ ਕੀਤਾ ਸੀ। ਸਾਡੇ ਸਾਹਮਣੇ ਵਾਲੇ ਕਮਰੇ ਵਿਚ
ਗਿਆਨੀ ਅਬਦੁੱਲਾ ਦੀ ਰਹਾਇਸ਼ ਸੀ ਪਰ ਸਾਨੂੰ ਤੁਰਨ ਸਮੇਂ ਹੀ ਪਤਾ ਲੱਗਾ ਕਿ ਉਹ ਗਿਆ
ਅਬਦੁੱਲਾ ਹਨ। ਇਸ ਲਈ ਉਹਨਾਂ ਨਾਲ ਬਹੁਤ ਥੋੜ੍ਹੀਆਂ ਗੱਲਾਂ ਹੋ ਸਕੀਆਂ।

***ਤੁਸੀਂ ਇਸ ਸਫ਼ਰਨਾਮੇ ਦੀ ਕੋਈ ਹੋਰ ਅਭੁੱਲ ਯਾਦ ਸਾਡੇ ਨਾਲ ਸਾਂਝੀ ਕਰਨਾ ਚਾਹੋਗੇ***

ਕਾਨਫਰੰਸ 'ਤੇ ਬਹੁਤ ਸਾਰੇ ਪਾਕਿਸਤਾਨੀ ਲੇਖਕ ਸਾਡੇ ਮਿੱਤਰ ਬੇਲੀ ਬਣ ਗਏ ਸਨ। ਕਾਨਫ
ਦੀ ਸਮਾਪਤੀ ਤੋਂ ਬਾਅਦ ਸਾਡਾ ਪ੍ਰੋਗਰਾਮ ਨਦੀਮ ਪਰਮਾਰ ਦੇ ਜਨਮ ਸਥਾਨ, ਰਸਿਆਣੇ, ਅ
ਲਾਇਲਪੁਰ ਯਾਨੀ ਹੁਣ ਦੇ ਫੈਸਲਾਬਾਦ ਵੱਲ ਜਾਣ ਦਾ ਬਣਿਆ ਹੋਇਆ ਸੀ। ਕੁਦਸੀ ਸਾਹਿਬ
ਬੜੇ ਮਾਣ ਨਾਲ ਸਾਨੂੰ ਸੱਦਾ ਦਿੱਤਾ ਕਿ ਫੈਸਲਾਬਾਦ ਤੋਂ ਵਾਪਸੀ 'ਤੇ ਅਸੀਂ ਉਸ ਦੇ ਮਹਿਮ
ਬਣੀਏ। ਉਸ ਦਾ ਜੁਆਈ ਸਾਨੂੰ ਪੰਜਾ ਸਾਹਿਬ ਦੇ ਦਰਸ਼ਨ ਵੀ ਕਰਵਾ ਕੇ ਲਿਆਵੇਗਾ। ਲ
ਪੰਜਾਬ ਦਾ ਨਾਮਵਰ ਪੰਜਾਬੀ ਸ਼ਾਇਰ ਅਬਦੁਲ ਕਰੀਮ ਕੁਦਸੀ ਲਾਹੌਰ ਦੇ ਸ਼ਾਹਦਰਾ ਇਲਾਕੇ
ਰਹਿੰਦਾ ਹੈ। ਡਾ. ਜਗਤਾਰ ਜਦੋਂ ਵੀ ਪਾਕਿਸਤਾਨ ਜਾਂਦਾ ਸੀ ਤਾਂ ਉਸ ਦੀ ਬਹੁਤੀ ਠਹਿਰ ਕੁ
ਸਾਹਿਬ ਕੋਲ ਹੀ ਹੁੰਦੀ ਸੀ। ਅਸੀਂ ਫੈਸਲਾਬਾਦ ਤੋਂ ਵਾਪਸ ਆ ਕੇ ਕੁਦਸੀ ਸਾਹਿਬ ਦੇ ਘਰ
ਗਏ। ਸਾਡੇ ਅਟੈਚੀਕੇਸ ਤਾਂ ਪਹਿਲਾਂ ਹੀ ਉਸ ਦੇ ਘਰ ਰੱਖੇ ਹੋਏ ਸਨ। ਉਸਨੇ ਸਾਡੀ ਚੰਗੀ ਆ
ਭਗਤ ਕੀਤੀ। ਚਾਹ ਪਾਣੀ ਪੀਣ ਤੋਂ ਬਾਅਦ ਮੈਂ ਘਰ ਵਿਚਲੀ ਲਾਇਬਰੇਰੀ ਵਿਚ ਗੁਰ
ਅੱਖਰਾਂ ਵਿਚ ਲਿਖੀਆਂ ਕਿਤਾਬਾਂ ਦੀ ਨਿਸ਼ਾਨਦੇਹੀ ਕਰ ਰਿਹਾ ਸੀ ਕਿ ਫੋਨ ਦੀ ਘੰਟੀ ਖੜ
ਕੁਦਸੀ ਸਾਹਿਬ ਫੋਨ ਸੁਣਨ ਚਲੇ ਗਏ ਤੇ ਫਿਰ ਚੁੱਪ ਚੁੱਪ ਜਿਹੇ ਸਾਡੇ ਕੋਲ ਆ ਕੇ ਬੈਠ ਗਏ।
ਚਿਰ ਚੁੱਪ ਰਹਿਣ ਤੋਂ ਬਾਅਦ ਆਖਿਆ, "ਚਲੋ, ਤੁਹਾਨੂੰ ਲਾਹੌਰ ਦੀ ਸੈਰ ਕਰਵਾ ਲਿਆਵਾਂ
ਥੱਕੇ ਆਏ ਸੀ, ਸਾਡਾ ਕਿਤੇ ਬਾਹਰ ਜਾਣ ਨੂੰ ਦਿਲ ਨਹੀਂ ਸੀ ਕਰਦਾ ਪਰ ਮੇਜ਼ਬਾਨ ਦੀ ਗੱਲ
ਵੀ ਨਹੀਂ ਜਾ ਸਕਦੀ ਸੀ। ਕੁਦਸੀ ਸਾਹਿਬ ਨੇ ਆਟੋ ਰਿਕਸ਼ਾ ਮੰਗਵਾ ਲਿਆ ਅਤੇ
ਗੁਰਦਵਾਰਾ ਡੇਹਰਾ ਸਾਹਿਬ ਵੱਲ ਚੱਲ ਪਏ। ਰਸਤੇ ਵਿਚ ਕੁਦਸੀ ਸਾਹਿਬ ਨੇ ਕਿਹਾ, "



(ਜੁਆਈ) ਤੋਂ ਤਾਂ ਤੁਹਾਡੇ ਨਾਲ ਹਸਨ ਅਬਦਾਲ ਜਾ ਨਹੀਂ ਹੋਣਾ, ਉਸ ਦੇ ਮਾਮੇ ਦੀ ਐਕਸੀਡੈਂਟ ਵਿਚ ਮੌਤ ਹੋ ਗਈ ਏ। ਹੁਣੇ ਉਹ ਡੈੱਡ ਬਾਡੀ ਲੈਣ ਗਏ ਨੇ। ਅਸੀਂ ਅਜੇ ਘਰ ਵਿਚ ਔਰਤਾਂ ਕੋਲ ਗੱਲ ਨਹੀਂ ਕੀਤੀ। ਨਹੀਂ ਤਾਂ ਉਸ ਦੀ ਮੌਤ ਸੁਣ ਕੇ ਘਰ ਵਿਚ ਰੋਣ ਪਿੱਟਣ ਪੈ ਜਾਣਾ ਸੀ। ਮਰਨ ਵਾਲਾ ਮੇਰੀ ਨੂੰਹ ਦਾ ਵੀ ਮਾਮਾ ਹੈ। ਸਾਡੇ ਵੱਟਾ ਸੱਟਾ ਚਲਦਾ ਹੈ। ਜਿਹੜਾ ਫ਼ੋਨ ਆਇਆ ਸੀ ਉਹ ਉਸੇ ਐਕਸੀਡੈਂਟ ਬਾਰੇ ਸੀ।" ਇਹ ਦੁਖਦਾਈ ਖ਼ਬਰ ਸੁਣਦਿਆਂ ਮੈਂ ਨਦੀਮ ਨੂੰ ਕਿਹਾ ਕਿ ਸਾਨੂੰ ਕਿਸੇ ਹੋਟਲ ਵਿਚ ਠਹਿਰ ਕਰਨੀ ਚਾਹੀਦੀ ਹੈ। ਨਦੀਮ ਦੇ ਬੋਲਣ ਤੋਂ ਪਹਿਲਾਂ ਹੀ ਕੁਦਸੀ ਸਾਹਿਬ ਬੋਲ ਪਏ, "ਅੱਜ ਦੀ ਰਾਤ ਤਾਂ ਮੈਂ ਤੁਹਾਨੂੰ ਕਿਤੇ ਬਾਹਰ ਠਹਿਰਨ ਨਹੀਂ ਦੇਵਾਂਗਾ ਤੇ ਕੱਲ੍ਹ ਨੂੰ ਮੈਂ ਤੁਹਾਨੂੰ ਰੋਕਣਾ ਨਹੀਂ, ਇਹ ਮੇਰੀ ਮਜ਼ਬੂਰੀ ਹੈ।" ਸਾਡੇ ਬਹੁਤ ਕਹਿਣ 'ਤੇ ਵੀ ਉਹਨਾਂ ਸਾਨੂੰ ਬਾਹਰ ਕਿਸੇ ਹੋਟਲ ਵਿਚ ਠਹਿਰਨ ਨਹੀਂ ਦਿੱਤਾ ਅਤੇ ਉਹਨਾਂ ਸਾਡੀ ਪੂਰੀ ਖ਼ਾਤਰਦਾਰੀ ਇੰਝ ਕੀਤੀ ਜਿਵੇਂ ਘਰ ਵਿਚ ਖ਼ੁਸ਼ੀਆਂ ਖੇੜਿਆਂ ਵਾਲਾ ਮਾਹੌਲ ਹੋਵੇ। ਅਗਲੀ ਸਵੇਰ ਸਾਡੇ ਘਰੋਂ ਜਾਣ ਤਕ ਵੀ ਉਹਨਾਂ ਘਰ ਦੀਆਂ ਔਰਤਾਂ ਨੂੰ ਐਕਸੀਡੈਂਟ ਦੀ ਭਿਣਕ ਨਹੀਂ ਪੈਣ ਦਿੱਤੀ। ਸਾਡੇ ਤੁਰਨ ਤੋਂ ਪਹਿਲਾਂ ਉਸ ਕਿਹਾ ਸੀ, "ਤੁਸੀਂ ਕਿਹੜਾ ਸਾਡੇ ਕੋਲ ਨਿੱਤ ਨਿੱਤ ਬੈਠੇ ਰਹਿਣਾ, ਹਯਾਤੀ ਵਿਚ ਉਤਰਾ ਚੜ੍ਹਾਅ ਤਾਂ ਆਉਂਦੇ ਹੀ ਰਹਿੰਦੇ ਨੇ।" ਉਸ ਸਮੇਂ ਮੈਨੂੰ ਵਿਰਕ ਦੀ ਕਹਾਣੀ 'ਧਰਤੀ ਹੇਠਲਾ ਬੌਲਦ' ਬਹੁਤ ਯਾਦ ਆਈ।

***ਆਪਣੀ ਪਾਕਿਸਤਾਨੀ ਯਾਤਰਾ ਦਾ ਕੋਈ ਹੋਰ ਪ੍ਰਭਾਵ ਸਾਂਝਾ ਕਰੋ।***

ਲੋਕਾਂ ਨੇ ਬੜਾ ਪਿਆਰ ਦਿਖਾਇਆ। ਇਹ ਅਹਿਸਾਸ ਹੀ ਨਹੀਂ ਸੀ ਹੋਇਆ ਕਿ ਅਸੀਂ ਕਿਸੇ ਬਿਗਾਨੇ ਦੇਸ਼ ਵਿਚ ਘੁੰਮ ਰਹੇ ਹਾਂ। ਉਹ ਪੰਜਾਬ ਵਿਚ ਜਾਂ ਪੰਜਾਬ ਤੋਂ ਬਾਹਰ ਬਦੇਸ਼ਾਂ ਵਿਚ ਲਿਖੇ ਜਾ ਰਹੇ ਸਾਹਿਤ ਤੋਂ ਕੋਰੇ ਹਨ। ਕੁਝ ਇਕ ਸਾਹਿਤਕਾਰ ਹੀ ਗੁਰਮੁਖੀ ਲਿੱਪੀ ਜਾਣਦੇ ਨੇ। ਪੰਜਾਬੀ ਕਿਤਾਬਾਂ ਦਾ ਆਦਾਨ ਪ੍ਰਦਾਨ ਨਾ ਹੋਣ ਕਾਰਨ ਉਹਨਾਂ ਨੂੰ ਵੀ ਪਾਕਿਸਤਾਨੋਂ ਬਾਹਰਲੇ ਪੰਜਾਬੀ ਸਾਹਿਤਕਾਰਾਂ ਬਾਰੇ ਬਹੁਤੀ ਜਾਣਕਾਰੀ ਨਹੀਂ।

***ਸਭ ਤੋਂ ਵੱਧ ਪੰਜਾਬੀ ਜ਼ੁਬਾਨ ਬੋਲਣ ਵਾਲੇ ਲੋਕ ਪੱਛਮੀ ਪੰਜਾਬ ਵਿਚ ਰਹਿ ਰਹੇ ਹਨ, ਪਰ...***

ਇਸ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬੀ ਬੋਲਣ ਵਾਲਿਆਂ ਦੀ ਬਹੁਗਿਣਤੀ ਪੱਛਮੀ ਪੰਜਾਬ ਵਿਚ ਹੀ ਹੈ। ਧਰਮ ਨੂੰ ਤਾਂ ਬੋਲੀ ਦੇ ਸਹਾਰੇ ਦੀ ਲੋੜ ਹੁੰਦੀ ਹੈ, ਬੋਲੀ ਨੂੰ ਧਰਮ ਦੇ ਸਹਾਰੇ ਦੀ ਲੋੜ ਨਹੀਂ ਹੁੰਦੀ। ਪਰ ਹੋ ਇਸ ਤੋਂ ਉਲਟ ਰਿਹਾ ਹੈ। ਧਰਮ ਦੇ ਠੇਕੇਦਾਰਾਂ ਨੇ ਬੋਲੀਆਂ ਨੂੰ ਧਰਮਾਂ ਨਾਲ ਜੋੜ ਦਿੱਤਾ ਹੈ। ਇਸ ਨਾਲ ਧਰਮਾਂ ਦੀ ਦਿੱਖ ਹੀ ਨਹੀਂ ਵਿਗੜੀ ਸਗੋਂ ਇਸ ਦਾ ਸਮਾਜ ਨੂੰ ਵੀ ਬੁਰਾ ਖਮਿਆਜਾ ਭੁਗਤਣਾ ਪਿਆ ਹੈ। ਫਿਰ ਵੀ ਸਹੀ ਸੋਚ ਵਾਲੇ ਯਤਨਸ਼ੀਲ ਹਨ ਕਿ ਬੋਲੀਆਂ ਨੂੰ ਆਪਣੇ ਹੱਕੀ ਇਲਾਕੇ ਵਿਚ ਹੱਕੀ ਸਥਾਨ ਮਿਲ ਜਾਵੇ ਅਤੇ ਬੋਲੀਆਂ ਧਰਮਾਂ ਦੀ ਵਲਗਣ ਤੋਂ ਆਜ਼ਾਦ ਹੋ ਸਕਣ।

***ਸੇਖਾ ਜੀ, ਤੁਹਾਨੂੰ ਲਹਿੰਦੇ ਪੰਜਾਬ ਵਿਚ ਪੰਜਾਬੀ ਬੋਲੀ ਦਾ ਭਵਿੱਖ ਕਿਹੋ ਜਿਹਾ ਲੱਗਾ?***

ਜਿੰਨੀ ਦੇਰ ਤਕ ਕੋਈ ਜ਼ੁਬਾਨ ਪਿੰਡਾਂ ਦੇ ਆਮ ਲੋਕਾਂ ਵਿਚ ਬੋਲੀ ਜਾਂਦੀ ਹੈ, ਉਹ ਕਦੀ ਮਰਦੀ ਨਹੀਂ। ਲਹਿੰਦੇ ਪੰਜਾਬ ਵਿਚ ਪੰਜਾਬੀ ਪੇਂਡੂ ਲੋਕਾਂ ਦੀ ਜ਼ੁਬਾਨ ਹੈ। ਇਸ ਲਈ ਮੇਰੇ ਵਿਚਾਰ ਵਿਚ ਉਥੇ ਪੰਜਾਬੀ ਦਾ ਭਵਿੱਖ ਉੱਜਲਾ ਹੀ ਹੈ। ਸਰਕਾਰਾਂ ਭਾਵੇਂ ਇਸ ਨੂੰ ਕਿੰਨਾ ਵੀ ਦਬਾਈ ਰੱਖਣ।

***ਤੁਹਾਡੇ ਸਹਿਤਕ ਕੰਮ ਨੂੰ ਆਲੋਚਕਾਂ ਨੇ ਕਿਸ ਦ੍ਰਿਸ਼ਟੀ ਨਾਲ ਦੇਖਿਆ?***

ਮੇਰੇ ਸਾਹਿਤਕ ਕੰਮ ਨੂੰ ਆਲੋਚਕਾਂ ਨੇ ਮਿਹਰ ਦੀ ਨਿਗਾਹ ਨਾਲ ਹੀ ਦੇਖਿਆ ਹੈ। ਮੈਨੂੰ ਆਲੋਚਕਾਂ ਤੇ ਕੋਈ ਗਿਲਾ ਨਹੀਂ।

**ਸੇਖਾ ਜੀ, ਹਰੇਕ ਰਚਨਾ ਲੇਖਕ ਦੇ ਅਨੁਭਵ 'ਚੋਂ ਉਗਮਦੀ ਹੈ। ਆਪਣੀਆਂ ਰਚਨਾਵਾਂ ਵਿਚ ਤੁਸੀਂ ਖੁਦ ਕਿੰਨੇ ਕੁ ਸ਼ਾਮਲ ਹੁੰਦੇ ਹੋ?**

ਇਹ ਕੋਈ ਜਰੂਰੀ ਨਹੀਂ ਕਿ ਹਰ ਰਚਨਾ ਵਿਚ ਲੇਖਕ ਆਪ ਹੋਵੇ। ਸਮਾਜ ਵਿਚ ਵਿਚਰਦਿਆਂ ਅਨੇਕ ਵਿਅਕਤੀਆਂ ਨਾਲ ਮੇਲ ਹੁੰਦਾ ਹੈ। ਸਮਾਜ ਵਿਚ ਨਿੱਤ ਦਿਨ ਚੰਗੀਆਂ ਮਾੜੀਆਂ ਘਟਨਾਵਾਂ ਵਾਪਰਦੀਆਂ ਹਨ। ਲੇਖਕ ਉਹਨਾਂ ਨੂੰ ਆਪਣੀ ਖੁਰਦਬੀਨੀ ਅੱਖ ਨਾਲ ਦੇਖਦਾ ਤੇ ਘੋਖਦਾ ਹੈ। ਫਿਰ ਉਹ ਉਸ ਨੂੰ ਆਪਣੀ ਲਿਖਤ ਦਾ ਵਿਸ਼ਾ ਬਣਾਉਂਦਾ ਹੈ। ਇਉਂ ਲੇਖਕ ਦੀ ਲਿਖਤ ਵਿਚ ਉਸ ਦਾ ਅਨੁਭਵ ਬੋਲਦਾ ਹੁੰਦੈ। ਕਿਸੇ ਕਿਸੇ ਲਿਖਤ ਵਿਚ ਲੇਖਕ ਦਾ ਆਪਾ ਵੀ ਝਲਕ ਮਾਰ ਜਾਂਦਾ ਹੈ।

**ਨਾਵਲ ਲਿਖਦਿਆਂ ਤੁਹਾਨੂੰ ਕਈ ਮੁਸ਼ਕਲਾਂ ਵੀ ਆਈਆਂ ਹੋਣਗੀਆਂ, ਉਨ੍ਹਾਂ ਵਿਚੋਂ ਕੋਈ ਮੁਸ਼ਕਲ ਸਾਂਝੀ ਕਰਨਾ ਚਾਹੋਗੇ?**

ਢਾਹ ਸਾਹਿਬ, ਨਾਵਲ ਲਿਖਦਿਆਂ ਕਦੀ ਮੁਸ਼ਕਲ ਨਹੀਂ ਆਈ। ਪਰ, ਹਾਂ! ਨਾਵਲ ਦੀ ਸਮੱਗਰੀ ਦੀ ਖੋਜ ਕਰਦਿਆਂ ਜ਼ਰੂਰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। 'ਵਿਗੋਚਾ' ਨਾਵਲ ਲਿਖਣ ਵਾਸਤੇ ਮੈਨੂੰ ਕੈਨੇਡਾ ਆਏ ਬਹੁਤ ਸਾਰੇ ਪੁਰਾਣੇ ਪੰਜਾਬੀ ਬੰਦਿਆਂ ਨਾਲ ਇੰਟਰਵਿਊ ਕਰਨ ਦੀ ਲੋੜ ਪਈ। ਕਈ ਤਾਂ ਬੜੀ ਖੁਸ਼ੀ ਨਾਲ ਆਪਣੇ ਬਾਰੇ ਅਤੇ ਆਪਣੇ ਨਾਲ ਹੋਏ ਨਸਲੀ ਵਿਤਕਰਿਆਂ ਬਾਰੇ ਦੱਸਣ ਲਈ ਤਿਆਰ ਹੋ ਗਏ ਪਰ ਕਈਆਂ ਨੇ ਕਈ ਕਈ ਗੇੜੇ ਮਾਰਨ 'ਤੇ ਵੀ ਮੇਰੇ ਨਾਲ ਗੱਲ ਕਰਨੀ ਮੁਨਾਸਬ ਨਾ ਸਮਝੀ। ਕਈਆਂ ਨੇ ਮਨਘੜਤ ਕਹਾਣੀਆਂ ਸੁਣਾ ਕੇ ਮੇਰਾ ਸਮਾਂ ਬਰਬਾਦ ਕੀਤਾ। ਕਥਿਤ ਤੌਰ 'ਤੇ ਨਸ਼ਿਆਂ ਦੇ ਧੰਦੇ ਨਾਲ ਜੁੜੇ ਹੋਏ ਦੋ ਤਿੰਨ ਬੰਦਿਆਂ ਨੇ ਤਾਂ ਡਰੱਗਜ਼ ਦੇ ਧੰਦੇ ਬਾਰੇ ਜਾਣਕਾਰੀ ਦੇਣ ਦੀ ਥਾਂ ਪੁਲੀਸ ਦਾ ਮੁਖਬਰ ਜਾਣ ਕੇ ਜਾਨੋਂ ਮਾਰ ਦੇਣ ਦੀਆਂ ਧਮਕੀਆਂ ਵੀ ਦੇ ਦਿੱਤੀਆਂ। ਪਰ ਆਪਾਂ ਫਿਰ ਵੀ ਆਪਣੇ ਕੰਮ ਵਿਚ ਜੁਟੇ ਰਹੇ ਤੇ ਬਹੁਤ ਸਾਰੀ ਜਾਣਕਾਰੀ ਇਕੱਤਰ ਕਰ ਹੀ ਲਈ।

**ਤੁਸੀਂ ਗੱਲ ਕਰ ਰਹੇ ਸੀ ਕਿ ਤੁਹਾਡਾ ਵਿਆਹ ਇਕ ਸਾਧਾਰਨ ਪੇਂਡੂ ਇਸਤਰੀ ਨਾਲ ਹੋਇਆ ਜਿਸ ਨੂੰ ਸਕੂਲ ਜਾਣ ਦਾ ਮੌਕਾ ਨਹੀਂ ਮਿਲਿਆ। ਤੁਹਾਡੇ ਰਚਨਾਤਮਕ ਕੰਮਾਂ ਨੂੰ ਤੁਹਾਡੀ ਪਤਨੀ ਵੱਲੋਂ ਕਿਹੋ ਜਿਹਾ ਸਹਿਯੋਗ ਮਿਲਿਆ? ਇਹਦੇ ਬਾਰੇ ਕੁਝ ਦੱਸੋ।**

ਮੇਰੇ ਵਿਚਾਰ ਵਿਚ ਜਿੰਨੀ ਦੇਰ ਪਰਿਵਾਰ ਵੱਲੋਂ ਸਹਿਯੋਗ ਨਹੀਂ ਮਿਲਦਾ, ਉਨੀ ਦੇਰ ਤਕ ਕੋਈ ਵੀ ਕੰਮ ਸਫਲਤਾ ਪੂਰਵਕ ਕੀਤਾ ਨਹੀਂ ਜਾ ਸਕਦਾ। ਭਾਵੇਂ ਮੇਰੀ ਪਤਨੀ ਸਕੂਲ ਨਹੀਂ ਗਈ ਪਰ ਪੰਜਾਬੀ ਉਹ ਪੜ੍ਹਨੀ ਸਿਖ ਗਈ ਸੀ। ਉਹ ਮੇਰੇ ਕਾਗ਼ਜ਼ ਪੱਤਰਾਂ ਨੂੰ ਸਦਾ ਸੰਭਾਲ ਸੰਭਾਲ ਰਖਦੀ ਰਹੀ ਹੈ। ਮੇਰੇ ਪੁੱਛੇ ਬਗ਼ੈਰ ਉਸ ਨੇ ਕਦੀ ਕਾਗ਼ਜ਼ ਦਾ ਇਕ ਟੁਕੜਾ ਵੀ ਰੱਦੀ ਦੀ ਟੋਕਰੀ ਵਿਚ ਨਹੀ ਸੁੱਟਿਆ। ਉਸ ਨੂੰ ਇਹ ਅਹਿਸਾਸ ਮੁੱਢ ਤੋਂ ਹੀ ਹੋ ਗਿਆ ਸੀ ਕਿ ਜੋ ਮੈਂ ਲਿਖਦਾ ਪੜ੍ਹਦਾ ਹਾਂ, ਇ ਕੰਮ ਚੰਗਾ ਹੀ ਹੋਵੇਗਾ। ਘਰ ਵਿਚ ਮੇਰੇ ਲੇਖਕ ਦੋਸਤ ਆਉਂਦੇ ਸਨ ਤੇ ਕਈ ਵਾਰ ਬਹਿਸ ਮੁਬਾਹ ਕਰਦਿਆਂ ਅੱਧੀ ਰਾਤ ਵੀ ਲੰਘ ਜਾਂਦੀ ਸੀ ਪਰ ਇਸ ਕਰਮਾਂਵਾਲੀ ਨੇ ਕਦੀ ਮੱਥੇ ਵੱਟ ਨਹੀਂ ਪਾਇਆ। ਕਈ ਵਾਰ ਸੁਬਹ ਤਿੰਨ ਚਾਰ ਵਜੇ ਬੱਤੀ ਜਗਾ ਕੇ ਲਿਖਣ ਬੈਠ ਜਾਣਾ ਪਰ ਇੰਨੀ ਸਵੇਰ ਉੱਠਣ ਬਾਰੇ ਮੈਨੂੰ ਕਦੀ ਵੀ ਟੋਕਿਆ ਨਹੀਂ। ਕੈਨੇਡਾ ਆ ਕੇ ਮੈਂ ਸੰਨ 1998 ਤੋਂ ਕੰਪਿਊਟਰ ਦ ਵਰਤੋਂ ਕਰ ਰਿਹਾ ਹਾਂ। ਸਵੇਰੇ ਪੰਜ ਵਜੇ ਉੱਠ ਕੇ ਕੰਪਿਊਟਰ ਚਾਲੂ ਕਰ ਲੈਂਦਾ ਹਾਂ। ਟਿਕ ਟਿਕ ਦ ਆਵਾਜ਼ ਵਿਚ ਉਸ ਨੂੰ ਜਾਗ ਆ ਜਾਂਦੀ ਹੈ ਪਰ ਉਹ ਮੂੰਹ ਸਿਰ ਲਪੇਟ ਕੇ ਪਈ ਰਹਿੰਦੀ ਹੈ, ਕ ਇਹ ਨਹੀਂ ਕਿਹਾ ਕਿ ਸਦੇਹਾਂ ਉਠ ਕੇ ਮੇਰੀ ਨੀਂਦ ਕਿਉਂ ਖਰਾਬ ਕਰਦੇ ਹੋ? ਇੰਡੀਆ ਵਿ ਰਹਿੰਦਿਆਂ ਕਈ ਵਾਰ ਬਿਨਾਂ ਦੱਸੇ ਕਈ ਕਈ ਦਿਨ ਬਾਹਰ ਰਹਿਣਾ ਪੈ ਜਾਂਦਾ ਸੀ ਪਰ ਕਦੀ ਕੋ



ਜਵਾਬ ਤਲਬੀ ਨਹੀਂ ਹੋਈ। ਢਾਹ ਸਾਹਿਬ, ਦੰਪਤੀ ਦਾ ਪੜ੍ਹੇ ਜਾਂ ਅਨਪੜ੍ਹ ਹੋਣਾ ਜਾਂ ਸੁਹਣਾ ਕਸੁਹਣਾ ਹੋਣਾ ਬਹੁਤਾ ਮਾਅਨੇ ਨਹੀਂ ਰਖਦਾ। ਇਹ ਗੱਲ ਮਾਅਨੇ ਰਖਦੀ ਹੈ ਕਿ ਤੁਹਾਨੂੰ ਇਕ ਦੂਜੇ ਉਪਰ ਭਰੋਸਾ ਤੇ ਵਿਸ਼ਵਾਸ ਕਿੰਨਾ ਕੁ ਹੈ। ਇਕ ਦੂਜੇ ਨੂੰ ਸਹਿਣ ਕਰਨ ਦੀ ਸਹਿਣਸ਼ੀਲਤਾ ਕਿੰਨੀ ਕੁ ਹੈ।

**ਕਈ ਵਾਰੀ ਇਹ ਗੱਲ ਸੁਣਨ ਨੂੰ ਮਿਲਦੀ ਹੈ ਕਿ ਪੰਜਾਬੀ ਵਿਚ ਦੂਜੀਆਂ ਬੋਲੀਆਂ ਦੇ ਮੁਕਾਬਲੇ ਪਾਠਕਾਂ ਦੀ ਘਾਟ ਹੈ। ਕੀ ਇਹ ਗੱਲ ਤੁਸੀਂ ਵੀ ਮਹਿਸੂਸ ਕਰਦੇ ਹੋ?**

ਮੇਰੇ ਵਿਚਾਰ ਵਿਚ ਪੰਜਾਬੀਆਂ ਵਿਚ ਪੜ੍ਹਨ ਨਾਲੋਂ ਦੇਖਣ ਸੁਣਨ ਦੀ ਰੁਚੀ ਵੱਧ ਹੈ। ਇਸੇ ਕਰਕੇ ਕਿਸੇ ਪੰਜਾਬੀ ਕਿਤਾਬ ਦਾ ਇਕ ਐਡੀਸ਼ਨ ਹਜ਼ਾਰ ਗਿਆਰਾਂ ਸੌ ਤੋਂ ਵੱਧ ਨਹੀਂ ਛਪਦਾ। ਫਿਰ ਵੀ ਜਿਵੇਂ ਬਹੁਤੇ ਪੰਜਾਬੀ ਲੇਖਕ ਪਾਠਕਾਂ ਦੀ ਘਾਟ ਦਾ ਰੋਣਾ ਰੋਂਦੇ ਹਨ, ਮੈਂ ਇਉਂ ਮਹਿਸੂਸ ਨਹੀਂ ਕਰਦਾ। ਪਿਛਲੇ ਕੁਝ ਸਾਲਾਂ ਤੋਂ ਪੁਸਤਕ ਮੇਲਿਆਂ ਦਾ ਰੁਝਾਨ ਹੋ ਚੱਲਿਆ ਹੈ। ਇਨ੍ਹਾਂ ਮੇਲਿਆਂ ਵਿਚ ਲੱਖਾਂ ਦੀ ਗਿਣਤੀ ਵਿਚ ਕਿਤਾਬਾਂ ਵਿਕਦੀਆਂ ਹਨ। ਫਿਰ ਵੀ ਇਹ ਰੋਣਾ ਰੋਇਆ ਜਾ ਰਿਹਾ ਹੈ ਕਿ ਪੰਜਾਬੀ ਵਿਚ ਪਾਠਕ ਨਹੀਂ ਹਨ।

**ਲੇਖਕ ਦੀ ਪ੍ਰਤੀਬੱਧਤਾ ਬਾਰੇ ਤੁਹਾਡਾ ਕੀ ਖ਼ਿਆਲ ਹੈ? ਕੀ ਤੁਸੀਂ ਪ੍ਰਤੀਬੱਧਤਾ ਵਿਚ ਵਿਸ਼ਵਾਸ ਕਰਦੇ ਹੋ?**

ਲੇਖਕ ਦਾ ਸਮਾਜ ਪ੍ਰਤੀ ਪ੍ਰਤੀਬੱਧ ਹੋਣਾ ਜ਼ਰੂਰੀ ਹੈ, ਨਹੀਂ ਤਾਂ ਐਵੇਂ ਕਾਗ਼ਜ਼ ਕਾਲੇ ਕਰਨ ਦਾ ਕੀ ਲਾਭ!

**ਤੁਸੀਂ ਨਾਵਲ ਲਿਖਣ ਤੋਂ ਪਹਿਲਾਂ ਜਾਂ ਹੁਣ ਤਾਈਂ ਕਿਹੜੇ ਕਿਹੜੇ ਲੇਖਕਾਂ ਨੂੰ ਪੜ੍ਹਿਆ ਹੈ ਜਾਂ ਕਿਹੜੇ ਕਿਹੜੇ ਲੇਖਕਾਂ ਦਾ ਪ੍ਰਭਾਵ ਕਬੂਲ ਕੀਤਾ?**

ਪੜ੍ਹਨਾ ਮੇਰਾ ਸ਼ੌਕ ਤੇ ਲੋੜ ਹੈ। ਜਸਵੰਤ ਸਿੰਘ ਕੰਵਲ ਤੇ ਨਾਨਕ ਸਿੰਘ ਤੋਂ ਸ਼ੁਰੂ ਕਰਕੇ ਪੰਜਾਬੀ ਦਾ ਤਾਂ ਸ਼ਾਇਦ ਹੀ ਕੋਈ ਲੇਖਕ ਹੋਏ ਜਿਸ ਨੂੰ ਨਾ ਪੜ੍ਹਿਆ ਹੋਵੇ। ਉਰਦੂ ਤੇ ਹਿੰਦੀ ਦਾ ਸਾਹਿਤ ਵੀ ਬਹੁਤ ਪੜ੍ਹਿਆ ਹੈ। ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ, ਮੰਟੋ ਤੇ ਇਸਮਤ ਚੁਗਤਾਈ ਮੇਰੇ ਚਹੇਤੇ ਸਾਹਿਤਕਾਰ ਸਨ। ਅਨੁਵਾਦ ਹੋਇਆ ਬਹੁਤ ਸਾਰਾ ਰੂਸੀ ਸਾਹਿਤ ਪੜ੍ਹਿਆ। ਅੰਗਰੇਜ਼ੀ ਦੇ ਅਨੁਵਾਦ ਹੋਏ ਬਹੁਤ ਸਾਰੇ ਨਾਵਲ ਪਹਿਲੀਆਂ ਵਿਚ ਪੜ੍ਹੇ। ਜਿਵੇਂ ਮੈਂ ਪਹਿਲਾਂ ਦੱਸਿਆ ਹੈ ਕਿ ਮੈਂ ਆਪਣੀ ਸਾਰੀ ਪੜ੍ਹਾਈ ਪ੍ਰਾਈਵੇਟਲੀ ਕੀਤੀ ਹੈ। ਸੰਨ 72 ਵਿਚ ਬੀ. ਏ. ਦੀ ਪਰੀਖਿਆ ਪਾਸ ਕੀਤੀ ਸੀ। ਸਿਲੇਬਸ ਵਿਚ ਲੱਗੇ ਹੋਏ ਮੂਲ ਅੰਗਰੇਜ਼ੀ ਵਿਚ ਲਿਖੇ ਨਾਵਲ ਪੜ੍ਹਨ ਕਾਰਨ ਅੰਗਰੇਜ਼ੀ ਨਾਵਲ ਪੜ੍ਹਨ ਦਾ ਭੁਸ ਪੈ ਗਿਆ। ਚੰਗੇ ਮਾੜੇ ਬਹੁਤ ਸਾਰੇ ਅੰਗਰੇਜ਼ੀ ਦੇ ਨਾਵਲ ਪੜ੍ਹੇ। ਕੈਨੇਡਾ ਆ ਕੇ ਸਮਕਾਲੀ ਲੇਖਕਾਂ ਦੇ ਅੰਗਰੇਜ਼ੀ ਨਾਵਲ ਪੜ੍ਹਨ ਦਾ ਮੌਕਾ ਮਿਲਦਾ ਰਿਹਾ ਹੈ ਤੇ ਮੈਂ ਪੜ੍ਹ ਰਿਹਾ ਹਾਂ। ਜੋ ਕੁਝ ਤੁਸੀਂ ਪੜ੍ਹਦੇ ਹੋ ਉਸ ਦਾ ਪ੍ਰਭਾਵ ਤਾਂ ਪੈਂਦਾ ਹੀ ਹੈ। ਮੈਂ ਵੀ ਪ੍ਰਭਾਵ ਕਬੂਲਿਆ ਹੈ ਪਰ ਜਦੋਂ ਮੈਂ ਲਿਖਦਾ ਹਾਂ ਤਾਂ ਪ੍ਰਭਾਵ ਰਹਿਤ ਹੁੰਦਾ ਹਾਂ ਅਤੇ ਨਿਰੋਲ ਮੇਰੀ ਆਪਣੀ ਸ਼ੈਲੀ ਤੇ ਸੋਚ ਹੁੰਦੀ ਹੈ।

**ਕੀ ਤੁਹਾਨੂੰ ਇਹ ਕਦੇ ਮਹਿਸੂਸ ਹੋਇਆ ਕਿ ਅੱਜ ਕੱਲ ਗਾਇਕੀ ਰਾਹੀਂ ਸਾਡੇ ਸਭਿਆਚਾਰ ਵਿਚ ਤੇ ਲਿਖਤਾਂ ਰਾਹੀਂ ਸਾਡੇ ਸਾਹਿਤ ਵਿਚ ਗੰਧਲਾਪਨ ਆ ਰਿਹਾ ਹੈ? ਉਂਝ ਭਾਵੇਂ ਦੋਵੇਂ ਸਾਧਨ ਸਮਾਜ ਨੂੰ ਮਨੋਰੰਜਨ ਦੇ ਨਾਲ ਕੋਈ ਨਵੀਂ ਸੇਧ ਜਾਂ ਸੁਨੇਹੇ ਦੇਣ ਦਾ ਵਧੀਆ ਵਸੀਲਾ ਹਨ?**

ਗਾਇਕ ਪਹਿਲਿਆਂ ਵੇਲਿਆਂ ਵਿਚ ਵੀ ਅਸ਼ਲੀਲ ਗਾਉਂਦੇ ਸਨ। ਪਰ ਉਹਨਾਂ ਸਮਿਆਂ ਵਿਚ ਸਰੋਤੇ ਨਿਰੋਲ ਮਰਦ ਹੀ ਹੁੰਦੇ ਸਨ ਤੇ ਅਖਾੜੇ ਲਗਦੇ ਵੀ ਪਿੰਡੋਂ ਬਾਹਰ ਸਨ। ਉਹਨਾਂ ਅਖਾੜਿਆਂ

ਵਿਚ ਮਰਦ ਨਚਾਰ ਨਾਚੇ ਬਣ ਕੇ ਨਚਦੇ ਗਾਉਂਦੇ ਸਨ। ਅੱਜ ਦੀ ਤਰਾਸਦੀ ਇਹ ਹੈ ਕਿ ਔਰਤਾਂ ਨੂੰ ਅਰਧ ਨਗਨ ਕਰਕੇ ਨਚਾਇਆ ਤੇ ਗੁਆਇਆ ਜਾਂਦਾ ਹੈ। ਟੀ.ਵੀ. ਤੇ ਇੰਟਰਨੈਟ ਨੇ ਇਸ ਰੁਝਾਨ ਨੂੰ ਹੋਰ ਬਲ ਬਖਸ਼ਿਆ ਹੈ। ਗੀਤਾਂ ਦੀ ਚੋਣ ਵੀ ਬਹੁਤ ਘਟੀਆ ਹੁੰਦੀ ਹੈ। ਇਸ ਨੂੰ ਮਨੋਰੰਜਨ ਦਾ ਨਾਮ ਨਹੀਂ ਦਿੱਤਾ ਜਾ ਸਕਦਾ। ਇਹ ਤਾਂ ਸਾਡੇ ਸਭਿਆਚਾਰਕ ਵਿਗਾੜ ਵੱਲ ਇਕ ਕਦਮ ਹੈ। ਸਾਹਿਤ ਬਾਰੇ ਮੇਰੇ ਵਿਚਾਰ ਕੁਝ ਵੱਖਰੇ ਨੇ। ਮੈਂ ਬਹੁਤ ਪਹਿਲੀਆਂ ਵਿਚ 'ਚੰਦਰ ਕਾਂਤਾ' ਨਾਵਲ ਲੜੀ ਤੇ ਉਰਦੂ ਵਿਚ 'ਹਜ਼ਾਰ ਰਾਤੇਂ' ਕਿਤਾਬਾਂ ਪੜ੍ਹੀਆਂ ਸੀ। ਜਾਸੂਸੀ ਤੇ ਰੁਮਾਨੀ ਕਿਸਮ ਦੀਆਂ ਕਿਤਾਬਾਂ ਤੋਂ ਮੇਰਾ ਖਹਿੜਾ ਉਦੋਂ ਛੁੱਟਿਆ ਜਦੋਂ ਜਸਵੰਤ ਸਿੰਘ ਕੰਵਲ ਨਾਲ ਮੇਲ ਹੋਇਆ ਤੇ ਉਸ ਰਾਹੀਂ ਅਗਾਂਹਵਧੂ ਸੋਚ ਦਾ ਧਾਰਨੀ ਬਣਿਆ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਜਾਸੂਸੀ, ਰੁਮਾਨੀ ਤੇ ਅਸ਼ਲੀਲਤਾ ਵਿਚ ਲਿਪਟਿਆ ਹਲਕਾ ਸਾਹਿਤ ਪਹਿਲਾਂ ਤੋਂ ਹੀ ਛਪਦਾ ਆ ਰਿਹਾ ਹੈ। ਇਸ ਨੂੰ ਹਰ ਕੋਈ ਪੜ੍ਹਦਾ ਵੀ ਨਹੀਂ ਤੇ ਕੁਝ ਸਮੇਂ ਬਾਅਦ ਇਹ ਆਪਣੀ ਮੌਤੇ ਆਪ ਹੀ ਮਰ ਜਾਂਦਾ ਹੈ। ਚੰਗੇ ਸਾਹਿਤ ਤੇ ਚੰਗੀ ਗਾਇਕੀ ਦਾ ਨਾਮ ਰਹਿੰਦਾ ਹੈ।

***ਸਮਾਜਕ ਤਬਦੀਲੀ ਲਈ ਕਿਸੇ ਦੇਸ਼ ਕੌਮ ਦੇ ਸਾਹਿਤ ਦਾ ਕਿੰਨਾ ਕੁ ਯੋਗਦਾਨ ਸਮਝਦੇ ਹੋ? ਕੀ ਸਾਹਿਤ ਕੋਈ ਤਬਦੀਲੀ ਲਿਆ ਸਕਦਾ?***

ਚੰਗਾ ਸਾਹਿਤ ਚੇਤਨਾ ਪੈਦਾ ਕਰਦਾ ਹੈ ਅਤੇ ਚੇਤਨਾ ਵਿਚੋਂ ਚਿੰਤਨ ਪੈਦਾ ਹੁੰਦਾ ਹੈ। ਚਿੰਤਨ ਰਾਹੀਂ ਸਮਾਜ ਵਿਚ ਤਬਦੀਲੀ ਆਉਂਦੀ ਹੈ। ਇਸ ਤਰ੍ਹਾਂ ਸਾਹਿਤ ਆਪਣਾ ਅਸਰ ਸੁਤੇ ਸਿਧ ਛੱਡਦਾ ਰਹਿੰਦਾ ਹੈ।

***ਪੰਜਾਬੀ ਸਾਹਿਤਕ ਸਭਾਵਾਂ ਤਕਰੀਬਨ ਹਰ ਵੱਡੇ ਸ਼ਹਿਰ ਵਿਚ ਹਨ। ਕੀ ਤੁਹਾਨੂੰ ਲੱਗਦਾ ਕਿ ਪੰਜਾਬੀ ਸਾਹਿਤ ਦੇ ਵਿਕਾਸ ਵਿਚ ਇਹ ਕੋਈ ਯੋਗਦਾਨ ਪਾ ਰਹੀਆਂ ਹਨ? ਕਈ ਸਭਾਵਾਂ ਵੱਲੋਂ ਪੰਜਾਬੀ ਕਾਨਫ਼ਰੰਸਾਂ ਵੀ ਕਦੇ ਨਾ ਕਦੇ ਆਯੋਜਤ ਕੀਤੀਆਂ ਜਾਂਦੀਆਂ ਹਨ, ਇਨ੍ਹਾਂ ਬਾਰੇ ਕੀ ਕਹਿਣਾ ਚਾਹੋਗੇ?***

ਸਾਹਿਤ ਸਭਾਵਾਂ ਵੱਲੋਂ ਪੰਜਾਬੀ ਸਾਹਿਤ ਦੇ ਵਿਕਾਸ ਵਿਚ ਪਾਏ ਯੋਗਦਾਨ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਮੈਂ ਆਪਣੇ ਆਪ ਨੂੰ ਲਿਖਾਰੀ ਸਭਾ ਮੋਗਾ ਦੀ ਪੈਦਾਵਾਰ ਸਮਝਦਾ ਹਾਂ। ਜੇ ਅਸੀਂ ਲਿਖਾਰੀ ਸਭਾ ਮੋਗਾ ਨਾ ਬਣਾਈ ਹੁੰਦੀ ਤਾਂ ਸ਼ਾਇਦ ਮੈਂ ਹਲਕੇ ਫੁਲਕੇ ਗੀਤ ਤੇ ਤੁਕਬੰਦੀ ਦੀਆਂ ਕਵਿਤਾਵਾਂ ਲਿਖਦਾ ਲਿਖਦਾ ਸਾਹਿਤ ਦੇ ਪਿੜ ਵਿਚੋਂ ਬਾਹਰ ਹੋ ਜਾਂਦਾ। ਸਭਾਵਾਂ ਵਿਚ ਆ ਕੇ ਲੇਖਕ ਕੁਝ ਨਾ ਕੁਝ ਜ਼ਰੂਰ ਸਿੱਖਦਾ ਹੈ। ਲਿਖਾਰੀ ਸਭਾ ਰਾਮਪੁਰ, ਲਿਖਾਰੀ ਸਭਾ ਬਰਨਾਲਾ ਤੇ ਹੋਰ ਅਨੇਕ ਸਭਾਵਾਂ ਨੇ ਚੰਗੇ ਨਾਮਵਰ ਲੇਖਕ ਪੈਦਾ ਕੀਤੇ ਨੇ। ਹਾਂ! ਪਰ, ਜਿਹੜਾ ਰੋਲ ਮੁੱਢਲੀਆਂ ਸਭਾਵਾਂ ਨਿਭਾਉਂਦੀਆਂ ਰਹੀਆਂ ਸਨ, ਅੱਜਕੀਆਂ ਕੁਝ ਕੁ ਸਭਾਵਾਂ ਨੂੰ ਛੱਡ ਕੇ ਬਾਕੀ ਫੰਡ ਸ਼ੰ ਕਰਨ ਲਈ ਹੀ ਮੀਟਿੰਗਾਂ ਕਰਦੀਆਂ ਨੇ। ਅਹੁਦਿਆਂ ਦੀ ਖਾਤਰ ਲੜਾਈਆਂ ਹੁੰਦੀਆਂ ਤੇ ਲੜ ਕੇ ਨਵੀਂ ਸਭਾ ਖੜ੍ਹੀ ਕਰ ਲਈ ਜਾਂਦੀ ਹੈ। ਇਸ ਵਰਤਾਰੇ ਤੋਂ ਬਚਣ ਦੀ ਲੋੜ ਹੈ। ਸਾਹਿਤ ਸਭਾਵਾਂ ਵੱਲੋਂ ਕਾਨਫਰੰਸਾਂ ਕਰਾ ਲੈਣੀਆਂ ਵੀ ਚੰਗੀ ਪ੍ਰਥਾ ਹੈ। ਉਹਨਾਂ ਵਿਚ ਪੰਜਾਬੀ ਸਾਹਿਤ ਦੀ ਗੱਲ ਹੁੰਦੀ ਹੈ। ਇਹ ਕਾਨਫਰੰਸਾਂ ਲੇਖਕਾਂ ਦੇ ਮਿਲ ਬੈਠਣ ਤੇ ਵਿਚਾਰ ਵਟਾਂਦਰੇ ਦਾ ਵਸੀਲਾ ਬਣਦੀਆਂ ਹਨ।

***ਕਹਿੰਦੇ ਨੇ ਕਿ ਅਨੁਵਾਦ ਵਿਚ ਕਵਿਤਾ ਦੀ ਰੂਹ ਉਹ ਨਹੀਂ ਰਹਿੰਦੀ ਜਿਹੜੀ ਕਵੀ ਦੀ ਮੂਲ ਭਾਸ਼ਾ ਵਿਚ ਲਿਖੀ ਕਵਿਤਾ ਦੀ ਹੁੰਦੀ ਹੈ। ਨਾਵਲ ਦੇ ਅਨੁਵਾਦ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ?***

ਕਿਸੇ ਰਚਨਾ ਨੂੰ ਅਨੁਵਾਦ ਕਰਨਾ ਵੀ ਇਕ ਕਲਾ ਹੈ। ਹਰ ਕੋਈ ਚੰਗਾ ਅਨੁਵਾਦਕ ਨਹੀਂ ਬਣ



ਸਕਦਾ। ਮੈਂ ਕਈ ਕਵਿਤਾ ਦੀਆਂ ਅਨੁਵਾਦਤ ਪੁਸਤਕਾਂ ਵੀ ਪੜ੍ਹੀਆਂ ਨੇ ਜਿਹੜੀਆਂ ਮੌਲਿਕਤਾ ਦਾ ਭੁਲੇਖਾ ਪਾਉਂਦੀਆਂ ਹਨ। ਬਹੁਤ ਸਾਰੇ ਅਨੁਵਾਦ ਹੋਏ ਨਾਵਲ ਪੜ੍ਹੇ ਹਨ ਜਿਵੇਂ: 'ਮਾਂ', 'ਟੈੱਸ', 'ਜੰਗ ਤੇ ਅਮਨ', 'ਜੁਰਮ ਤੇ ਸਜ਼ਾ', 'ਤੇ ਡਾਨ ਵਹਿੰਦਾ ਰਿਹਾ' ਆਦਿ। ਪਰ ਮੈਨੂੰ ਨਹੀਂ ਜਾਪਿਆ ਕਿ ਇਹ ਮੌਲਕ ਨਾਵਲ ਹਨ ਜਾਂ ਅਨੁਵਾਦਤ। ਮੇਰਾ ਨਾਵਲ 'ਭਗੌੜਾ' ਤੇ ਸਫਰਨਾਮਾ ਵੀ ਅਨੁਵਾਦ ਹੋ ਕੇ ਛਪੇ ਹਨ ਤੇ ਸਲਾਹੇ ਗਏ ਨੇ। ਅਨੁਵਾਦ ਰਾਹੀਂ ਹੀ ਸਾਡਾ ਦੂਜੀਆਂ ਭਾਸ਼ਾਵਾਂ ਨਾਲ ਰਾਬਤਾ ਬਣਦਾ ਹੈ। ਅਨੁਵਾਦ ਕੀਤੀ ਹੋਈ ਰਚਨਾ ਵਿਚੋਂ ਮੌਲਿਕਤਾ ਵਰਗਾ ਰਸ ਮਿਲਦਾ ਹੈ ਬਸ਼ਰਤੇ ਕਿ ਉਹ ਕਿਸੇ ਅਨਾੜੀ ਵੱਲੋਂ ਅਨੁਵਾਦ ਕੀਤੀ ਹੋਈ ਨਾ ਹੋਵੇ।

***ਹੋਰ ਭਾਸ਼ਾਵਾਂ ਦੇ ਨਾਵਲ ਦੇ ਟਾਕਰੇ ਪੰਜਾਬੀ ਨਾਵਲ ਨੂੰ ਤੁਸੀਂ ਕਿੱਥੇ ਸਮਝਦੇ ਹੋ? ਇਸ ਵਿਧਾ ਵਿਚ ਕਿੰਨੀ ਕੁ ਤਬਦੀਲੀ ਕਿਸ ਪੱਖ ਤੋਂ ਆਈ ਲੱਗਦੀ ਹੈ?***

ਜਿੱਥੇ ਕੁ ਦੂਜੀਆਂ ਭਾਸ਼ਾਵਾਂ ਵਿਚ ਪੰਜਾਬੀ ਦਾ ਸਥਾਨ ਹੈ, ਉੱਥੇ ਕੁ ਦੂਜੀਆਂ ਭਾਸ਼ਾਵਾਂ ਦੇ ਨਾਵਲਾਂ ਵਿਚ ਪੰਜਾਬੀ ਨਾਵਲ ਦਾ ਸਥਾਨ ਹੈ। ਸਮੇਂ ਦੇ ਅਨੁਸਾਰ ਹਰ ਬੋਲੀ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ ਤੇ ਹਰ ਬੋਲੀ ਦੇ ਸਾਹਿਤ ਵਿਚ ਵੀ ਤਬਦੀਲੀ ਆਉਂਦੀ ਹੈ। ਅਸੀਂ ਇਕੱਲੇ ਨਾਵਲ ਨੂੰ ਵੱਖ ਨਹੀਂ ਕਰ ਸਕਦੇ।

***ਸਾਡੇ ਉੱਘੇ ਲੇਖਕ ਸੁਖਬੀਰ ਦਾ ਕਹਿਣਾ ਹੈ ਕਿ ਦੇਸੀ ਬਦੇਸ਼ੀ ਨਾਵਲ ਪੜ੍ਹਨ ਤੋਂ ਬਾਅਦ ਪੰਜਾਬੀ ਨਾਵਲ ਦਾ ਮਿਆਰ ਬਹੁਤ ਸਾਧਾਰਨ ਲੱਗਦਾ ਹੈ। ਇਸ ਬਾਰੇ ਤੁਹਾਡੀ ਕੋਈ ਟਿੱਪਣੀ?***

ਸੁਖਬੀਰ ਜੀ ਨਾਮਵਰ ਸਾਹਿਤਕਾਰ ਨੇ, ਉਹਨਾਂ ਦੇ ਵਿਚਾਰ ਠੀਕ ਹੋਣਗੇ। ਪਰ ਮੈਂ ਸਮਝਦਾ ਹਾਂ ਕਿ ਹਰ ਬੋਲੀ ਦਾ ਆਪਣਾ ਮਿਆਰ ਹੁੰਦਾ ਹੈ।

***ਅਤੇ ਦਲੀਪ ਕੌਰ ਟਿਵਾਣਾ ਦਾ ਕਥਨ ਹੈ ਕਿ ਅਸੀਂ ਵੱਡਾ ਸਾਹਿਤ ਪੈਦਾ ਨਹੀਂ ਕਰ ਸਕੇ ਕਿਉਂਕਿ ਅਸੀਂ ਵੱਡੇ ਬੰਦੇ ਨਹੀਂ। ਤੁਸੀਂ ਇਸ ਤੋਂ ਕੀ ਭਾਵ ਲੈਂਦੇ ਹੋ?***

ਬੀਬੀ ਜੀ ਦੇ ਇਹ ਆਪਣੇ ਵਿਚਾਰ ਨੇ, ਮੈਂ ਇਸ ਬਾਰੇ ਕੋਈ ਟਿੱਪਣੀ ਨਹੀਂ ਕਰ ਸਕਦਾ।

***ਸੇਖਾ ਜੀ, ਜੋ ਮਨੁੱਖ ਮੋਹਰੇ ਲੱਗ ਕੇ ਕੰਮ ਕਰਨ ਦੀ ਹਿੰਮਤ ਕਰਦਾ ਹੈ ਤਾਂ ਕੁਝ ਲੋਕ ਉਸਦੇ ਨਾਲ ਹੋ ਤੁਰਦੇ ਹਨ ਤੇ ਕੁਝ ਵਿਰੋਧ ਵਿਚ ਜਾ ਖਲੋਂਦੇ ਨੇ। ਟ੍ਰੇਡ ਯੂਨੀਅਨ ਵਿਚ ਅਤੇ ਹੋਰ ਸਮੂਹਕ ਕੰਮਾਂ ਵਿਚ ਮਿੱਤਰਤਾ ਤੇ ਦੁਸ਼ਮਣੀ ਦਾ ਤੁਹਾਡਾ ਕੋਈ ਅਨੁਭਵ?***

ਸਤਨਾਮ ਸਿੰਘ ਜੀ, ਜਿਸ ਦੇ ਦੋਸਤ ਹੋਣਗੇ ਤਾਂ ਉਸ ਦੇ ਦੁਸ਼ਮਣ ਵੀ ਬਣਨਗੇ। ਜੇ ਕਿਸੇ ਇਕ ਨੇ ਤੁਹਾਡੇ ਕੰਮ ਦੀ ਸਲਾਹੁਤਾ ਕਰਨੀ ਹੈ ਤਾਂ ਦੂਜੇ ਨੇ ਤੁਹਾਡੇ ਕੰਮ ਵਿਚੋਂ ਊਣਤਾਈਆਂ ਭਾਲ ਕੇ ਤੁਹਾਡੀ ਨਿੰਦਿਆ ਵੀ ਕਰਨੀ ਹੁੰਦੀ ਹੈ। ਇਹੋ ਸਾਡੇ ਸਮਾਜ ਦਾ ਵਰਤਾਰਾ ਹੈ। ਪੰਚਾਇਤ ਵਿਚ ਰਹਿ ਕੇ ਕੰਮ ਕਰਨ ਦਾ ਸਮਾਂ ਮੇਰਾ ਥੋੜ੍ਹਾ ਸੀ। ਉੱਥੇ ਸਾਂਝੇ ਕੰਮ ਕਰਨ ਵਿਚ ਕੋਈ ਅੜਿੱਚਣ ਨਹੀਂ ਆਈ ਪਰ ਟੀਚਰਜ਼ ਯੂਨੀਅਨ ਵਿਚ ਕੰਮ ਕਰਦਿਆਂ ਇਹ ਜਾਣਿਆ ਕਿ ਤੁਸੀਂ ਵਿਰੋਧੀਆਂ ਨੂੰ ਤਾਂ ਪਛਾੜ ਸਕਦੇ ਹੋ ਪਰ ਜਦੋਂ ਆਪਣੇ ਹੀ ਲੱਤਾਂ ਖਿੱਚਣ ਤਾਂ ਉਹਨਾਂ ਤੋਂ ਬਚਣ ਦਾ ਤੁਹਾਡੇ ਕੋਲ ਕੋਈ ਚਾਰਾ ਨਹੀਂ ਹੁੰਦਾ। ਮੈਂ ਟੀਚਰਜ਼ ਯੂਨੀਅਨ ਵਿਚ ਕੰਮ ਕਰਦਿਆਂ ਵੱਖ ਵੱਖ ਅਹੁਦਿਆਂ 'ਤੇ ਕੰਮ ਕੀਤਾ ਹੈ। ਜਦੋਂ ਮੈਂ ਦੇਖਿਆ ਕਿ ਮੇਰੇ ਆਪਣੇ ਹੀ ਮੇਰੀ ਗੋਡੀ ਲੁਆਉਣ ਲਈ ਤਤਪਰ ਹਨ ਤਾਂ ਮੈਂ ਬਿਨਾਂ ਕੋਈ ਅਹੁਦਾ ਸਵੀਕਾਰ ਕੀਤੇ ਪਿੱਛੇ ਰਹਿ ਕੇ ਕੰਮ ਕਰਨ ਲੱਗਾ।

***ਤੁਸੀਂ ਕੈਨੇਡਾ ਵਿਚ ਕਾਫ਼ੀ ਦੇਰ ਤੋਂ ਰਹਿ ਰਹੇ ਹੋ। ਹੋ ਸਕਦੈ ਕਿਸੇ ਨਾ ਕਿਸੇ ਰੂਪ ਵਿਚ***

***ਨਸਲਵਾਦ ਦਾ ਕੰਡਾ ਕਦੇ ਤੁਹਾਨੂੰ ਚੁਭਿਆ ਹੋਵੇ। ਇਸ ਬਾਰੇ ਹੈ ਕੋਈ ਤੁਹਾਡਾ ਅਨੁਭਵ?***

ਮੇਰੇ ਵਿਚਾਰ ਵਿਚ ਨਸਲੀ ਵਿਤਕਰਾ ਹਰ ਥਾਂ ਹੈ। ਆਪਾਂ ਪੰਜਾਬ ਤੋਂ ਆਏ ਹਾਂ। ਉੱਥੇ ਦਲਿਤ ਜਾਤੀਆਂ ਨਾਲ ਵਿਤਕਰਾ ਹੁੰਦਾ ਸੀ। ਹੁਣ ਪੰਜਾਬ ਵਿਚ ਯੂ.ਪੀ., ਬਿਹਾਰ ਤੋਂ ਆਏ ਲੋਕਾਂ ਨਾਲ ਵਿਤਕਰਾ ਹੋ ਰਿਹਾ ਹੈ। ਕੈਨੇਡਾ ਵਿਚ ਵੀ ਪੈਰ ਪੈਰ 'ਤੇ ਨਸਲੀ ਵਿਚਕਰੇ ਦੇ ਕੰਡੇ ਚੁਭਦੇ ਦੇਖੇ ਤੇ ਸਹਾਰੇ ਨੇ। ਹੈਲੋਵੀਨ ਵਾਲੇ ਦਿਨ ਅਸੀਂ ਤਿੰਨ ਦੋਸਤ ਸਾਧਾਰਨ ਹੀ ਸਾਈਡ ਵਾਕ 'ਤੇ ਗੱਲਾਂ ਕਰਦੇ ਤੁਰੇ ਜਾ ਰਹੇ ਸੀ। ਸਾਡੇ ਕੋਲ ਦੀ ਇਕ ਕਾਰ ਲੰਘੀ। ਉਸ ਵਿਚੋਂ ਗੋਲੀ ਵਾਂਗ ਆਂਡਿਆਂ ਵਰਗੇ ਗੁਲੇਲੇ ਜਿਹੇ ਸਾਡੇ ਵੱਲ ਚਲਾਏ ਗਏ। ਇਕ ਗੁਲੇਲਾ ਮੇਰੇ ਦੋਸਤ ਦੀ ਹਿੱਕ ਵਿਚ ਵੱਜਾ। ਉਸ ਦਾ ਕੋਟ, ਕਮੀਜ਼, ਸਵਾਇਟਰ ਅਤੇ ਨੈਕਟਾਈ ਸਭ ਪੀਲੇ ਰੰਗ ਵਿਚ ਰੰਗੇ ਗਏ। ਉਸ ਦੀ ਛਾਤੀ ਵਿਚੋਂ ਖੂਨ ਵੀ ਸਿੰਮ ਆਇਆ। ਅਸੀਂ ਇਕ ਦਮ ਸਤਬਧ ਰਹਿ ਗਏ ਤੇ ਕਾਰ ਪਲਕ ਝਮਕਦਿਆਂ ਹੀ ਪਤਾ ਨਹੀਂ ਕਿੱਧਰ ਛੁਪਨ ਹੋ ਗਈ। ਇਹੋ ਜਿਹੀਆਂ ਕਈ ਹੋਰ ਨਿੱਕੀਆਂ ਮੋਟੀਆਂ ਘਟਨਾਵਾਂ ਵੀ ਵਾਪਰੀਆਂ ਹਨ, ਉਹਨਾਂ ਦਾ ਇੱਥੇ ਕੀ ਜ਼ਿਕਰ ਕਰਨੈ।

***ਜੁਗਾੜੀ ਲੋਕ ਹਰ ਖੇਤਰ ਵਿਚ ਮੂਹਰੇ ਹਨ। ਕੀ ਰਾਜਨੀਤਕ, ਧਾਰਮਿਕ ਹਰ ਤਰ੍ਹਾਂ ਦੇ ਅਦਾਰੇ, ਇੱਥੋਂ ਤਕ ਕਿ ਹੁਣ ਸਾਹਿਤ-ਸਭਿਆਚਾਰ ਦੇ ਅਦਾਰਿਆਂ ਵਿਚ ਵੀ ਇਹੀ ਗੱਲ ਭਾਰੂ ਹੋ ਰਹੀ ਹੈ। ਕੀ ਕੋਈ ਸੁਝਾਉ ਹੈ ਤੁਹਾਡੇ ਕੋਲ ਜਿਸ ਨਾਲ ਸਹੀ ਗੰਭੀਰ ਲੋਕ ਅੱਗੇ ਆ ਸਕਣ?***

ਇਹ ਸਭ ਸਾਡੇ ਸਮਾਜਕ ਢਾਂਚੇ ਦੀ ਦੇਣ ਹੈ। ਇਸ ਢਾਂਚੇ ਵਿਚ ਤਬਦੀਲੀ ਲਿਆਏ ਬਗ਼ੈਰ ਇਹ ਜ਼ਹਿਮਤਾਂ ਦੂਰ ਹੋਣ ਵਾਲੀਆਂ ਨਹੀਂ।

***ਤੁਸੀਂ ਆਪਣੀ ਮਰਜ਼ੀ ਨਾਲ ਕੁਝ ਆਪ ਦੱਸੋ ਜੋ ਦੱਸਣਾ ਚਾਹੁੰਦੇ ਹੋਵੋਂ?***

ਸ਼ਾਇਦ ਮੈਂ ਪਹਿਲਾਂ ਕਿਤੇ ਜਿਗਰਪਾਰੇ ਲਿਖਣ ਦਾ ਜ਼ਿਕਰ ਕੀਤਾ ਹੈ। ਜਿਗਰਪਾਰਾ ਵੀ ਸਾਹਿਤ ਦਾ ਇਕ ਰੂਪ ਹੈ। ਪਹਿਲਾਂ ਪੰਜਾਬੀ ਵਿਚ ਗਗਨ ਪਾਕਿਸਤਾਨੀ ਜਿਗਰਪਾਰੇ ਲਿਖਦਾ ਹੁੰਦਾ ਸੀ। ਮੈਂ ਵੀ ਇਕ ਜਿਗਰਪਾਰਾ 'ਚਿੜੀ' ਲਿਖ ਕੇ ਬਰਨਾਲੇ ਤੋਂ ਨਿਕਲਦੇ ਤ੍ਰੈਮਾਸਕ ਰਸਾਲੇ 'ਮੁਹਾਂਦਰੇ' ਨੂੰ ਭੇਜ ਦਿੱਤਾ। ਐਡੀਟਰ ਨੂੰ ਉਹ ਬਹੁਤ ਪਸੰਦ ਆਇਆ ਤੇ ਉਸ ਨੇ ਮੈਨੂੰ ਇਹ ਲੜੀਵਾਰ ਫੀਚਰ ਦੇ ਰੂਪ ਵਿਚ ਲਿਖਦੇ ਰਹਿਣ ਲਈ ਕਿਹਾ। ਮੈਂ ਕੋਈ ਸੱਠ ਦੇ ਕਰੀਬ ਜਿਗਰਪਾਰੇ ਲਿਖੇ। ਉਹਨਾਂ ਵਿਚੋਂ ਕੁਝ ਕੁ 'ਮੁਹਾਂਦਰੇ' ਵਿਚ ਛਪੇ ਤੇ ਫਿਰ 'ਮੁਹਾਂਦਰਾ' ਬੰਦ ਹੋ ਗਿਆ। ਚੰਡੀਗੜ੍ਹ ਰਹਿੰਦਾ ਸਾਡਾ ਇਕ ਰਿਸ਼ਤੇਦਾਰ ਮੇਰੇ ਕੋਲੋਂ ਜਿਗਰਪਾਰਿਆਂ ਵਾਲੀ ਕਾਪੀ ਪੜ੍ਹਨ ਲਈ ਮੰਗ ਕੇ ਲੈ ਗਿਆ। ਕੁਝ ਸਮੇਂ ਬਾਅਦ ਉਸ ਦੀ ਮੌਤ ਹੋ ਗਈ ਅਤੇ ਉਹ ਕਾਪੀ ਸਦਾ ਲਈ ਮੇਰੇ ਕੋਲੋਂ ਚਲੀ ਗਈ। ਹੋਰ ਕੋਈ ਨਕਲ ਮੇਰੇ ਕੋਲ ਹੈ ਨਹੀਂ ਸੀ। ਮੈਂ ਜਿਗਰਪਾਰਿਆਂ ਨੂੰ ਕਿਤਾਬੀ ਰੂਪ ਵਿਚ ਛਪਵਾਉਣਾ ਚਾਹੁੰਦਾ ਸਾਂ। ਪਰ ਮੇਰੀ ਉਹ ਰੀਝ ਵੀ ਵਿਚੇ ਰਹਿ ਗਈ। ਪ੍ਰੀਤਮ ਸਿੰਘ ਰਾਹੀ ਕੋਲੋਂ 'ਮੁਹਾਂਦਰੇ' ਦੇ ਕੁਝ ਇਸ਼ੂ ਮਿਲੇ ਸਨ, ਜਿਨ੍ਹਾਂ ਵਿਚੋਂ ਮੈਂ ਨੋਟ ਕਰਕੇ 'ਉਦਾਸੇ ਬੋਲ' ਕਿਤਾਬ ਵਿਚ ਛਾਪ ਦਿੱਤੇ ਸਨ।

***ਕੋਈ ਰੀਝ ਜਿਹੜੀ ਅਜੇ ਪੂਰੀ ਕਰਨਾ ਚਾਹੁੰਦੇ ਹੋਵੋਂ?***

ਰੀਝਾਂ ਪੂਰੀਆਂ ਕਰਦੇ ਪੌਣੀ ਸਦੀ ਜੀਅ ਲਿਆ ਹੈ। ਮਨੁੱਖੀ ਮਨ ਦੀ ਰੀਝ ਕਦੇ ਪੂਰੀ ਨਹੀਂ ਹੁੰਦੀ। ਜੇ ਕਹਿ ਲਈਏ ਕਿ ਸਭ ਰੀਝਾਂ ਪੂਰੀਆਂ ਹੋ ਗਈਆਂ ਤਾਂ ਉਸ ਤੋਂ ਮਗਰੋਂ ਖੜੋਤ ਆ ਜਾਵੇਗੀ। ਖੜੋਤ ਦੂਜੀ ਮੌਤ ਦਾ ਨਾਮ ਹੈ। ਹੁਣ ਤਾਂ ਇਹੋ ਰੀਝ ਹੈ ਕਿ ਸਿਹਤ ਠੀਕ ਰਹੇ ਅਤੇ ਲਿਖਣ ਪੜ੍ਹਨ ਵਿਚ ਖੜੋਤ ਨਾ ਆਵੇ।

| 318, California Place NE, Calgory, AB, Canada T1Y 6T1



# ਭਾਰਤੀ ਸਾਹਿਤ ਅਕਾਦਮੀ ਦੇ ਪੁਰਸਕਾਰ ਤੋਂ ਬਾਅਦ

ਬਲਦੇਵ ਸਿੰਘ



ਦਿੱਲੀ ਤੋਂ ਚੰਨ ਜੀ ਦਾ ਫ਼ੋਨ ਆਇਆ : "ਬਲਦੇਵ ਜੀ ਮੁਬਾਰਕਾਂ ਹੋਣ। ਦਿੱਲੀ ਦੇ ਕਿੰਗਰੇ ਢਾਹ ਦਿੱਤੇ ਨੇ।"

ਅਫਵਾਹ ਪੂਰੀ ਸੀ। ਦਿੱਲੀ ਦੇ ਹਰ ਰਾਹ ਦੀ ਕਨਸੋਅ ਰੱਖਣ ਵਾਲੇ, ਮੈਨੂੰ ਗਾਹੇ ਬ-ਗਾਹੇ ਫ਼ੋਨ ਕਰਦੇ ਰਹਿੰਦੇ-"ਇਸ ਵਾਰ ਤੇਰਾ ਨਾਂ ਬੋਲਦਾ ਬਈ।"

ਅਜਿਹੀਆਂ ਅਫਵਾਹਾਂ ਮੈਂ ਪਿਛਲੇ ਚਾਰ ਸਾਲਾਂ ਤੋਂ ਸੁਣਦਾ ਆਇਆ ਸਾਂ। ਮੇਰੇ ਉਪਰ ਅਸਰ ਹੋਣੋਂ ਹਟ ਗਿਆ ਸੀ। ਸਗੋਂ ਬਹੁਤੀ ਵਾਰੀ ਬਿਨਾਂ ਮਤਲਬ ਦੀ ਚਿੰਤਾ ਹੋਣ ਲਗਦੀ ਸੀ। ਚੰਨ ਜੀ ਦਾ ਫ਼ੋਨ ਸੁਣਕੇ ਮੈਂ ਕਿਹਾ, "ਚੰਨ ਜੀ ਮੈ ਸਮਝਿਆ ਨਹੀਂ।" ਉਹਨਾਂ ਅੱਗੋਂ ਕਿਹਾ - "ਕਮਾਲ ਕਰਦੇ ਓ, ਫੈਸਲਾ ਹੋ ਗਿਆ, ਸਾਹਿਤ ਅਕਾਦਮੀ ਦੇ ਪੁਰਸਕਾਰ ਦਾ।"

ਅਗਲੇ ਦਿਨ ਡਾ. ਦੀਪਕ ਮਨਮੋਹਨ ਦਾ ਫ਼ੋਨ ਆਇਆ -"ਆਪਣੇ ਦੋਸਤਾਂ ਮਿੱਤਰਾਂ 'ਚ ਮਠਿਆਈ ਵੰਡ ਦੇ।" ਜਿਵੇਂ ਜਿਵੇਂ ਖ਼ਬਰ ਫੈਲਦੀ ਗਈ, ਗੁਰਚਰਨ ਗਿੱਲ, ਜਿੰਦਰ ਹੋਰਾਂ ਦੇ ਫ਼ੋਨ ਆਏ। ਦੇਰ ਰਾਤ ਡਾ. ਦਲੀਪ ਕੌਰ ਟਿਵਾਣਾ ਨੇ ਫੋਨ 'ਤੇ ਕਿਹਾ- "ਬਲਦੇਵ ਤੈਨੂੰ ਸਾਹਿਤ ਅਕਾਦਮੀ ਦਾ ਪੁਰਸਕਾਰ ਦੇ ਆਈ ਆਂ।"

ਹੁਣ ਇਸ ਖ਼ਬਰ 'ਤੇ ਯਕੀਨ ਕਰਨਾ ਬਣਦਾ ਸੀ। ਜਦ ਖ਼ਬਰ ਅਖਬਾਰਾਂ ਵਿਚ ਆਈ, ਫਿਰ ਤਾਂ ਫ਼ੋਨ ਕਾਲਾਂ ਰਾਹੀਂ ਵਧਾਈਆਂ ਦੇਣ ਵਾਲਿਆਂ ਦੀ ਲੜੀ ਤੁਰ ਪਈ।

ਇਹ ਸੱਚ ਹੈ, ਕੋਈ ਵੀ ਲੇਖਕ ਪੁਰਸਕਾਰ ਲੈਣ ਲਈ ਨਹੀਂ ਲਿਖਦਾ। ਪਰ ਜੇ ਉਸਦੀ ਰਚਨਾ ਨੂੰ ਪੁਰਸਕਾਰ ਮਿਲਦਾ ਹੈ ਤਾਂ ਸੁਭਾਵਕ ਹੈ, ਲੇਖਕ ਨੂੰ ਖੁਸ਼ੀ ਹੁੰਦੀ ਹੈ। ਇਹ ਪੁਰਸਕਾਰ ਹਾਸਲ ਕਰਕੇ, ਮੈਨੂੰ ਵੀ ਖੁਸ਼ੀ ਹੋਈ ਹੈ। ਲੇਖਕ ਦਾ ਵਿਅਕਤੀਤਵ, ਉਸਦੀ ਰਚਨਾ, ਇਕ ਦਮ ਮੀਡੀਆ ਰਾਹੀਂ ਚਰਚਾ ਵਿਚ ਆ ਜਾਂਦੇ ਹਨ। ਲੇਖਕ ਦੀ ਸਿਰਜਣਾ ਨੂੰ ਕੌਮੀ ਪੱਧਰ ਉਪਰ ਸਵੀਕ੍ਰਿਤੀ ਮਿਲਦੀ ਹੈ। ਉਸਦੀ ਜਾਣਕਾਰੀ ਅਤੇ ਪਹਿਚਾਣ ਦਾ ਘੇਰਾ ਵਿਸ਼ਾਲ ਹੁੰਦਾ ਹੈ।

ਸਾਹਿਤ ਅਕਾਦਮੀ ਦਾ ਪੁਰਸਕਾਰ ਪ੍ਰਾਪਤ ਕਰਨ ਤੋਂ ਬਾਅਦ ਲੇਖਕ ਮਿਲਣੀ ਸਮੇਂ ਆਪਣੇ ਛੋਟੇ ਜਿਹੇ ਭਾਸ਼ਣ ਵਿਚ ਮੈਂ ਕਿਹਾ ਸੀ, "ਬਹੁਤ ਵਰ੍ਹੇ ਪਹਿਲਾਂ, ਹੱਥ ਵਿਚ ਫੱਟੀ, ਮੋਢੇ

ਬਸਤਾ, ਕੱਛ ਵਿਚ ਬੋਰੀ ਲੈ ਕੇ ਨੰਗੇ ਪੈਰੀਂ, ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਪੜ੍ਹਨ ਤੋਂ ਡਰਦਾ ਤੁਰਿਆ ਜਾ ਰਿਹਾ ਬਾਲ, ਅੱਜ ਏਨੇ ਵੱਡੇ ਵਿਦਵਾਨਾਂ, ਦਾਨਸ਼ਵਰਾਂ ਅਤੇ ਸਾਹਿਤਕਾਰਾਂ ਦੇ ਸਾਹਮਣੇ ਖੜ੍ਹਾ ਹੈ।" ਸੱਚ ਮੁੱਚ ਉਹ ਪਲ ਹੈਰਾਨ ਕਰਨ ਵਾਲੇ ਵੀ ਸਨ ਤੇ ਰੁਮਾਂਚਕ ਵੀ।

ਘਰ ਵਿਚ ਸਿਰਫ਼ ਕਿਰਤ ਦਾ ਸਭਿਆਚਾਰ ਸੀ। ਸਾਹਿਤਕ ਮਾਹੌਲ ਬਿਲਕੁਲ ਨਹੀਂ ਸੀ। ਨਾ ਘਰ ਵਿਚ ਕੋਈ ਅਖ਼ਬਾਰ ਆਉਂਦਾ ਸੀ, ਨਾ ਰਸਾਲਾ ਨਾ ਪੁਸਤਕ। ਬਚਪਨ ਤੋਂ ਹੀ ਮੈਂ ਕਦੇ ਦੁਕਾਨਦਾਰੀ ਵਿਚ ਆਪਣੇ ਪਰਿਵਾਰ ਦੀ ਮਦਦ ਕਰਦਾ, ਕਦੇ ਖੇਤੀ ਵਿਚ। ਸ਼ਹਿਰ ਪੜ੍ਹਦਿਆਂ ਮੈਂ ਸਾਈਕਲ ਉਪਰ ਬਰਫ ਲੱਦੀ ਅਤੇ ਖੁਰਜੀਆਂ ਵਿਚ ਬੱਤੇ ਅਤੇ ਦੁਕਾਨ ਦਾ ਨਿੱਕ- ਸੁੱਕ ਲੈ ਕੇ ਆਉਂਦਾ। ਕੁਝ ਵੱਡਾ ਹੋਇਆ ਤਾਂ ਲੋਕਾਂ ਦੇ ਵਿਆਹਾਂ ਅਤੇ ਖੁਸ਼ੀ ਦੇ ਮੌਕਿਆਂ ਸਮੇਂ ਲਾਊਡ ਸਪੀਕਰ ਵੀ ਵਜਾਉਂਦਾ ਰਿਹਾ । ਹੋਰ ਵੱਡਾ ਹੋਇਆ ਤਾਂ ਸਰਕਾਰੀ ਅਧਿਆਪਕੀ ਛੱਡ ਕੇ ਕਲਕੱਤੇ ਚਲਿਆ ਗਿਆ। ਕਲੀਨਰੀ ਕੀਤੀ। ਫਿਰ ਡਰਾਈਵਰੀ ਸਿੱਖੀ। ਲਗਾਤਾਰ ਦਸ ਸਾਲ ਟਰੱਕ ਚਲਾਇਆ। ਗੱਡੀਆਂ ਦਾ ਮਾਲਕ ਬਣਿਆ। ਜ਼ਿੰਦਗੀ ਦੇ ਅੰਤਲੇ ਦਿਨਾਂ ਤਕ ਮੈਂ ਆਪਣੇ ਪਿਤਾ ਨੂੰ ਕਦੇ ਵਿਹਲੇ ਬੈਠੇ ਨਹੀਂ ਸੀ ਵੇਖਿਆ। ਮੇਰਾ ਆਪਣਾ ਸੁਭਾਅ ਵੀ ਅਜਿਹਾ ਬਣ ਗਿਆ। ਮੈਂ ਵਿਹਲਾ ਨਹੀਂ ਬੈਠ ਸਕਦਾ। ਇਹੀ ਕਾਰਨ ਸੀ,ਟਰਾਂਸਪੋਰਟ ਵਰਗੇ ਸਖ਼ਤ ਕਿੱਤੇ ਵਿਚੋਂ ਵੀ ਮੈਂ ਪੜ੍ਹਨ ਅਤੇ ਲਿਖਣ ਦਾ ਸਮਾਂ ਕੱਢ ਲੈਂਦਾ ਸੀ।

ਮੈਨੂੰ ਸਾਹਿਤ ਅਕਾਦਮੀ ਦਾ ਪੁਰਸਕਾਰ ਮਿਲਣ 'ਤੇ ਸਾਹਿਤਕ ਹਲਕਿਆਂ ਵਿਚ ਥੋੜ੍ਹੀ ਹਲਚਲ ਹੋਈ। ਕਿਸੇ ਨੇ ਪ੍ਰਸ਼ੰਸਾ ਵਿਚ ਟਿੱਪਣੀਆਂ ਕੀਤੀਆਂ, ਕਿਸੇ ਨੇ ਗੁੱਝੀ ਨੁਕਤਾਚੀਨੀ ਵੀ ਕੀਤੀ । ਇਸ ਤਰ੍ਹਾਂ ਹੋਣਾ ਸੁਭਾਵਕ ਵੀ ਹੈ। ਇਹ ਪੁਰਸਕਾਰ ਹਰ ਵਾਰ ਵਿਵਾਦ ਦਾ ਵਿਸ਼ਾ ਬਣਦਾ ਰਿਹਾ ਹੈ। ਉਪਰ ਮੈਂ ਭਾਵੇਂ ਕਿਹਾ ਹੈ, ਲੇਖਕ ਪੁਰਸਕਾਰ ਲਈ ਨਹੀਂ ਲਿਖਦਾ, ਪਰ ਹਰ ਲੇਖਕ ਦੇ ਅੰਦਰ ਅਜਿਹਾ ਪੁਰਸਕਾਰ ਹਾਸਲ ਕਰਨ ਦੀ ਲਾਲਸਾ ਜ਼ਰੂਰ ਹੁੰਦੀ ਹੈ। ਇਸ ਸਚਾਈ ਨੂੰ ਲੇਖਕ ਸਵੀਕਾਰ ਕਰੇ ਭਾਵੇਂ ਨਾ ਕਰੇ। ਕੁਝ ਲੇਖਕ ਤਾਂ ਇਸ ਨੂੰ ਹਾਸਲ ਕਰਨ ਲਈ ਭੱਜ-ਨੱਠ ਕਰਦੇ ਵੀ ਸੁਣੇ ਹਨ।

ਅਖ਼ਬਾਰਾਂ ਵਿਚ ਪੁਰਸਕਾਰ ਦੇ ਐਲਾਨ ਹੋਣ ਤੋਂ ਬਾਅਦ ਕੁਝ ਸਾਹਿਤਕ ਪੱਤਰਕਾਰਾਂ ਅਤੇ ਅਖ਼ਬਾਰਾਂ ਵੱਲੋਂ ਕੀਤੀਆਂ ਜਾਣ ਵਾਲੀਆਂ ਮੁਲਾਕਾਤਾਂ ਵਿਚ ਮੈਨੂੰ ਕੁਰੇਦਿਆ ਜਾਂਦਾ ਰਿਹਾ ਕਿ ਇਹ ਇਨਾਮ ਤੁਹਾਨੂੰ ਕਿਵੇਂ ਹਾਸਲ ਹੋਇਆ? ਇਕ ਨੇ ਤਾਂ ਇਹ ਵੀ ਕਿਹਾ, "ਇਹ ਪੁਰਸਕਾਰ ਤੁਹਾਨੂੰ ਬਹੁਤ ਪਹਿਲਾਂ ਮਿਲ ਜਾਣਾ ਚਾਹੀਦਾ ਸੀ, ਤੁਸੀਂ ਇਸ ਪੁਰਸਕਾਰ ਨੂੰ ਠੁਕਰਾ ਰਹੇ ਹੋ ? ਅਸੀਂ ਸੁਣਿਆ ਹੈ।"

ਜਦ ਮੈਂ ਪੁੱਛਿਆ, ਕਿਸ ਕੋਲੋਂ ਸੁਣਿਐ, ਇਸਦਾ ਉਹਨਾਂ ਕੋਲ ਕੋਈ ਉੱਤਰ ਨਹੀਂ ਸੀ। ਫਿਰ ਮੈਨੂੰ ਅਜੇ ਤਕ ਭਾਸ਼ਾ ਵਿਭਾਗ ਦਾ ਪੁਰਸਕਾਰ ਨਾ ਮਿਲਣ ਬਾਰੇ ਪੁੱਛਿਆ ਜਾਂਦਾ ਰਿਹਾ। ਉਸ ਬਾਰੇ ਮੈਂ ਸਪੱਸ਼ਟ ਆਖ ਦਿੰਦਾ ਸਾਂ,...'ਭਾਸ਼ਾ ਵਿਭਾਗ ਦੇ ਪੁਰਸਕਾਰਾਂ ਦੀ ਚੋਣ ਵੇਲੇ ਲੇਖਕ ਦਾ ਸਾਹਿਤਕ ਕਾਰਜ ਨਹੀਂ ਵਿਚਾਰਿਆ ਜਾਂਦਾ। ਉਥੇ ਲਿਹਾਜ਼ਦਾਰੀਆਂ ਅਤੇ ਰਾਜਨੀਤਕ ਪਹੁੰਚ ਵੇਖੀ ਜਾਂਦੀ ਹੈ। ਚੋਣ ਕਮੇਟੀ ਵਿਚ ਬੈਠਾ ਜਿਹੜਾ ਲੇਖਕ ਆਪਣੇ ਮਿੱਤਰ ਲੇਖਕ ਲਈ ਵੱਧ ਰੌਲਾ ਪਾ ਗਿਆ,... ਉਸ ਨੂੰ ਪੁਰਸਕਾਰ ਦੇ ਦਿੱਤਾ ਜਾਂਦਾ ਹੈ।'

ਸਾਹਿਤ ਅਕਾਦਮੀ ਦਾ ਪੁਰਸਕਾਰ ਮੇਰੇ ਨਾਵਲ 'ਢਾਹਵਾਂ ਦਿੱਲੀ ਦੇ ਕਿੰਗਰੇ' ਨੂੰ ਮਿਲਿਆ ਹੈ। ਇਹ ਨਾਵਲ ਦੋਹਾਂ ਪੰਜਾਬਾਂ ਦੇ ਸਾਂਝੇ ਲੋਕ ਨਾਇਕ ਦੁੱਲਾ-ਭੱਟੀ ਦੇ ਸਾਹਸੀ ਕਾਰਨਾਮਿਆਂ ਨੂੰ ਬਿਆਨਦਾ ਹੈ। ਇਸ ਨਾਵਲ ਵਿਚ ਸ਼ਹਿਨਸ਼ਾਹ ਅਕਬਰ ਦੀ ਆਪਣੀ ਮੁਗ਼ਲ



ਸਲਤਨਤ ਦੇ ਫੈਲਾਉਣ ਦੀ ਹਵਸ ਨੂੰ ਨੰਗਿਆਂ ਕੀਤਾ ਗਿਆ ਹੈ। ਅਕਬਰ ਦੇ ਜ਼ੁਲਮਾਂ ਅਤੇ ਜਬਰੀ ਉਗਰਾਹੇ ਜਾਂਦੇ ਲਗਾਨ ਤੋਂ ਨਿਜਾਤ ਪਾਉਣ ਲਈ ਸਾਂਦਲ ਬਾਰ ਦੇ ਲੋਕਾਂ ਵਿਚ ਅਣਖ ਪੈਦਾ ਕਰਨ ਦੀ ਲੂੰ ਕੰਡੇ ਖੜ੍ਹੇ ਕਰ ਦੇਣ ਵਾਲੀ ਗਾਥਾ ਦਾ ਵਰਨਣ ਹੈ। ਇਉਂ ਨਾਵਲ ਵਿਚ, ਕਿੱਸਾਕਾਰਾਂ ਦੇ ਸਨਸਨੀ ਖੇਜ਼ ਪ੍ਰਗਟਾਵਿਆਂ, ਮਿੱਥਾਂ ਅਤੇ ਦੰਦ-ਕਥਾਵਾਂ ਨੂੰ ਤੋੜ ਕੇ ਮੈਂ ਉਹਨਾਂ ਨੂੰ ਯਥਾਰਥੀ ਪੁੱਠ ਦੇਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਸੱਚ ਦੇ ਨੇੜੇ ਰਹਿਣ ਦਾ ਯਤਨ ਕੀਤਾ ਹੈ। ਇਹ ਨਾਵਲ ਦੁੱਲਾ ਭੱਟੀ ਦੇ ਦਾਦੇ ਬਿਜਲੀ ਖ਼ਾਨ ਅਤੇ ਪਿਉ ਫਰੀਦ ਖ਼ਾਨ ਦੀ ਬਾਗੀ ਵੰਗਾਰ ਤੋਂ ਲੈ ਕੇ ਦੁੱਲਾ ਭੱਟੀ ਦੀ ਅਕਬਰ ਨਾਲ ਜੰਗੀ ਟੱਕਰ ਤਕ ਫੈਲਿਆ ਹੋਇਆ ਹੈ।

ਇਹ ਨਾਵਲ ਦੁੱਲੇ ਦੀ ਮਾਂ ਲੱਧੀ ਵੱਲੋਂ ਕੀਤੀ ਵਿਨਾਸ਼ਕਾਰੀ ਜੰਗ ਤੋਂ ਤੌਬਾ ਨਾਲ ਆਰੰਭ ਹੁੰਦਾ ਹੈ ਅਤੇ ਉਸੇ ਵੱਲੋਂ ਹੀ ਦੁੱਲਾ ਭੱਟੀ ਦੀ ਗਰਭਵਤੀ ਨੂੰਹ ਨੂੰ ਜ਼ਿੰਦਗੀ ਹਿੱਤ ਯੁੱਧ ਧਿਆਉਣ ਦੀ ਆਗਿਆ ਦੇਣ ਨਾਲ ਬੰਦ ਹੁੰਦਾ ਹੈ।

ਇਸ ਨਾਵਲ ਨੂੰ ਸਾਹਿਤ ਅਕਾਦਮੀ ਪੁਰਸਕਾਰ ਮਿਲਣ 'ਤੇ ਮੈਨੂੰ ਇਸ ਗੱਲੋਂ ਵੀ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਮੇਰੇ ਇਤਿਹਾਸਕ ਨਾਵਲਾਂ ਨੂੰ ਮਾਣਤਾ ਮਿਲੀ ਹੈ। ਸਾਡੇ ਕੁਝ ਵਿਦਵਾਨਾਂ ਅਤੇ ਚਿੰਤਕਾਂ ਦਾ ਮੱਤ ਹੈ ਕਿ ਇਤਿਹਾਸਕ ਨਾਵਲਾਂ ਦੀ ਅੱਜ ਦੇ ਸਮੇਂ ਵਿਚ ਬਹੁਤੀ ਪ੍ਰਸੰਗਕਤਾ ਨਹੀਂ ਹੈ। ਮੈਂ ਇਸਦੇ ਉਲਟ ਸਮਝਦਾ ਹਾਂ। ਅੱਜ ਦੀ ਨੌਜਵਾਨ ਪੀੜ੍ਹੀ ਕੋਲ ਰੋਲ ਮਾਡਲ ਹੀ ਨਹੀਂ ਹਨ। ਸਾਡੇ ਰਹਿਬਰ ਕਰੋੜਾਂ ਦੇ ਘਪਲਿਆਂ ਜਾਂ ਭ੍ਰਿਸ਼ਟਾਚਾਰ ਵਿਚ ਫਸੇ ਹਨ। ਕਈ ਅੱਸੀ ਸਾਲ ਤੋਂ ਵਡੇਰੀ ਉਮਰ ਦਾ ਹੋ ਕੇ ਵੀ ਆਪਣੇ ਖ਼ੂਨ ਦਾ ਡੀ.ਐੱਨ.ਏ ਦੇਣ ਤੋਂ ਕਤਰਾ ਰਿਹਾ ਹੈ। ਕਈ ਫਿਲਮੀ ਕਲਾਕਾਰ ਆਪਣੀ ਨੂੰਹ ਜਾਂ ਧੀ ਨਾਲ ਹੀ ਠੁਮਕੇ ਲਗਾਉਂਦਾ ਦਿੱਸਦਾ ਹੈ। ਨੌਜਵਾਨ ਕਿਸ ਵੱਲ ਵੇਖਣ ? ਸਾਨੂੰ ਇਤਿਹਾਸ ਵੱਲ ਮੁੜਨਾ ਪਵੇਗਾ। ਅਜਿਹੇ ਨਾਇਕਾਂ, ਲੋਕ-ਨਾਇਕਾਂ ਦੀ ਪੁਨਰ ਸਿਰਜਣਾ ਕਰਨੀ ਹੋਵੇਗੀ, ਜਿਹਨਾਂ ਲਈ ਸਭ ਤੋਂ ਪਹਿਲਾਂ ਆਪਣੀ ਮਿੱਟੀ, ਆਪਣਾ ਦੇਸ਼ ਅਤੇ ਆਪਣੀ ਕੌਮ ਸੀ। ਨਾ ਉਹਨਾਂ ਨਿੱਜ ਬਾਰੇ ਸੋਚਿਆ, ਨਾ ਆਪਣੇ ਪਰਿਵਾਰ ਬਾਰੇ। ਇਹ ਨਾਇਕ ਸਾਡੇ ਅੱਜ ਦੇ ਰਾਜਨੀਤਕ ਲੋਕਾਂ ਲਈ ਵੰਗਾਰ ਵੀ ਹਨ। ਇਸ ਪ੍ਰਸੰਗ ਵਿਚ ਹੀ, ਨਾਵਲ "ਢਾਹਵਾਂ ਦਿੱਲੀ ਦੇ ਕਿਗੰਰੇ" ਇਹ ਸੁਨੇਹਾ ਦਿੰਦਾ ਹੈ: ਅੱਜ ਦੇ ਮਨੁੱਖ ਅੰਦਰੋਂ ਖੁਰ ਰਹੇ ਜਾਂ ਮਰ ਰਹੇ ਅਣਖ ਦੇ ਜਜ਼ਬੇ ਨੂੰ ਜਗਾ ਕੇ, ਹੋਰ ਪ੍ਰਚੰਡ ਕਰਕੇ, ਰਾਜ-ਹਿੰਸਾ ਦੇ ਖ਼ਿਲਾਫ਼ ਜੱਥੇਬੰਦ ਹੋ ਕੇ ਤੁਰਨ ਲਈ ਪ੍ਰੇਰਿਆ ਜਾਵੇ। ਇਸ ਸਦਕਾ ਹੀ ਸੰਸਾਰ ਅੰਦਰ ਮਾਨਵ-ਪੱਖੀ ਪਰਿਵਰਤਨ ਸੰਭਵ ਹੋ ਸਕਦਾ ਹੈ।

ਅੰਤ ਵਿਚ ਮੈਂ ਦਿੱਲੀ ਪੜ੍ਹੇ ਗਏ ਆਪਣੇ ਭਾਸ਼ਣ ਦੀਆਂ ਅੰਤਲੀਆਂ ਪੰਕਤੀਆਂ ਫਿਰ ਦੁਹਰਾਉਂਦਾ ਹਾਂ .... ਪੁਰਸਕਾਰ ਮਿਲਣ ਦੀ ਖੁਸ਼ੀ ਹਰ ਲੇਖਕ ਨੂੰ ਹੁੰਦੀ ਹੈ। ਪਰ ਸਾਨੂੰ ਬਹੁਤਾ ਭਰਮ ਵਿਚ ਨਹੀਂ ਜਿਉਣਾ ਚਾਹੀਦਾ। ਇਹ ਦਸ ਦਿਨ, ਪੰਦਰਾਂ ਦਿਨ ਜਾਂ ਹੱਦ ਮਹੀਨਾ ਡੇਢ ਮਹੀਨਾ, ਮੁਬਾਰਕਾਂ ਅਤੇ ਜਸ਼ਨਾਂ ਦਾ ਸਮਾਂ ਜ਼ਰੂਰ ਹੁੰਦਾ ਹੈ। ਫਿਰ ਸਭ ਭੁੱਲ-ਭਲਾ ਜਾਂਦੇ ਹਨ। ਆਖ਼ਰ ਰਚਨਾ ਨੇ ਲੇਖਕ ਦਾ ਸਦੀਵੀ ਸਾਥ ਦੇਣਾ ਹੈ। ਜਦ ਲੇਖਕ ਜਿਉਂਦਾ ਹੈ, ਲੋਕ ਉਸ ਨੂੰ ਸਮਝਦੇ ਜਾਣਦੇ ਨਹੀਂ, ਜਦ ਲੋਕ ਲੇਖਕ ਨੂੰ ਸਮਝਣ ਜਾਨਣ ਲਗਦੇ ਹਨ, ਉਦੋਂ ਲੇਖਕ ਜੀਵਤ ਨਹੀਂ ਹੁੰਦਾ।

[19/374 ਕ੍ਰਿਸ਼ਨਾ ਨਗਰ, ਮੋਗਾ -142 001]

# ਜੀਵ ਪ੍ਰਕਿਰਤੀ ਦਾ ਦਵੰਦ

## ਸੁਰਜੀਤ ਹਾਂਸ

ਪ੍ਰਕਿਰਤੀ ਤਾਂ ਇਕ ਸਮਝੀ ਜਾਂਦੀ ਹੈ ਪਰ ਜੀਵਾਂ ਦਾ ਪ੍ਰਕਿਰਤੀ ਨਾਲ ਵੱਖੋ-ਵੱਖਰਾ ਵਿਹਾਰ ਹੈ, ਜਾਂ ਪ੍ਰਕਿਰਤੀ ਦਾ ਜੀਵਾਂ ਨਾਲ। ਬੰਦਿਆਂ ਤੋਂ ਬਿਨਾਂ ਜੀਵ ਪਸ਼ੂ, ਬਨਸਪਤੀ ਅਤੇ ਜੀਵਾਣੂੰ ਵੀ ਹਨ ਜਿਹਨਾਂ ਦਾ ਸਾਂਝਾ ਨਾਉਂ ਜੈਵ ਅੰਗਮ (organism) ਹੈ।(ਅੰਗਮ, ਜਿਵੇਂ ਪ੍ਰਥਮ, ਦਸ਼ਮ, ਮ.ਕ.930) ਕਿਸੇ ਅੰਗਮ ਦਾ ਸੰਪੂਰਨ ਪ੍ਰਕਿਰਤੀ ਨਾਲ ਸਿੱਧਾ ਸੰਬੰਧ ਨਹੀਂ ਹੁੰਦਾ, ਸਗੋਂ ਪ੍ਰਕਿਰਤੀ ਦੇ ਅੰਸ਼, ਆਪਣੇ ਜੈਵਕ ਚਉਗਿਰਦ (environment) ਨਾਲ ਹੁੰਦਾ ਹੈ; (ਚਉਗਿਰਦ ਹਮਾਰੈ ਰਾਮ ਕਾਰ, ਮ: 5, ਬਿਲਾਵਲੁ 79 (819)। ਪ੍ਰਿਥਵੀ ਦੀ ਕ੍ਰਾਂਤੀ, ਜਵਾਲਾਮੁਖੀਆਂ ਦਾ ਅੰਗਮਾਂ ਨਾਲ ਕੋਈ ਸੰਬੰਧ ਪ੍ਰਤੀਤ ਨਹੀਂ ਹੁੰਦਾ।

ਪ੍ਰਿਥਵੀ ਦੇ ਗੁਰੁਤਾਕਰਸ਼ਨ (gravity) ਦਾ ਅਸਰ ਬੰਦਿਆਂ ਅਤੇ ਬਿਰਛਾਂ 'ਤੇ ਹੈ; ਦੋਵੇਂ ਡਿੱਗ ਪੈਂਦੇ ਹਨ। ਪਰ ਇਹਦਾ ਤਰਲ ਮਾਧਯਮ ਵਿਚ ਬੈਕਟੀਰੀਆ (bacteria) 'ਤੇ ਕੋਈ ਅਸਰ ਨਹੀਂ ਹੈ, ਪਰ ਉਹ ਤਰਲ ਪਦਾਰਥ ਦੀ Brownian movement ਨਾਲ ਹੀ ਧੱਕੇ ਧੌਲੇ ਖਾਂਦੇ ਹਨ। ਕਰਤਾ ਆਪਣੇ ਘਰ ਦੀ ਖਿੜਕੀ ਤੋਂ ਬਾਹਰ ਜੀਵਾਂ ਦਾ ਜ਼ਿਕਰ ਕਰਦਾ ਹੈ। ਬਿਰਛ ਥੱਲੇ ਉੱਗਦਾ ਘਾਹ ਫੀਬੀ (phoebe) ਚਿੜੀ ਲਈ ਚਉਗਿਰਦ ਹੈ ਜਿਸ ਨੇ ਇਹਦੇ ਨਾਲ ਆਪਣਾ ਆਲ੍ਹਣਾ ਬਣਾਉਣਾ ਹੈ। ਚੱਕੀ-ਰਾਹੇ ਲਈ ਘਾਹ ਚਉਗਿਰਦ ਨਹੀਂ ਕਿਉਂਕਿ ਇਹਨੇ ਬਿਰਛ 'ਚ ਪਈ ਖੁੱਡ ਵਿਚ ਰਹਿਣਾ ਹੈ। ਇੰਝ ਹੀ ਸਨੇਲ (snail) - ਭੱਖ ਥਰੱਸ਼ (thrush) ਲਈ ਘਾਹ 'ਚ ਪਿਆ ਵੱਟਾ ਚਉਗਿਰਦ ਹੈ ਕਿਉਂਕਿ ਉਹਨੇ ਸਨੇਲ ਨੂੰ ਵੱਟੇ ਦੀ ਅਹਿਰਣ 'ਤੇ ਭੰਨਣਾ ਹੁੰਦਾ ਹੈ। ਫੀਬੀ ਲਈ ਵੱਟਾ ਚਉਗਿਰਦ ਨਹੀਂ।

ਤਾਪਮਾਨ ਤਾਂ ਸਾਮਾਨਯ ਹੈ ਪਰ ਹਰ ਅੰਗਮ ਆਪਣੀ ਸਰੀਰਕ-ਰਸਾਇਣਕ ਕਾਰਜਤਾ ਕਾਰਨ ਆਪਣੇ ਉੱਦਾਲੇ ਨਿੱਘੀ, ਸਿੱਲ੍ਹੀ ਵਾਯੂ ਦਾ ਵਾਤਾਵਰਨ ਬਣਾਈ ਰੱਖਦਾ ਹੈ ਜਿਹੜਾ ਇਹਦਾ ਆਪਣਾ ਚਉਗਿਰਦ ਹੈ (ਇਸੇ ਨਿੱਘੀ ਸਿੱਲ੍ਹੀ ਹਵਾ ਸਦਕੇ ਪਸੀਨਾ ਸਿਰ ਨੂੰ ਚੜ੍ਹ ਜਾਂਦਾ ਹੈ)।ਅੰਗਮ ਆਪਣਾ ਚਉਗਿਰਦ ਬਣਾਉਂਦੇ ਹਨ। ਕੀੜੀ ਸਾਡੇ ਵਾਂਗੂੰ ਉੱਲੀ ਦੀ ਖੇਤੀ ਕਰਦੀ ਹੈ। ਕੇਵਲ ਇਹੀ ਦੋ ਵਿਜਾਤੀਆਂ (species) ਕਿਸੇ ਹੋਰ ਵਿਜਾਤੀ ਨੂੰ ਆਪਣੇ ਹਿਤ ਵਿਚ ਪਾਲਦੀਆਂ ਹਨ। ਗੰਡੋਏ ਉੱਤੇ ਨਹੀਂ ਧਰਤੀ ਵਿਚ ਘਰ ਬਣਾਉਂਦੇ ਹਨ।

ਕਰੋੜਾਂ ਸਾਲ ਪਹਿਲਾਂ ਪ੍ਰਿਥਵੀ 'ਤੇ $CO_2$ ਕਾਰਬਨਡਾਈ-ਅਕਸਾਈਡ ਦੀ ਭਰਮਾਰ ਸੀ। ਹੁਣ ਵਾਤਾਵਰਨ ਵਿਚ 18 ਫੀਸਦੀ ਆਕਸੀਜਨ ਹੈ ਜਿਹੜੀ ਲਘੂ-ਜੀਵਾਂ ਦੀ ਦੇਣ ਹੈ ਜਿਹਨਾਂ ਇਹਦਾ ਚੂਨਾ (limestone) ਅਤੇ ਧਰਤੀ ਵਿਚਲੇ ਪ੍ਰਸ਼ੇਸ਼ (fossil) ਹਾਈਡਰੋ-ਕਾਰਬਨ HC ਬਣਾ ਦਿੱਤੇ ਹਨ। ਚਉਗਿਰਦ ਅਤੇ ਅੰਗਮਾਂ ਦਾ ਸਾਂਝਾ-ਭਾਵਨ (co-determination) ਹੈ।

0 0 0

ਵੀਹਵੀਂ ਸਦੀ ਦੇ ਅੱਧ ਵਿਚ ਖ਼ਿਆਲ ਪੈਦਾ ਹੋਇਆ ਕਿ ਸੰਚਰ, ਸੰ-ਬਰਾਬਰ, ਚਰ-ਚਲਦੀਆਂ, (infectious) ਬੀਮਾਰੀਆਂ 'ਤੇ ਵਿਜਯ ਪ੍ਰਾਪਤ ਕੀਤੀ ਜਾ ਸਕਦੀ ਹੈ। ਇਹ ਯੌਰਪੀ-ਅਮਰੀਕੀ ਅਨੁਭਵ ਦਾ ਪਰਿਣਾਮ ਸੀ ਜਿੱਥੇ ਮਾਤਾ ਤਕਰੀਬਨ ਖ਼ਤਮ ਹੋ ਗਈ ਸੀ। ਮਲੇਰੀਆ, ਤਪਦਿਕ ਦੀ ਵਾਰਦਾਤ (incidence) ਘਟ ਰਹੀ ਸੀ। ਨਵੀਆਂ ਦਵਾਈਆਂ ਈਜਾਦ ਹੋਈਆਂ ਸਨ antibiotic, ਵੈਕਸੀਨ ਆਦਿ। ਵਿਸ਼ਵ ਪ੍ਰਗਤੀ ਕਰ ਰਿਹਾ ਸੀ ਜੋ ਆ ਰਹੀ ਖੁਸ਼ਹਾਲੀ ਨਾਲ ਰੋਗਾਂ ਨੇ ਮੁੱਕ ਜਾਣਾ ਹੈ।

ਜਨ ਸੁਅਸਥ ਵਿਭਾਗਾਂ ਦੀ ਨਜ਼ਰ ਥੁੜ-ਕਾਲੀ ਸੀ। ਇਹ ਥੁੜ-ਕਾਲੀ ਪ੍ਰਾਪਤੀ ਨੂੰ



ਚਿਰ-ਕਾਲੀ ਸਮਝਦੇ ਰਹੇ ਜਿਸ ਨੇ ਅੰਤਿਮ ਜਿੱਤ ਪ੍ਰਾਪਤ ਕਰ ਲੈਣੀ ਹੈ। ਇਹਦਾ ਨਜ਼ਰ ਜਸਟੀਨੀਅਨ (Justinian 527-565) ਸਮੇਂ ਰੋਮ ਸਾਮਰਾਜ ਦੀ ਪਲੇਗ ਵੱਲ ਨਹੀਂ ਗਈ। ਫੇਰ ਪਲੇਗ 14ਵੀਂ ਸਦੀ ਯੌਰਪ ਵਿਚ ਉੱਠੀ। ਮਗਰੋਂ 17ਵੀਂ ਸਦੀ ਇਟਲੀ ਵਿਚ ਇਹਦਾ ਅਕਾਲ ਅਤੇ ਫੌਜਾਂ ਦੀ ਆਵਾਜਾਈ ਨਾਲ ਤੁਅੱਲਕ ਜੁੜਿਆ ਰਿਹਾ। ਨਾ ਹੀ ਇਹਨੂੰ ਅਮਰੀਕਾ ਉੱਤੇ ਯੌਰਪੀ ਆਕਰਮਣ ਦਾ ਖ਼ਿਆਲ ਆਇਆ ਜਦੋਂ ਭੁੱਖਮਰੀ, ਜੰਗ, ਅਤਿ-ਪਰਿਸ਼੍ਰਮ ਰੋਗਾਂ ਕਾਰਨ ਮੌਲਿਕ ਮਾਨਵਤਾ ਦਾ ਦਸਵਾਂ ਹਿੱਸਾ ਹੀ ਰਹਿ ਗਿਆ। ਉਦਯੋਗੀ ਕ੍ਰਾਂਤੀ ਨੇ ਕਾਮਿਆਂ ਲਈ ਆਪਣੀ ਕਿਸਮ ਦੀ ਬੀਮਾਰੀ ਪੈਦਾ ਕੀਤੀ। ਇਸ ਨੂੰ Monday morning sickness ਕਹਿੰਦੇ ਸੀ, ਜਦੋਂ ਹਫ਼ਤੇਵਾਰੀ ਕੰਮ ਮੁੜ ਸ਼ੁਰੂ ਕਰਨਾ ਹੁੰਦਾ ਸੀ। ਕ੍ਰਿਸ਼ੀ ਕ੍ਰਾਂਤੀ ਨਾਲ ਵੀ ਮਾਨਸ ਨੂੰ ਦਸ ਕੁ ਨਵੀਆਂ ਬੀਮਾਰੀਆਂ ਦਾ ਸਾਹਮਣਾ ਕਰਨਾ ਪਿਆ ਸੀ। ਹੁਣ ਕੰਪਿਊਟਰ ਰੋਗ ਪੈਦਾ ਹੋ ਗਿਆ ਹੈ ਅਤੇ ਕਈਆਂ ਨੂੰ ਸੈੱਲ-ਫੋਨ ਦੀ ਉਪਜ ਦੀ ਚਿੰਤਾ ਹੈ। ਜਨ ਸੁਅਸਥ ਦੇ ਆਗੂਆਂ ਨੂੰ ਖ਼ਿਆਲ ਨਹੀਂ ਸੀ ਕਿ ਬੀਮਾਰੀਆਂ ਉੱਠਦੀਆਂ, ਦਬਦੀਆਂ, ਉਪਜਦੀਆਂ ਰਹਿੰਦੀਆਂ ਹਨ। ਅਸੁਅਸਥ ਦੀ ਆਧੁਨਿਕ ਕਾਢ AID ਹੈ।

ਜਨ ਸੁਅਸਥ ਸੰਸਥਾਵਾਂ ਦੀ ਪਸ਼ੂ-ਚਿਕਿਤਸਾ ਦੇ ਸਲਹੋਤਰੀਆਂ ਅਤੇ ਬਨਸਪਤੀ ਰੋਗ-ਵਿਗਿਆਨ ਨਾਲ ਕੋਈ ਭਾਈਵਾਲੀ ਨਹੀਂ ਸੀ। ਨਹੀਂ ਤਾਂ ਅੱਜੋਕਾ ਸੂਰ ਫਲੂ swine flu ਅਤੇ ਝੱਲੀ ਗਊ ਰੋਗ mad cow disease ਹੈਰਾਨੀ ਨਹੀਂ ਹੋਣੇ ਸਨ। ਵੱਡੀ ਕਮਜ਼ੋਰੀ ਬੌਧਿਕ ਭੁੱਲ ਦੀ ਸੀ ਕਿ ਵਿਸ਼ਵ ਜਗਤ ਦੇ ਜੀਵਾਗਾਰ (ecology) ਵਾਂਗੂੰ ਰੋਗ-ਦ pathogen ਬੀਮਾਰੀ ਉਪਜਾਉਣ ਵਾਲੇ ਜੀਵ-ਅਣੂਆਂ ਦਾ ਵੀ ਜੀਵਾਗਾਰ ਹੁੰਦਾ ਹੈ। ਇਸੇ ਕਾਰਨ ਮੁਲਕਾਂ ਵਾਂਗੂੰ ਦੁਨੀਆਂ ਦੇ ਰੋਗਾਂ ਦਾ ਵੀ ਜੁਗਰਾਫ਼ੀਆ ਹੈ।

ਸਮਕਾਲੀ ਵਿਗਿਆਨ ਤਾਂ ਮਸ਼ੀਨ ਤੋਂ ਪ੍ਰੇਰਤ ਸੀ ਜੋ ਪ੍ਰਕਿਰਿਆ ਨੂੰ ਖੋਲ੍ਹਕੇ ਇਹਦੇ ਅੰਗਾਂ ਦੇ ਤੱਥ ਬਣਾ ਦਿੰਦਾ ਸੀ। ਫੇਰ ਤੱਥਾਂ ਨੂੰ ਜੋੜ ਕੇ ਪ੍ਰਕਿਰਿਆ ਦੀ ਚਾਲ ਪਛਾਣਦਾ ਸੀ। ਜੇ ਇਹ ਵਸੋਂ 'ਚੋਂ ਮਲੇਰੀਏ ਦਾ ਤੱਥ ਮੁਕਾ ਦਿੰਦਾ ਸੀ ਤਾਂ ਇਹਨੂੰ ਕੋਈ ਫ਼ਿਕਰ ਨਹੀਂ ਸੀ ਜੇ ਮਲੇਰੀਏ ਦੇ ਰੋਗਦ (pathogen) ਆਪਣੇ ਜੀਵਾਗਾਰ 'ਚੋਂ ਮੁੱਕੇ ਹਨ ਕਿ ਨਹੀਂ। ਨਤੀਜੇ ਵਜੋਂ ਪ੍ਰਾਜਤ ਹੈਜ਼ਾ 1961 ਵਿਚ ਇੰਡੋਨੇਸ਼ੀਆ 'ਚ ਆ ਵੜਿਆ, 1970 ਵਿਚ ਅਫ਼ਰੀਕਾ ਪਹੁੰਚ ਗਿਆ, 1990 ਵਿਚ ਦੱਖਣੀ ਅਮਰੀਕਾ। ਤਪਦਿਕ ਦੁਨੀਆਂ ਦੇ ਕਈ ਭਾਗਾਂ ਵਿਚ ਪ੍ਰਮੁੱਖ ਮੁਹਲਕ ਬੀਮਾਰੀ ਹੈ। ਇਹਨੇ ਸੋਵੀਅਤ ਸੰਘ ਦੇ ਪਤਨ ਮਗਰੋਂ ਉੱਥੇ ਬੜੀ ਤਰੱਕੀ ਕੀਤੀ ਹੈ। ਖ਼ੁਦ ਅਮਰੀਕਾ ਵਿਚ ਨਵੀਆਂ Legionnaire ਅਤੇ Lyme ਬੀਮਾਰੀਆਂ ਪੈਦਾ ਹੋਈਆਂ ਹਨ।

0 0 0

ਬੀਮਾਰੀ ਦੇ ਤੱਥ ਨੂੰ ਸਮਝਣ ਲਈ ਵਿਜਾਤੀਆਂ ਦੇ ਵਿਕਾਸ evolution of the species ਅਤੇ ਏਸ ਦੇ ਚਉਗਿਰਦ ਨੂੰ ਗ੍ਰਹਿਣ ਕਰਨ ਦੀ ਲੋੜ ਹੈ। ਸਥੂਲ ਪਦਾਰਥਵਾਦ ਦੇ ਅਸਰ ਥੱਲੇ ਅਤੇ ਲਾਈਸੈਂਕੋ (Lysanko) ਦੀ ਅਗਵਾਈ ਹੇਠ ਰੂਸ ਵਿਚ ਰੌਲਾ ਪੈਣਾ ਸ਼ੁਰੂ ਹੋਇਆ ਕਿ ਚਉਗਿਰਦ ਅੰਗਮਾਂ ਦੀ ਬਣਤਰ ਬਦਲ ਸਕਦਾ ਹੈ ਜਿਸ ਦੀ ਧਿਰ ਮਿਥੀ ਜਾ ਸਕਦੀ ਹੈ (ਏਸ ਸਿਧਾਂਤ ਦੀ ਲੁਕਵੀਂ ਖਿੱਚ ਅਤੇ ਆਸ ਸੀ ਕਿ ਸੋਵੀਅਤ ਯੂਨੀਅਨ ਆਪਣੀ ਕ੍ਰਿਸ਼ੀ ਖੇਤਰ ਦੀ ਕਮਜ਼ੋਰੀ ਕੁਝ ਸਾਲਾਂ ਵਿਚ ਹੀ ਮੁਕਾ ਦੇਵੇਗਾ)। ਮਿੰਸਕ, ਹੁਣ ਯੂਕਰੀਨ ਵਿਚ, ਸ਼ਮਾਲਹਾਸਨ (Shmalhausen) ਦੀ ਖੋਜ ਉਪਰੋਕਤ ਦੇ ਖੰਡਣ ਵਿਚ ਸੀ।

ਸ਼ਮਾਲਹਾਸਨ ਅਨੁਸਾਰ ਵਿਜਾਤੀਆਂ ਦਾ ਸੁ-ਪਰਿਵਰਤਨ (adaptation) ਕੇਵਲ ਤਬਦੀਲੀ ਪਾਸੇ ਹੀ ਨਹੀਂ ਸਗੋਂ ਸਥਿਰਤਾ ਦੀ ਧਿਰ ਵਿਚ ਵੀ ਹੈ। ਜੇ ਕੋਈ ਵਿਜਾਤੀ ਸੁ-ਪਰਿਵਰਤਤ ਹੈ ਤਾਂ ਇਹਦੀ ਪ੍ਰਕਿਰਤਕ ਉੱਛਲ ਅੰਤਲੀ ਜਾਂ ਬਾਹਰੀ ਵਿਘਨਾਂ ਨੂੰ ਰੋਕਣ ਦੀ ਹੈ। ਬਾਹਰੀ

ਵਿਘਨ ਚਉਗਿਰਦੇ ਵਿਚ ਆਈ ਤਬਦੀਲੀ ਕਾਰਨ ਹੁੰਦੇ ਹਨ; ਅੰਤਰੀ ਵਿਘਨ ਵਿਜਾਤੀ ਦੀ ਵਸੋਂ ਵਿਚ ਆਉਂਦੀ ਜੀਵਾਣੂੰ ਭਿੰਨਤਾ ਦਾ ਹੈ। ਇੰਝ ਵਿਜਾਤੀ ਦੀ ਵ੍ਰਿੱਧੀ ਅਤੇ ਸਰੀਰ ਕਿਰਿਆ (physiology) ਦੀ ਖਾਸ ਬਣੀ ਰਹਿੰਦੀ ਹੈ। ਵਿਅਕਤਿਕ ਜੀਵਾਣੂੰ ਸ-ਭਿੰਨਤਾ (ਜਿਵੇਂ ਸ-ਦਾਰਾ, ਘਰਵਾਲੀ ਨਾਲ) variation ਲੁਕੀ ਰਹਿੰਦੀ ਹੈ ਕਿਉਂਕਿ ਵਸੋਂ ਦੀ ਜੀਵਾਣੂੰ ਸੰਰਚਨਾ ਤਕਰੀਬਨ ਤਕਰੀਬਨ ਪਹਿਲਾਂ ਵਰਗੀ ਪੈਦ ਕਾਇਮ ਰੱਖਦੀ ਹੈ।

ਉਪਰੋਕਤ ਸਥਿਰਤਾ ਦਾ ਸੀਮਤ ਪ੍ਰਕਿਰਤਕ ਘੇਰਾ ਹੁੰਦਾ ਹੈ। ਮੁਸ਼ਕਲ ਅਤੇ ਅਸਾਧਾਰਨ ਹਾਲਤ ਵਿਚ ਉਤਪਤੀ ਦੇ ਫ਼ਰਕ ਨਜ਼ਰ ਆਉਣ ਲੱਗ ਜਾਂਦੇ ਹਨ। ਜਿਹੜੀ ਜੀਵਾਣੂੰ ਸਭਿੰਨਤਾ ਪਹਿਲਾਂ ਦ੍ਰਿਸ਼ਟੀਗੋਚਰ ਨਹੀਂ ਹੁੰਦੀ ਸੀ ਹੁਣ ਪਰਗਟ ਹੋਣ ਲਗਦੀ ਹੈ। ਇਹਦੀਆਂ ਦੋ ਵਿਆਖਿਆਵਾਂ ਹਨ। ਲਾਈਸੈਂਕੋ ਅਨੁਸਾਰ ਵਿਜਾਤੀ ਦੀ ਵਸੋਂ ਦੀ ਜੀਵਾਣੂੰ ਬਣਤਰ ਇਕਸਾਰ ਸੀ ਪਰ ਚਉਗਿਰਦ ਨੇ ਇਹਦੀ ਉਤਪਤੀ 'ਚ ਫ਼ਰਕ ਪਾਇਆ ਹੈ। ਸ਼ਮਾਲਹਾਸਨ ਅਨੁਸਾਰ ਬਦਲੇ ਚਉਗਿਰਦ ਨੇ ਵਸੋਂ ਦੇ ਗੁਪਤ ਜੀਵਾਣੂੰ-ਵਤ ਭਿੰਨ ਭੇਦ ਸਾਹਮਣੇ ਲਿਆਂਦੇ ਹਨ।

ਅੰਗਰੇਜ਼ ਮਾਰਕਸਵਾਦੀ ਜੀਵ-ਵਿਗਿਆਨੀ ਵਾਡਿੰਗਟਨ Waddington ਨੇ ਸਮੀਕਣ (ਸਮ-ਬਰਾਬਰ ਈਕ-ਇਕ) assimilation ਦਾ ਵਿਕਲਪ ਪੇਸ਼ ਕੀਤਾ। ਬਦਲੀ ਹਾਲਤ ਵਿਚ ਅਜਿਹੀ ਵਿਲੱਖਣਤਾ ਨਜ਼ਰ ਆਉਣ ਲਗਦੀ ਹੈ ਜਿਹੜੀ ਪਹਿਲਾਂ ਲੁਕੀ ਛਿਪੀ ਰਹੀ। ਜਿਸ ਲੈਵਲ ਜਾਂ ਪੱਧਰ 'ਤੇ ਕੋਈ ਪਰਿਣਾਮ ਜ਼ਾਹਰ ਹੁੰਦਾ ਹੈ ਉਹਨੂੰ ਤਕਨੀਕੀ ਤੌਰ 'ਤੇ ਸਰਦਲ ਕਹਿੰਦੇ ਹਨ, ਜਿਵੇਂ ਇਸੇ ਤੋਂ ਅੰਦਰ ਆਉਣ ਜਾਂ ਬਾਹਰ ਜਾਣ ਦਾ ਫ਼ੈਸਲਾ ਹੁੰਦਾ ਹੈ। ਸਰਦਲ ਦੇ ਥੱਲੇ ਕਿਸੇ ਅੰਗਮ ਵਿਚ ਵਿਲੱਖਣਤਾ ਪਰਗਟ ਨਹੀਂ ਹੁੰਦੀ। ਸਰਦਲ ਤੋਂ ਰਤਾ ਕੁ ਉੱਤੇ ਕੁਝ ਕੁ ਅੰਗਮਾਂ ਵਿਚ ਵਿਲੱਖਣਤਾ ਪੈਦਾ ਹੁੰਦੀ ਹੈ। ਜੇ ਚਉਗਿਰਦ ਵਿਚ ਅਜਿਹੀ ਤਬਦੀਲੀ ਆਵੇ ਕਿ ਬਹੁਤ ਸਾਰੇ ਅੰਗਮਾਂ ਵਿਚ ਵਿਲੱਖਣਤਾ ਨਜ਼ਰ ਆਉਂਦੀ ਹੈ ਤਾਂ ਪ੍ਰਕਿਰਤਕ ਚੋਣ ਨੇ ਉਹਨਾਂ ਵਿਅਕਤਿਕ ਅੰਗਮਾਂ ਦੀ ਵ੍ਰਿੱਧੀ ਕੀਤੀ ਹੈ ਜਿਹੜੇ ਸਰਦਲ ਦੇ ਨੇੜੇ ਸਨ। ਕਿਉਂਕਿ ਚਉਗਿਰਦ ਵਿਚ ਬਹੁਤ ਥੋੜ੍ਹੀ ਜਿਹੀ ਤਬਦੀਲੀ ਨੇ ਹੀ ਅਕਾਰਮਕ ਜਣਨੂਆਂ ਨੂੰ ਹੋਂਦ ਵਿਚ ਲਿਆ ਦਿੱਤਾ ਹੈ। ਸਮੇਂ ਨਾਲ ਵਸੋਂ ਦੀ ਵਿਲੱਖਣਤਾ ਦੀ ਔਸਤ ਵਧਦੀ ਜਾਵੇਗੀ, ਆਖਰਕਾਰ ਇਹ ਸਾਰੇ ਅੰਗਮਾਂ ਵਿਚ ਨਜ਼ਰ ਆਉਣ ਲੱਗੇਗੀ। ਇਸ ਤਰ੍ਹਾਂ ਚਉਗਿਰਦ ਤੋਂ ਉਤਸ਼ਾਹਤ ਪਰਿਵਰਤਨ ਜੱਦੀ ਨਜ਼ਰ ਆਉਣ ਲੱਗੇਗਾ।

ਸ਼ਮਾਲਾਹਾਸਨ ਸਿਧਾਂਤ ਅਨੁਸਾਰ ਚਉਗਿਰਦ ਦੀ ਸਾਧਾਰਨ ਮਾਰ (range) ਵਿਚ ਰਹਿੰਦੇ ਜੀਵਾਂ ਦੀ ਸਥਿਤੀ ਵਿਚ ਚਉਗਿਰਦ ਦੀ ਗੜਬੜ ਅਤੇ ਵਿਅਕਤਿਕ ਜਣਨੂ ਸਭਿੰਨਤਾ ਕਾਰਨ ਉਹਨਾਂ ਦੀ ਦਿਸ਼ਟ ਸਰੀਰ-ਕਿਰਿਆ pathology ਅਤੇ ਵਰਧਨ (development) ਵਿਚ ਫ਼ਰਕ ਪੈ ਜਾਂਦਾ ਹੈ।

0 0 0

ਸ਼ਮਾਲਹਾਸਨ ਅਸੂਲ ਦਾ climate ਨਾਲ ਸੰਬੰਧ ਹੈ। (ਯਵਨ ਕਲੀਮਤ, ਅਰਬੀ-ਫ਼ਾਰਸੀ-ਉਰਦੂ ਅਕਲੀਮ, ਅੰਗਰੇਜ਼ੀ ਕਲਾਈਮੇਟ ਹੈ) ਧਰਤੀ 'ਤੇ ਹਰ ਥਾਉਂ ਆਪਣਾ ਵਿਜਾਤੀ ਮੰਡਲ ਹੁੰਦਾ ਹੈ। ਕੁਝ ਵਿਜਾਤੀਆਂ ਮੰਡਲ ਦੇ ਕੇਂਦਰ ਉਦਾਲੇ ਹੋਣਗੀਆਂ; ਕੁਝ ਕੁ ਮੰਡਲ ਦੀਆਂ ਹੱਦਾਂ 'ਤੇ ਹੋਣਗੀਆਂ। ਵਾਤਾਵਰਨ ਦੇ ਮਾਮੂਲੀ ਪਰਿਵਰਤਨ ਦਾ ਕੇਂਦਰੀ ਵਿਜਾਤੀਆਂ 'ਤੇ ਕੋਈ ਅਸਰ ਪ੍ਰਤੀਤ ਨਹੀਂ ਹੁੰਦਾ। ਪਰ ਸਰਹੱਦ 'ਤੇ ਰਹਿੰਦੀਆਂ ਵਿਜਾਤੀਆਂ ਦਾ ਸਰਦਲ ਤੋਂ ਮਾਮੂਲੀ ਥੱਲੇ ਉੱਪਰ ਹੋਣ ਦਾ ਮਤਲਬ ਹੈ ਕਿ ਉਹਨਾਂ 'ਤੇ ਬਹੁਤਾ ਜਾਂ ਥੋੜ੍ਹਾ ਅਸਰ ਹੋਣਾ ਹੈ। ਕਈ ਮਰਨਾਊ ਹੋਣਗੀਆਂ; ਜਿਹੜੀਆਂ ਜੀਉਂਦੀਆਂ ਰਹਿੰਦੀਆਂ ਹਨ ਉਹਨਾਂ ਦੀ ਸਾਲ-ਬ-ਸਾਲ ਉਪਜ ਵਿਚ ਫ਼ਰਕ ਪੈਂਦੇ ਰਹਿਣਾ ਹੈ। ਕਲੀਮ ਦੀ ਤਬਦੀਲੀ ਦਾ ਪਤਾ ਇਹਨਾਂ ਤੋਂ ਹੀ ਲਗਦਾ ਹੈ।

ਇਸ ਲਈ green house gases ਦਾ ਅਸਰ, ਤਾਪਮਾਨ ਦੇ ਇਕ ਸੈਂਟੀਗਰੇਡ ਵਾਧੇ ਦੀਆਂ ਗੱਲਾਂ ਹੁੰਦੀਆਂ ਹਨ। ਤਾਪਮਾਨ ਦਾ ਅਸਰ ਸਾਰੀਆਂ ਜੈਵਿਕ ਵਸੋਆਂ ਵਿਚ ਇਕੋ ਜਿਹਾ ਨਹੀਂ ਹੋਣਾ। ਹਰ ਜੈਵਿਕ ਮੰਡਲ ਦੇ ਵਿਚਕਾਰ ਰਹਿੰਦੇ ਪਸ਼ੂ-ਪੰਛੀ ਬਨਸਪਤੀ 'ਤੇ ਪਛੜਕੇ ਅਸਰ ਹੋਣਾ ਹੈ। ਜਿਵੇਂ ਭੂਗੋਲ ਦੇ ਅਤਿਅੰਤਾਂ (extremes) ਦੀ ਗੱਲ ਹੈ। ਤਾਪਮਾਨ ਦੀ ਵ੍ਰਿਧੀ ਨਾਲ ਜੇ ਬੰਗਲਾਦੇਸ਼ ਨੇ ਡੁੱਬ ਜਾਣਾ ਹੈ ਤਾਂ ਆਈਸਲੈਂਡ (Iceland) ਨੇ ਤਰ ਜਾਣਾ ਹੈ।

0 0 0

ਸ਼ਮਾਲਹਾਸਨ ਅਸੂਲ ਅਨੁਸਾਰ ਸਾਨੂੰ ਵਿਸ਼ੀਅਲਤਾ (toxity) ਬਾਰੇ ਮਿਲਦੀ ਜਾਣਕਾਰੀ ਨੂੰ ਭਰੋਸੇਯੋਗ ਨਹੀਂ ਮੰਨਣਾ ਚਾਹੀਦਾ। ਖਾਣ ਵਾਲੀਆਂ ਚੀਜ਼ਾਂ 'ਤੇ ਅ'ਖਾਜ ਪਦਾਰਥ ਦੀ ਮਿਲਾਵਟ ਦਾ ਪ੍ਰਵਾਨਤ ਪੱਧਰ (permitted level) ਲਿਖਿਆ ਹੁੰਦਾ ਹੈ। ਕਈ ਥਾਵਾਂ 'ਤੇ ਪਾਣੀ ਵਿਚ ਪਾਰੇ ਜਾਂ ਕਿਸੇ ਹੋਰ ਧਾਤ ਦੇ ਅੰਸ਼ ਦੀ ਮਿਲਾਵਟ ਦੀ ਚੇਤਾਵਨੀ ਹੁੰਦੀ ਹੈ।

ਉਪਰੋਕਤ ਜਾਣਕਾਰੀ ਜਿਸ ਹੱਦ ਤਕ ਜਾਂਦੀ ਹੈ ਉਨੀ ਠੀਕ ਹੈ ਪਰ ਇਹ ਕਾਫ਼ੀ ਨਹੀਂ। ਚਉਗਿਰਦ ਦੀ ਵਿਸ਼ੀਅਲਤਾ ਵਸੋਂ ਦੇ ਮੈਂਬਰਾਂ 'ਤੇ ਇਕੋ ਜਿਹਾ ਅਸਰ ਨਹੀਂ ਕਰਦੀ, ਨਾ ਹੀ ਵਿਅਕਤੀ ਉੱਤੇ ਸਮਾਂ ਪੈਣ 'ਤੇ ਉਹੀ ਅਸਰ ਰਹਿੰਦਾ ਹੈ।

ਵਿਸ਼ ਦੀ ਸਹਿਨਸ਼ੀਲਤਾ ਪਰਖਣ ਲਈ ਤਜਰਬੇ ਸਿਹਤਮੰਦ ਪ੍ਰਾਣੀਆਂ 'ਤੇ ਕੀਤੇ ਜਾਂਦੇ ਹਨ। ਨਾਲੇ ਤਜਰਬੇ controlled conditions ਅਰਥਾਤ ਵਿਘਨ-ਰਹਿਤ ਵਿਵਸਥਾ ਵਿਚ ਕੀਤੇ ਜਾਂਦੇ ਹਨ। ਇਹ ਦੋਵੇਂ ਗੱਲਾਂ ਜੀਵਾਗਾਰ (ecology) ਅਤੇ ਸਮਾਜਕ ਵਿਗਿਆਨ ਵਿਚ ਨਿਭ ਨਹੀਂ ਸਕਦੀਆਂ। ਵਿਅਕਤੀਆਂ ਦੀ ਵਿਸ਼ ਦੀ ਸਹਿਣਤਾ ਆਪਣੀ ਆਪਣੀ ਹੁੰਦੀ ਹੈ, (ਖੁਸ਼ੀ ਵਾਂਗੂੰ) ਇਸ ਦੀ ਔਸਤ (average) ਨਹੀਂ ਕੱਢੀ ਜਾ ਸਕਦੀ। ਦੂਸਰੇ ਇਕੋ ਸ਼ਹਿਰ 'ਚ ਰਹਿੰਦੇ ਲੋਕਾਂ ਦੇ ਚਉਗਿਰਦ 'ਚ ਫ਼ਰਕ ਹੁੰਦਾ ਹੈ।

ਵਿਅਕਤੀ ਦੀ ਵਿਸ਼ ਦੀ ਵਾਰਨਾ (detoxify) ਕਰਨ ਦੀ ਸਮਰੱਥਾ ਹੁੰਦੀ ਹੈ ਜਿਸ 'ਤੇ ਸਮੇਂ ਸਥਾਨ ਦਾ ਪ੍ਰਤੱਖ ਅਸਰ ਹੁੰਦਾ ਹੈ। ਵਿਸ਼ ਨੂੰ ਵਾਰਨ ਦੀ ਸਮਰੱਥਾ ਨੂੰ ਇਕ ਨਹੀਂ, ਸਗੋਂ ਕਈ ਕਿਸਮ ਦੀਆਂ 'ਵਿਸ਼ਾਂ' ਨਾਲ ਸਿੱਝਣਾ ਪੈਂਦਾ ਹੈ। ਝੁੱਗੀ-ਝੌਂਪੜੀ, ਅਗੁਣਕਾਰੀ ਪਾਣੀ, ਦੁਰ-ਪ੍ਰਾਸਨ (malnutrition) ਨਾਲ ਵਿਸ਼-ਵਾਰਨ ਸਮਰੱਥਾ ਘਟਦੀ ਜਾਂਦੀ ਹੈ ਅਤੇ ਹਰ 'ਵਿਸ਼' ਦਾ ਅਸਰ ਤਜਰਬੇ ਵਾਲੇ ਅਸਰ ਤੋਂ ਜ਼ਿਆਦਾ ਹੁੰਦਾ ਹੈ। ਇਹਦੇ ਵਿਚ ਨਿਤਾਪ੍ਰਤੀ ਹਤਕ ਵੀ ਸ਼ਾਮਲ ਹੁੰਦੀ ਹੈ। ਕਰਤਾ ਦਾ ਤੋਲਵਾਂ ਅਨੁਮਾਨ ਹੈ ਕਿ ਅਮਰੀਕਾ ਵਿਚ ਕਾਲੀ ਔਰਤ ਦੀ ਉਮਰ ਪੰਜ ਸਾਲ ਅਤੇ ਕਾਲੇ ਮਰਦ ਦੀ ਸੱਤ ਸਾਲ ਘਟ ਜਾਂਦੀ ਹੈ। ਅਸੀਂ ਭਾਰਤ ਵਿਚ ਅਨੁਸੂਚਤ ਜਾਤੀਆਂ ਅਤੇ ਮੁਸਲਮਾਨਾਂ ਦੀ ਘਟਦੀ ਆਯੂ ਦਾ ਖ਼ਿਆਲ ਕਰ ਸਕਦੇ ਹਾਂ।

0 0 0

ਸਰਮਾਏਦਾਰੀ ਕਾਲ ਦਾ ਅਤੇ ਮੁੱਢਲਾ ਵਿਗਿਆਨ ਯਕ ਤਰਫ਼ਾ ਸੀ। ਇਕ ਪਾਸੇ ਕਾਰਨ ਤੇ ਦੂਜੇ ਪਾਸੇ ਪਰਿਣਾਮ ਸੀ ਜਿਵੇਂ ਨਛੱਤਰ, ਭੌਤਿਕ-ਵਿਗਿਆਨ ਅਤੇ ਰਸਾਇਣ। ਪਹਿਲਾ ਵਿਕਾਸ-ਪਰਾਇਣ ਵਿਗਿਆਨ ਭੂ-ਵਿਗਿਆਨ geology ਸੀ। ਫੇਰ ਡਾਰਵਿਨ (1809-82) ਨਾਲ ਜੀਵ ਵਿਗਿਆਨ (biology) ਪ੍ਰਸਿੱਧ ਹੋਇਆ। ਹੁਣ ਆਬਾਦੀ, ਜੀਵਾਗਾਰ (ecology), ਕਲੀਮ-ਵਿਗਿਆਨ (climatology) ਬਰ-ਗੁੰਝਲ ਸ਼ਾਸਤਰ ਹਨ ਜਿਹਨਾਂ ਵਿਚ ਯਕ-ਤਰਫ਼ਾ ਕਾਰਨ-ਪਰਿਣਾਮ ਦਾ ਮਾਡਲ ਕੰਮ ਨਹੀਂ ਕਰ ਸਕਦਾ। ਕਰਤਾ ਅਨੁਸਾਰ ਕਿਰਿਆ (process) ਨੂੰ ਦਵੰਦਵਾਦੀ ਨਯਾਯ ਨਾਲ ਹੀ ਸਮਝਿਆ ਜਾ ਸਕਦਾ ਹੈ।

ਕਰਤਾ ਨੇ ਦਵੰਦਵਾਦ ਨੂੰ system analysis (ਪ੍ਰਬੰਧ ਵਿਸ਼ਲੇਸ਼ਣ) ਨਾਲ ਜੋੜਕੇ ਵੇਖਿਆ ਹੈ ਅਤੇ ਇਹਦਾ ਹਿਸਾਬ mathematics ਉਲੀਕਿਆ ਹੈ। ਮੇਰੀ ਪ੍ਰਬੰਧ ਵਿਸ਼ਲੇਸ਼ਣ ਬਾਰੇ ਕੋਈ ਜਾਣਕਾਰੀ ਨਹੀਂ। ਮੈਂ ਉਹ ਕੁਝ ਲਿਖ ਰਿਹਾ ਹਾਂ ਜੋ ਮੈਂ ਕਿਤਾਬ ਤੋਂ ਠੀਕ ਜਾਂ ਗ਼ਲਤ ਸਮਝਿਆ ਹਾਂ।

ਮੇਰੀ ਜੀਵਗਿਆਨ ਦੀ ਕੋਈ ਸਿਲਖਾਈ ਨਹੀਂ। ਕਿਤਾਬ 'ਚ ਵਰਤਿਆ ਹਿਸਾਬ ਮੇਰੀ ਜਾਣਕਾਰੀ ਤੋਂ ਉਪਰੰਤ ਹੈ।

ਪ੍ਰਬੰਧ ਦੀ ਨਿਕਟ ਅਤੇ ਆਸਾਨ ਮਿਸਾਲ ਸਰੀਰ ਹੈ ਜਿਹੜਾ ਦਿਲ, ਦਿਮਾਗ, ਫੇਫੜੇ, ਰਕਤ-ਪ੍ਰਵਾਹ, ਮਿਅਦਾ, ਜਿਗਰ, ਪਿੱਤਾ, ਗੁਰਦਾ, ਅੰਡ ਆਦਿ ਦਾ ਕਿਰਿਆ ਸਮੂਹ ਹੈ। ਇਹ ਇਕ ਦੂਸਰੇ ਨਾਲ ਚਲਦੇ ਹਨ, ਕਦੇ ਇਕ ਦੀ ਖ਼ਰਾਬੀ ਦੂਸਰਿਆਂ 'ਤੇ ਅਸਰ ਪਾਉਂਦੀ ਹੈ ਜਿਵੇਂ ਜਿਗਰ ਦੀ ਖ਼ਰਾਬੀ ਭੁੱਖ ਮਿਟਾ ਦਿੰਦੀ ਹੈ। ਇਹਨਾਂ ਵਿਚ ਕਿਸੇ ਦੂਸ਼ਤ ਕਿਰਿਆ ਨੂੰ ਤਾੜੇ ਸਿਰ ਲਿਆਉਣ ਦੀ ਯੋਗਤਾ ਵੀ ਹੈ ਜਿਵੇਂ ਤੇਈਆ ਤਾਪ ਆਪੇ ਹੀ ਮੁੱਕ ਜਾਂਦਾ ਹੈ (ਅਸੀਂ ਸਿਹਤ ਦੀ ਕਮਜ਼ੋਰੀ ਤੋਂ ਠੀਕ ਡਰਦੇ ਇਲਾਜ ਦੀ ਕਾਹਲ ਕਰਦੇ ਹਾਂ)।

ਪ੍ਰਬੰਧ ਵਿਸ਼ਲੇਸ਼ਨ ਵਿਚ ਦੂਸਰਾ ਮਹੱਤਵਪੂਰਨ ਵਿਚਾਰ positive ਅਤੇ negative feedback ਦਾ ਹੈ। ਇਸੇ ਕਾਰਨ ਦੇ ਪਰਿਣਾਮ ਦੀ ਵ੍ਰਿਧੀ ਕਾਰਨ ਦੀ ਸਕਾਰ ਪੁਸ਼ਟੀ (feedback) ਕਰਦੀ ਹੈ। ਕਿਸੇ ਕਾਰਨ ਦੇ ਪਰਿਣਾਮ ਦਾ ਘਟਣਾ ਸ਼ੁਰੂ ਹੋਣਾ, ਲਘਵਨ, ਇਹਦੀ ਅਪੁਸ਼ਟੀ (negative feedback) ਹੈ। ਸਕਾਰ ਪੁਸ਼ਟੀ ਅਤੇ ਨਕਾਰ ਪੁਸ਼ਟੀ ਦਾ ਉਦਾਹਰਨ adrenal gland ਦੀ ਕਾਰਜਤਾ ਹੈ। ਗੁਰਦੇ (renal) ਨਾਲ (ad) ਗਿਲਟੀ (gland) ਹੈ ਜਿਸ 'ਚੋਂ ਲੋੜ ਅਨੁਸਾਰ ਰਸ ਨਿਕਲਦਾ ਹੈ। ਖ਼ਤਰਾ ਵੇਖਦੇ ਹੀ ਅਡਰੀਨਲ ਦਾ ਰਸ ਕਾਰਜ ਮਾਣਸ ਨੂੰ ਸਾਧਾਰਨ ਤੋਂ ਵੱਧ ਜ਼ੋਰਾਵਰ ਜਾਂ ਧਾਵਨ-ਯੋਗ ਬਣਾ ਦਿੰਦਾ ਹੈ। (ਤਾਂ ਹੀ ਤਾਂ ਚੋਰ ਦੀ ਡਾਹ ਲੈਣੀ ਔਖੀ ਹੁੰਦੀ ਹੈ।) ਪਰ ਲੋੜੋਂ ਅਧਿਕ ਰਸ ਬੰਦੇ ਨੂੰ ਡੇਗ ਦਿੰਦਾ ਹੈ। ਕ੍ਰਿਕਟ ਖਿਲਾੜੀ ਰੈਣਾ ਇਕ ਦੋ ਵਾਰ ਭੱਜਣ ਤੋਂ ਪਹਿਲਾਂ ਹੀ ਡਿੱਗ ਪਿਆ ਸੀ।

ਕਿਤਾਬ ਵਿਚ ਪ (ਪ੍ਰਬੰਧ) ਦੇ ਬ (ਬਦਲਦਾ) ਚ (ਚਲੰਤ) ਵ (ਵਟਦਾ) ਰ (ਰੁਕਵਾਂ) ਅ (ਆਦਿ) ਕਾਰਜ ਭਾਗ ਹਨ ਜਿਹਨਾਂ ਨੂੰ ਹਿਸਾਬ-ਬੰਦ ਕੀਤਾ ਹੈ ਅਤੇ ਰੇਖਾ-ਚਿਤਰ ਬਣਾਇਆ ਹੈ। ਪ੍ਰਬੰਧ ਕਿੰਝ ਡੋਲਣਹਾਰ ਹੁੰਦਾ ਹੈ, ਕਦੇ ਇਕੇ ਪਾਸੇ ਨੂੰ, ਕਦੇ ਦੂਜੇ ਨੂੰ, ਅਤੇ ਕਿੰਝ ਟਿਕਾਣੇ 'ਤੇ ਆ ਜਾਂਦਾ ਹੈ। ਆਰਥਿਕਤਾ ਵਿਚ ਸਥਿਰਤਾ, ਸੰਕਟ, ਸੰਕਟ-ਅੰਤ, ਸਥਿਰਤਾ ਇਹਦੀ ਮਿਸਾਲ ਹੈ।

ਕਿਸੇ ਹਾਲਤ ਵਿਚ ਪ੍ਰਬੰਧ ਦਾ ਵਿਸਫੋਟ ਹੋ ਜਾਂਦਾ ਹੈ। ਵਿਸਫੋਟ ਦੀਆਂ ਮਿਸਾਲਾਂ ਇਨਕਲਾਬ ਜਾਂ intellectual paradigm ਨੂੰ ਤਿਲਾਂਜਲੀ ਹੈ।

ਮੇਰਾ ਮੰਤਵ ਤਾਂ ਸੁਨੇਹਾ ਦੇਣ ਦਾ ਸੀ। ਜੇ ਕਿਸੇ 'ਸਿਰਜਣਾ' ਦੇ ਪਾਠਕ, ਜਾਂ ਉਹਦੇ ਧੀ ਪੁੱਤ ਨੂੰ ਹਿਸਾਬ 'ਚ ਦਿਲਚਸਪੀ ਹੈ ਤਾਂ ਉਹ ਗੁਣਾਤਮਕ ਹਿਸਾਬ ਵੱਲ ਰੁਚਿਤ ਹੋ ਸਕਦਾ ਹੈ। (ਬਹੁਤੇ ਆਦਮੀ ਹਿਸਾਬ ਨੂੰ ਕੇਵਲ ਮਾਤਰਾ-ਆਧਾਰਤ (quantitive) ਹੀ ਸਮਝਦੇ ਹਨ। ਗੁਣਾਤਮਕ ਹਿਸਾਬ ਦੀਆਂ ਸਨਮਾਨਤ ਕਿਰਤਾਂ ਹਨ: **Mathematics and Plausibbe Reasoning**, George Polya, Princetion, 1990, **Qualitative Analysis of Complex Systems**, Puccia & Levins, Harvard University Press, 1985

ਹੁਣ ਤੋੜੀ ਪਸ਼ੂ-ਉਪਰੰਤ ਮਾਣਸ ਦੀਆਂ ਪੰਜ ਹਜ਼ਾਰ ਪੁਸ਼ਤਾਂ ਲੰਘੀਆਂ ਹਨ; ਕ੍ਰਿਸ਼ੀ ਤੋਂ ਪੰਜ ਸੌ। ਸਰਮਾਏਦਾਰੀ ਦੀਆਂ ਕੇਵਲ ਵੀਹ ਪੁਸ਼ਤਾਂ ਲੰਘੀਆਂ ਹਨ। ਮਾਣਸ ਦੀ ਯੁਵਾ ਵਿਜਾਤੀ ਹੈ। ਚੇਤਨਾ ਦਾ ਉਦਗਾਧ (emergent) ਤੱਥ ਹੈ ਜਿਹੜੀ ਜੀਵਾਗਾਰ ਵਿਚ ਸ਼ਕਤੀ ਹੈ। ਰਿਸ਼ੀ ਦਾ ਅਵਲੋਕਨ ਅਲੌਕਿਕ ਨਹੀਂ ਸਗੋਂ ਦਿਮਾਗੀ ਗ੍ਰਹਿਣ ਦੇ ਜੋੜ-ਸੰਜੋੜ ਦੀ ਸਹਜ ਉਪਜ ਹੈ।

**Biology Under The Influence : Dialectical Essays on Ecology, Agriculture and Health,** Richard Lewontin & Richard Levins, Aakar Books, Delhi, 2009.

**[144, ਸੈਕਟਰ 65, ਫੇਜ਼ 11, ਐੱਸ. ਏ. ਐੱਸ ਨਗਰ, ਮੋਹਾਲੀ - 160 062]**



# ਆਪਣੀ ਯਾਦ ਵਿਚ

## ਕਰਤਾਰ ਸਿੰਘ ਦੁੱਗਲ

*ਦੁੱਗਲ ਜੀ ਨੇ ਇਹ ਲੇਖ ਬਹੁਤ ਵਰ੍ਹੇ ਪਹਿਲਾਂ ਲਿਖਿਆ ਸੀ। ਇਸ ਵਿਚਲੀ ਵੱਥ ਅਤੇ ਉਸ ਨੂੰ ਕਹਿਣ ਦਾ ਅੰਦਾਜ਼ ਇਸ ਮਹਾਨ ਲੇਖਕ ਦੀ ਵਡਿਆਈ ਦਾ ਸੁਤੇ-ਸਿੱਧ ਪ੍ਰਮਾਣ ਹੈ। ਪੇਸ਼ ਹੈ ਆਪਣੀ ਹੀ 'ਸਿਮਰਤੀ' ਵਿਚ ਲਿਖੀ ਦੁੱਗਲ ਜੀ ਦੀ ਇਹ ਕਲਾਤਮਕ ਰਚਨਾ। -ਸੰਪਾਦਕ*

ਕਰਤਾਰ ਸਿੰਘ ਦੁੱਗਲ ਨਹੀਂ ਰਹੇ। ਸਰਘੀ ਸਵੇਰੇ ਚਾਰ ਵਜੇ ਹਰ ਰੋਜ਼ ਦੀ ਤਰ੍ਹਾਂ ਉਹ ਉਠੇ। ਆਪਣੇ ਨਿੱਤ ਦੇ ਨੇਮ ਤੋਂ ਸੁਰਖਰੂ ਹੋ ਕੇ ਆਪਣੀ ਸਟੱਡੀ ਵਿਚ ਹਮੇਸ਼ਾਂ ਵਾਂਗ ਖਿੜਕੀ ਕੋਲ ਬੈਠ ਕੇ ਉਨ੍ਹਾਂ ਨੇ ਤਿੰਨ ਭਾਗਾਂ ਵਿਚ ਆਪਣੇ ਨਵੇਂ ਲਿਖੇ ਜਾ ਰਹੇ ਨਾਵਲ ਦੇ ਅੰਤਲੇ ਭਾਗ ਦਾ ਅਖ਼ੀਰਲਾ ਕਾਂਡ ਖਤਮ ਕੀਤਾ। ਫੇਰ ਪਲੰਘ 'ਤੇ ਆਰਾਮ ਕਰਨ ਲਈ ਲੇਟੇ ਤੇ ਲੇਟਦਿਆਂ ਸਾਰ ਉਨ੍ਹਾਂ ਨੇ ਸਵਾਸ ਦੇ ਛੱਡੇ। ਅੰਤ ਸਮੇਂ ਉਨ੍ਹਾਂ ਦੇ ਕੋਲ ਉਨ੍ਹਾਂ ਦੇ ਘਰੋਂ ਡਾਕਟਰ ਆਇਸ਼ਾ ਦੁੱਗਲ ਤੇ ਉਨ੍ਹਾਂ ਦੇ ਬੱਚੇ ਸੁਹੇਲ ਤੇ ਸ਼ਹਿਲਾ ਸਨ।

ਡਾਕਟਰ ਮਿਸਜ਼ ਦੁੱਗਲ ਨੇ ਅਖ਼ਬਾਰ ਦੇ ਨੁਮਾਇੰਦੇ ਨੂੰ ਮੁਲਾਕਾਤ ਵਿਚ ਦੱਸਿਆ ਹੈ ਕਿ ਪਿਛਲੇ ਕੁਝ ਦਿਨਾਂ ਤੋਂ ਦੁੱਗਲ ਜੀ ਦੇ ਚਿਹਰੇ ਤੋਂ ਇੰਜ ਜਾਪਦਾ ਸੀ ਜਿਵੇਂ ਕੋਈ ਪਾਂਧੀ ਤੁਰ ਤੁਰ ਕੇ ਥੱਕਿਆ ਆਪਣੀ ਮੰਜ਼ਲ 'ਤੇ ਪੁੱਜ ਰਿਹਾ ਹੁੰਦਾ ਹੈ। ਜਿਵੇਂ ਜਦੋਂ ਕੋਈ ਭਾਂਡਾ ਭਰੀਣ 'ਤੇ ਆਂਦਾ ਹੈ ਤੇ ਉਹਦੀ ਆਵਾਜ਼ ਬਦਲ ਜਾਂਦੀ ਹੈ। ਇਨ ਬਿਨ ਇੰਜ ਕੁਝ ਸਮੇਂ ਤੋਂ ਆਪਣੇ ਨਾਵਲ ਦੇ ਆਖ਼ਰੀ ਭਾਗ ਨੂੰ ਸਮਾਪਤ ਕਰ ਰਹੇ ਉਹ ਕਦੀ ਬੈਠੇ ਬੈਠੇ ਖਿੜ ਪੁੜ ਜਾਂਦੇ, ਕਦੀ ਉਦਾਸ ਨਿਮੋਝੂਣ ਹੋ ਕੇ ਕਹਿੰਦੇ, "ਇਹ ਸਭ ਕੁਝ ਕਿਸ ਲਈ ?"

ਦੁੱਗਲ ਜੀ ਦੇ ਪਾਠਕ ਜਾਣਦੇ ਹਨ ਇਹ ਤ੍ਰੈਲੜੀ ਪੰਜਾਬ ਦੀ ਵੰਡ ਬਾਰੇ ਤਿੰਨ ਭਾਗਾਂ ਵਿਚ ਲਿਖੀ ਜਾ ਰਹੀ ਦਾਸਤਾਨ ਹੈ। ਇਹ ਨਾਵਲ ਹਿੰਦੂ-ਮੁਸਲਮਾਨ ਦੋਸਤੀ ਦੀ ਕਹਾਣੀ ਹੈ ਜਿਸਨੂੰ ਕੁਦਰਤ ਦੇ ਅਤਿ ਭਿਆਨਕ ਝਟਕੇ ਨਹੀਂ ਵਿਤ੍ਰੇਕ ਕਰ ਸਕੇ, ਪਰ ਪਾਕਿਸਤਾਨ-ਹਿੰਦੁਸਤਾਨ ਦਾ ਕਾਨੂੰਨ ਆਖ਼ਰ ਵਲੂੰਧਰ ਕੇ ਜਿਸ ਨੂੰ ਸੁੱਟ ਪਾਂਦਾ ਹੈ।

ਇੰਝ ਜਾਪਦਾ ਹੈ ਦੇਸ਼ ਦੀ ਗ਼ੈਰ-ਕੁਦਰਤੀ ਵੰਡ ਇਕ ਮੁਹਲਕ ਮਰਜ਼ ਬਣ ਕੇ ਚਿਰੋਕੀ ਦੁੱਗਲ ਜੀ ਨੂੰ ਚਿਮਟੀ ਹੋਈ ਸੀ। 15 ਅਗਸਤ 1947 ਤੋਂ ਬਾਅਦ ਜੋ ਕੁਝ ਵੀ ਉਨ੍ਹਾਂ ਦੀ ਕਲਮ ਤੋਂ ਨਿਕਲਿਆ ਹੈ, ਉਸ 'ਤੇ ਲਹੂ ਦੇ ਨਿਸ਼ਾਨ ਜਿਵੇਂ ਪਏ ਹੋਏ ਹੁੰਦੇ ਹਨ। ਕੀ ਕਵਿਤਾ, ਕੀ ਕਹਾਣੀਆਂ ਤੇ ਕੀ ਨਾਵਲ। ਇਸ ਸਭ ਕੁਝ ਵਿਚ ਬਸ ਇਕ ਹੀ ਮਜ਼ਮੂਨ ਦਾ ਉਨ੍ਹਾਂ ਜ਼ਿਕਰ ਕੀਤਾ ਹੈ। ਕਦੀ ਉਨ੍ਹਾਂ ਨੂੰ ਦਿੱਸਹਦੇ ਤੋਂ ਉਮੀਦ ਦੀਆਂ ਕਿਰਨਾਂ ਝਲਕਾਰੇ ਮਾਰ ਰਹੀਆਂ ਵਿਖਾਈ ਦਿੰਦੀਆਂ ਹਨ, ਕਦੀ ਯਾਸ ਦੀਆਂ ਕਾਲੀਆਂ ਘਟਾਵਾਂ ਉਮਢ ਉਮਢ ਆਂਦੀਆਂ ਹਨ। 1947 ਦੇ ਅਖ਼ੀਰ ਵਿਚ ਉਨ੍ਹਾਂ ਦੀ ਇਕ ਛਪੀ ਕਵਿਤਾ ਵਿਚ ਫ਼ਿਰਕੂ ਫਸਾਦਾਂ ਵੱਲ ਇਸ਼ਾਰਾ ਕਰਦੇ ਉਨ੍ਹਾਂ ਨੇ ਕਿਹਾ ਸੀ :

*ਟੁਰ ਗਈ ਜੋ ਪੇਟ ਵਿਚ ਲੈ ਕੇ ਉਮੀਦ*
*ਉਸਨੇ ਉਹਨੂੰ ਜੰਮਣ ਆਣੈ ਜ਼ਰੂਰ।*
*ਖੁੰਝ ਗਈ ਜੋ ਨੇਜ਼ਿਆਂ ਦੀ ਨੋਕ 'ਤੇ*
*ਓਸ ਹਾਸੀ ਨੇ ਹੱਸਣ ਆਣੈਂ ਜ਼ਰੂਰ।*
*ਕਿਸ ਤਰ੍ਹਾਂ ਕਬਰਾਂ ਦੇ ਅੰਦਰ ਰਹਿਣਗੇ*
*ਜੋ ਗੁਆਂਢੀ ਕਪੇ ਟੁਕੇ ਪਏ ਹਨ ?*
*ਕੌਲ ਹੈ ਉਨ੍ਹਾਂ ਨੂੰ ਮੁੜ ਉਠਾਣ ਦਾ*
*ਕੌਲ ਜਿਸ ਦੀ ਪੂਰਤੀ ਨੂੰ ਉਹ ਉਡੀਕ ਰਹੇ ਹਨ।*

ਉਨ੍ਹਾਂ ਦਿਨਾਂ ਵਿਚ ਹੀ ਲਿਖੀ ਇਕ ਹੋਰ ਕਵਿਤਾ ਵਿਚ ਉਨ੍ਹਾਂ ਨੇ ਫ਼ਰਿਆਦ ਕੀਤੀ ਸੀ:

*ਕੋਈ ਸੋਚੇ*
*ਕਿਵੇਂ ਸੱਖਣਾ ਕੋਈ ਬੁੱਤ ਲੈ ਕੇ ਜੀ ਸਕਦਾ ਹੈ ਤੇ ਕਿਤਨਾ ਚਿਰ*
*ਕੋਈ ਸੋਚੇ , ਕੋਈ ਸੋਚੇ*
*ਕਿਸੇ ਦਾ ਦਿਲ, ਜੇ ਸਾਹਵੇਂ ਪਾਰ ਕਿਧਰੇ ਰਹਿ ਗਿਆ ਹੋਵੇ ?*

*ਅਸੀਂ ਤੇ ਟੁਰੇ ਸਾਂ ਇਹ ਸੋਚ ਕੇ*
*ਕਿ ਮੁੜ ਆਵਾਂਗੇ, ਜਦੋਂ ਸਵੇਰ ਹੋ ਜਾਵੇਗੀ*
*ਰਾਤ ਦੀ ਰਾਤ ਹੈ, ਕਿਵੇਂ ਕੱਟ ਲੈਸਾਂ*

ਪਰ ਉਹ ਪਿਆਰ ਦੀ ਸਵੇਰ, ਉਹ ਪਛਤਾਵੇ ਦੀ ਸਵੇਰ, ਉਹ ਹਿੰਦੂ ਮੁਸਲਿਮ ਏਕਤਾ ਦੀ ਸਵੇਰ ਫੇਰ ਨਾ ਹੋਈ, ਤੇ ਦੁੱਗਲ ਵਿਚ ਦਾ ਕਵੀ ਇਸ ਨਫ਼ਰਤ, ਵੈਰ ਤੇ ਕਸ਼ਮਕਸ਼ ਦੀ ਕਾਲੀ ਬੋਲੀ ਰਾਤ ਵਿਚ ਜ਼ਿਆਦਾ ਦੇਰ ਨਾ ਵਿਚਰ ਸਕਿਆ।

1948 ਵਿਚ ਛਪਿਆ ਦੁੱਗਲ ਦਾ ਕਹਾਣੀਆਂ ਦਾ ਸੰਗ੍ਰਹਿ 'ਅੱਗ ਖਾਣ ਵਾਲੇ' ਫ਼ਸਾਦਾਂ ਦੀ ਵਾਰਤਾ ਨੂੰ ਹਿਕ ਅਜਿਹੀ ਨਿਰਪੱਖਤਾ ਤੇ ਇਨਸਾਫ ਨਾਲ ਬਿਆਨ ਕਰਦਾ ਹੈ ਜਿਸ ਦੀ ਸ਼ਲਾਘਾ ਹਰ ਉਨ੍ਹਾਂ ਦੇ ਪਾਠਕ ਨੇ ਕੀਤੀ ਹੈ, ਭਾਵੇਂ ਉਹ ਪਾਕਿਸਤਾਨ ਵਿਚ ਹਨ ਭਾਵੇਂ ਉਹ ਹਿੰਦੁਸਤਾਨ ਵਿਚ ਹਨ।

ਫ਼ਸਾਦਾਂ ਦੀ ਨਿਖੇਧੀ ਤੇ ਹਿੰਦੂ-ਮੁਸਲਮ ਪਿਆਰ ਨੂੰ ਉਭਾਰਦੇ ਕਈ ਰੇਡੀਓ ਪ੍ਰੋਗਰਾਮ ਲਿਖਣ ਤੇ ਬ੍ਰਾਡਕਾਸਟ ਕਰਨ ਦੇ ਕਾਰਣ ਉਨ੍ਹਾਂ ਨੇ ਪੂਰਬੀ ਪੰਜਾਬ ਵਿਚ ਕਈ ਆਪਣੇ ਕੱਟੜ ਸ਼ਰਧਾਲੂਆਂ ਨੂੰ ਖ਼ਫ਼ਾ ਵੀ ਕਰ ਲਿਆ।

ਹੁਣ ਪਿਛਲੇ ਕਈ ਸਾਲਾਂ ਤੋਂ ਉਹ ਫਸਾਦਾਂ ਬਾਰੇ ਨਾਵਲ ਲਿਖ ਰਹੇ ਸਨ।

ਕਰਤਾਰ ਸਿੰਘ ਦੁੱਗਲ ਦਾ ਜੀਵਨ ਹਿੰਦੂ-ਮੁਸਲਿਮ ਪਿਆਰ ਦੀ ਇਕ ਅਟੁੱਟਵੀਂ ਕਹਾਣੀ ਹੈ। ਰਾਵਲਪਿੰਡੀ (ਪਾਕਿਸਤਾਨ) ਦੇ ਇਕ ਪਿੰਡ ਧਮਿਆਲ ਵਿਚ 1917 ਵਿਚ ਉਨ੍ਹਾਂ ਦਾ ਜਨਮ ਹੋਇਆ। ਧਮਿਆਲ ਦੀ ਆਬਾਦੀ ਅੱਧੇ ਸਿੱਖ ਤੇ ਅੱਧੇ ਮੁਸਲਮਾਨ ਸਨ। ਦੁੱਗਲ ਜੀ ਦਾ ਗੁਆਂਢ ਮੁਸਲਮਾਨਾਂ ਦਾ ਸੀ। ਦੁੱਗਲ ਜੀ ਦੇ ਸਕੂਲ ਦੇ ਜਮਾਤੀ ਤੇ ਦੋਸਤ ਅਕਸਰ ਮੁਸਲਮਾਨ ਹੁੰਦੇ ਸਨ। ਮੁਸਲਮਾਨਾਂ ਨਾਲ ਆਣਾ-ਜਾਣਾ, ਬਹਿਣਾ-ਉੱਠਣਾ, ਖਾਣਾ-ਪੀਣਾ ਬਰਾਦਰੀ ਦੇ ਕਈ ਲੋਕਾਂ ਨੂੰ ਪਸੰਦ ਨਹੀਂ ਸੀ। ਪਰ ਨਾ ਇਸ ਦੀ ਕਦੀ ਉਨ੍ਹਾਂ ਨੇ ਆਪ ਪ੍ਰਵਾਹ ਕੀਤੀ ਸੀ ਨਾ ਉਨ੍ਹਾਂ ਦੇ ਮਾਪਿਆਂ ਨੇ, ਭਾਵੇਂ ਉਹਨਾਂ ਦੇ ਪਿਤਾ ਜੀ ਗੁਰੂ ਘਰ ਦੇ ਮੰਨੇ ਪ੍ਰਮੰਨੇ ਨੇਮੀ-ਪ੍ਰੇਮੀ ਸਨ।

1940 ਵਿਚ ਫ਼ੋਰਮਨ ਕਰਿਸਚੀਅਨ ਕਾਲਿਜ ਲਾਹੌਰ (ਪਾਕਿਸਤਾਨ) ਤੋਂ ਉਨ੍ਹਾਂ ਨੇ ਅੰਗਰੇਜ਼ੀ ਵਿਚ ਐੱਮ.ਏ. ਪਾਸ ਕੀਤੀ, ਕੁਝ ਚਿਰ ਯੂਨੀਵਰਸਿਟੀ ਵਿਚ ਪੰਜਾਬ ਦੇ ਲੋਕ ਸਾਹਿਤ 'ਤੇ ਖੋਜ ਤੋਂ ਬਾਅਦ ਉਹ ਆਲ ਇੰਡੀਆ ਰੇਡੀਓ ਵਿਚ ਮੁਲਾਜ਼ਿਮ ਹੋ ਗਏ।

ਰੇਡੀਓ ਦੀ ਨੌਕਰੀ ਦੇ ਕੋਈ ਪੰਦਰਾਂ ਦਿਨ ਬਾਅਦ ਦੁੱਗਲ ਨੇ ਆਪਣੇ ਫ਼ਲੈਟ ਵਿਚ ਇਕ ਮੁਸਲਮਾਨ ਆਪਣੇ ਸਾਥੀ ਨੂੰ ਰਹਿਣ ਲਈ ਮਨਾ ਲਿਆ। ਇਕ ਥਾਂ ਪੱਕਦਾ ਸੀ, ਇਕ ਮੇਜ਼ 'ਤੇ ਖਾਇਆ ਜਾਂਦਾ ਸੀ। ਇਹ ਦੋਸਤੀ ਇਸ ਤਰ੍ਹਾਂ ਦੀ ਪਈ ਕਿ 3 ਅਗਸਤ 1947 ਤੀਕ ਦੁੱਗਲ ਤੇ ਉਨ੍ਹਾਂ ਦਾ ਮੁਸਲਮਾਨ ਦੋਸਤ ਇਕੱਠੇ ਹੀ ਰਹੇ। ਮੁਸਲਮਾਨ ਦੋਸਤ ਦੀ ਬੀਵੀ ਆਪਣੇ ਪੇਕਿਓਂ ਵਾਪਸ ਆ ਗਈ। ਇਕ ਥਾਂ ਉਸ ਦੋਸਤ ਦੇ ਘਰ ਤਿੰਨ ਬੱਚੇ ਹੋ ਗਏ। ਲੜਾਈ ਦੇ ਜ਼ਮਾਨੇ ਵਿਚ ਕੇਵਲ ਦੋ ਕਮਰਿਆਂ ਵਿਚ ਪੂਰੇ ਦੋ ਸਾਲ ਉਨ੍ਹਾਂ ਨੂੰ ਕੱਟਣੇ ਪਏ। ਕੋਈ ਚੀਜ਼ ਪਰ ਇਸ ਦੋਸਤੀ ਨੂੰ ਨਿਖੇੜ ਨਾ ਸਕੀ।



ਮੁਸਲਮਾਨ ਦੋਸਤ ਨਾਲ ਇਕ ਘਰ ਵਿਚ ਰਹਿੰਦੇ ਹੋਏ ਦੁੱਗਲ ਨੇ ਇਕ ਦਿਨ ਵੀ ਆਪਣੇ ਧਾਰਮਿਕ ਨਿੱਤਨੇਮ ਦੀ ਉਲੰਘਣਾ ਨਾ ਕੀਤੀ। ਸਵੇਰੇ ਸ਼ਾਮ ਦੋਵੇਂ ਵੇਲੇ ਬਾਕਾਇਦਾ ਪਾਠ ਕਰਦੇ, ਹਰ ਰੋਜ਼ ਮੱਥਾ ਟੇਕਣ ਲਈ ਗੁਰਦੁਆਰੇ ਜਾਂਦੇ। ਕਈ ਵਾਰ ਮੁਸਲਮਾਨ ਦੋਸਤ ਦੇ ਬੱਚੇ ਤੇ ਉਸ ਦੀ ਤ੍ਰੀਮਤ ਵੀ ਇਨ੍ਹਾਂ ਨਾਲ ਸ਼ਾਮਲ ਹੋ ਪੈਂਦੇ।

ਧਰਮ ਵੱਲ ਦੁੱਗਲ ਜੀ ਦੀ ਰੁਚੀ ਬਚਪਨ ਤੋਂ ਹੀ ਵਿਸ਼ੇਸ਼ ਕਰਕੇ ਸੀ। ਢੇਰ ਰਾਤ ਗਏ ਤਕ ਜਦੋਂ ਉਹ ਘਰ ਨਾ ਮੁੜਦੇ ਤਾਂ ਉਨ੍ਹਾਂ ਦੀ ਦਾਦੀ ਜਾਂ ਕੋਈ ਭੂਆ ਫ਼ਿਕਰਮੰਦ ਹੋ ਕੇ ਲੱਭਣ ਨਿਕਲ ਪੈਂਦੀਆਂ ਤਾਂ ਹਮੇਸ਼ਾਂ ਗੁਰਦੁਆਰੇ ਬੈਠੇ ਉਨ੍ਹਾਂ ਨੂੰ ਜਾ ਫੜਦੀਆਂ। ਪਿੰਡ ਦੇ ਗੁਰਦੁਆਰੇ ਵਿਚ ਰਹਿਰਾਸ ਤੋਂ ਬਾਅਦ ਕਿਤਨਾ ਕਿਤਨਾ ਚਿਰ ਰਾਤ ਨੂੰ ਢੋਲਕੀਆਂ ਛੈਣਿਆਂ ਨਾਲ ਸਾਰਾ ਦਿਨ ਮਿਹਨਤ ਮਜ਼ਦੂਰੀ ਦੇ ਥੱਕੇ ਲੋਕੀਂ ਸ਼ਬਦ ਪੜ੍ਹਦੇ ਆਪਣਾ ਸਰੀਰਕ ਤੇ ਮਾਨਸਿਕ ਥਕੇਵਾਂ ਲਾਹਿਆ ਕਰਦੇ ਸਨ।

ਨਿੱਤ ਦੇ ਧਾਰਮਕ ਨੇਮ ਦੀ ਪਰਿਪੱਕਤਾ ਨੇ ਦੁੱਗਲ ਜੀ ਦੇ ਜੀਵਨ ਵਿਚ ਇਕ ਸੰਜਮ ਤੇ ਇਕ ਬਾਕਾਇਦਗੀ ਪੈਦਾ ਕਰ ਦਿੱਤੀ ਜਿਸ ਦਾ ਸਦਕਾ ਉਹ ਪੰਜਾਬੀ ਵਿਚ ਢੇਰ ਸਾਰਾ ਕੰਮ ਕਰ ਸਕੇ ਹਨ। ਰੇਡੀਓ ਬਾਬਤ ਮਸ਼ਹੂਰ ਸੀ ਕਿ ਬੁਖ਼ਾਰੀ ਇਸ ਮਹਿਕਮੇ ਵਿਚ ਹਿੰਦੁਸਤਾਨ ਦੇ ਚਿਣੋਮ ਚਿਣੋਮ ਲਿਖਣ ਪੜ੍ਹਨ ਵਾਲੇ ਨੌਜਵਾਨਾਂ ਨੂੰ ਵਗਲ਼ ਲੈਂਦੇ ਸਨ। ਤੇ ਕਈ ਹੋਣਹਾਰ ਅਦੀਬ ਰੇਡੀਓ ਵਿਚ ਆ ਕੇ ਲਿਖਾਰੀ ਦੇ ਤੌਰ 'ਤੇ ਮਰ ਜਾਂਦੇ ਰਹੇ ਹਨ। ਪਰ ਦੁੱਗਲ ਜੀ ਸ਼ਾਇਦ ਇਸ ਮਹਿਕਮੇ ਵਿਚ ਇਕੋ ਇਕ ਕਰਮਚਾਰੀ ਸਨ ਜਿਨ੍ਹਾਂ ਨੇ ਆਪਣੀਆਂ ਕਲਾਕਾਰ ਦੀਆਂ ਰੁਚੀਆਂ ਨੂੰ ਰੇਡੀਓ ਪ੍ਰੋਗਰਾਮਾਂ ਤੋਂ ਇਲਾਵਾ ਵੀ ਸੁਰਜੀਤ ਰੱਖਿਆ ਤੇ ਇਕ ਤਸੱਲੀਬਖ਼ਸ਼ ਬਾਕਾਇਦਗੀ ਨਾਲ ਇਨ੍ਹਾਂ ਦਾ ਬਿਆਨ ਉਹ ਲੈਂਦੇ ਰਹੇ।

ਫੇਰ ਪਾਕਿਸਤਾਨ ਬਣਨਾ ਸੀ, ਹਿੰਦੂ-ਸਿੱਖ ਅਫ਼ਸਰਾਂ ਦੀ ਆਜ਼ਾਦ ਹਿੰਦੁਸਤਾਨ ਨੂੰ ਲੋੜ ਸੀ। ਦੁਨੀਆਂ ਦੀ ਸਭ ਤੋਂ ਵੱਡੀ ਇਸਲਾਮੀ ਰਿਆਸਤ ਦੀ ਨੀਂਹ ਰੱਖੀ ਜਾਣੀ ਸੀ। ਤਾਂ ਵੀ ਕੇਵਲ ਆਰਜ਼ੀ ਤੌਰ 'ਤੇ ਦੁੱਗਲ ਦਿੱਲੀ ਆਏ। ਛੇ ਮਹੀਨੇ ਤੋਂ ਬਾਅਦ ਉਹ ਆਪਣੀ ਰਾਏ ਬਦਲ ਸਕਦੇ ਸਨ।

ਆਜ਼ਾਦ ਹਿੰਦੁਸਤਾਨ ਵਿਚ ਆ ਕੇ ਪਹਿਲਾ ਕੰਮ ਜੋ ਦੁੱਗਲ ਜੀ ਨੇ ਕੀਤਾ, ਉਹ ਇਕ ਮੁਸਲਮਾਨ ਹਸੀਨਾ ਨਾਲ ਸ਼ਾਦੀ ਸੀ। ਜਿਸ ਸ਼ਾਮ ਮਹਾਤਮਾ ਗਾਂਧੀ ਦੁਨੀਆਂ ਦੇ ਸਭ ਤੋਂ ਵੱਡੇ ਹਿੰਦੂ ਦੀ, ਇਕ ਹਿੰਦੂ ਨੇ ਇਸ ਲਈ ਹੱਤਿਆ ਕੀਤੀ ਕਿ ਉਹ ਮੁਸਲਮਾਨ ਨੂੰ ਆਪਣਾ ਭਾਈ ਕਹਿੰਦਾ ਸੀ, ਉਸੇ ਸ਼ਾਮ ਦੁੱਗਲ ਇਕ ਸਿੱਖ ਨੇ ਜਿਸ ਦੇ ਭਰਾਵਾਂ ਨੇ ਬੀਜ ਪਾਣ ਲਈ ਕੋਈ ਮੁਸਲਮਾਨ ਪੂਰਬੀ ਪੰਜਾਬ ਵਿਚ ਨਹੀਂ ਸੀ ਰਹਿਣ ਦਿੱਤਾ, ਇਕ ਮੁਸਲਮਾਨ ਕੁੜੀ ਨੂੰ ਜੋ ਐੱਮ.ਬੀ.ਬੀ.ਐੱਸ. ਦਾ ਇਮਤਿਹਾਨ ਦੇ ਕੇ ਹਟੀ ਸੀ, ਆਪਣੀ ਜੀਵਨ ਸਾਥਣ ਬਣਾਉਣ ਦਾ ਫ਼ੈਸਲਾ ਕਰ ਲਿਆ।

ਦੁੱਗਲ ਨੇ ਸੋਚਿਆ ਸ਼ਾਇਦ ਇੰਜ ਸ਼ਾਦੀ ਕਰਨ ਨਾਲ ਜੋ ਕੁਝ ਪੱਛਮੀ ਪੰਜਾਬ ਵਿਚ ਹਿੰਦੂ-ਸਿੱਖਾਂ ਨਾਲ ਹੋਇਆ ਸੀ ਤੇ ਜੋ ਕੁਝ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਨਾਲ ਕੀਤਾ ਗਿਆ ਸੀ, ਉਸ ਸਭ ਕੁਝ ਨੂੰ ਉਹ ਝੁਟਲਾ ਸਕਣਗੇ। ਪਰ ਦੋ ਮੁਲਕਾਂ ਵਿਚ ਦਾ ਪਾੜ ਦਿਨ-ਪ੍ਰਤੀ-ਦਿਨ ਵੱਧਦਾ ਗਿਆ। ਦੁੱਗਲ ਦੇ ਕੋਮਲ ਦਿਲ ਨੂੰ ਵੇਖ ਵੇਖ, ਸੁਣ ਸੁਣ ਡੋਬ ਪਏ ਪੈਂਦੇ ਤੇ ਕਈ ਵਾਰ ਉਹ ਕਹਿੰਦੇ :

*ਇੰਝ ਲਗਦੈ ਮਰ ਕੇ ਮਿਟ ਜਾਣੈ ਅਸੀਂ*
*ਮੁਢੋਂ ਸੁਢੋਂ ਫੇਰ ਦੁਨੀਆਂ ਬਣੇਗੀ।*
*ਧਰਤ ਇਹ ਝੁੰਝਲਾ ਉਠੀ ਹੈ ਅਸਾਂ ਤੋਂ*
*ਮੁੜ ਕੇ ਵੱਖੀ ਖੁਲ੍ਹੇਗੀ ਇਹ ਫੇਰ ਬੱਚੇ ਜਣੇਗੀ।*

'ਨਹੁੰ ਤੇ ਮਾਸ' ਆਦਿ ਨਾਵਲਾਂ ਦੀ ਤ੍ਰੈਲੜੀ ਦੁੱਗਲ ਜੀ ਨੇ ਸੋਚਿਆ ਸੀ ਕਿ ਇਕ ਸੁਖਾਂਤ ਹੋਵੇਗਾ। ਜਿਸ ਮੁਸਲਮਾਨ ਲੜਕੀ ਦਾ ਪਿਓ ਹਿੰਦੂ-ਸਿੱਖਾਂ ਨੂੰ ਬਚਾਂਦਾ ਬਚਾਂਦਾ ਫਸਾਦੀਆਂ ਦੀ ਵਹਿਸ਼ਤ ਦਾ ਪਾਕਿਸਤਾਨ ਵਿਚ ਸ਼ਿਕਾਰ ਹੋ ਜਾਂਦਾ ਹੈ, ਉਹ ਲੜਕੀ ਆਪਣੇ ਪਿਤਾ ਦੇ ਇਕ

ਸਿੱਖ ਦੋਸਤ ਨਾਲ ਉਸ ਘਲੂਘਾਰੇ ਵਿਚ ਹਿੰਦੁਸਤਾਨ ਆ ਜਾਂਦੀ ਹੈ, ਦੁੱਗਲ ਨੇ ਸੋਚਿਆ ਹਿੰਦੁਸਤਾਨ ਵਿਚ ਉਹ ਕੁੜੀ ਮੁਸਲਮਾਨ ਹੋ ਕੇ ਰਹਿ ਸਕੇਗੀ। ਤਿੰਨ ਸਾਲ ਬਾਅਦ, ਪਰ, ਦੇਸ਼ ਦੇ ਕਾਨੂੰਨ ਨੇ ਉਸਨੂੰ ਉਧਾਲੀ ਹੋਈ ਕਰਾਰ ਦੇ ਕੇ, ਲਹੂ ਦੇ ਅੱਥਰੂ ਰੋ ਰਹੇ ਬੁੱਢੇ ਸ਼ਰਨਾਰਥੀ ਦੀ ਛਾਤੀ ਨਾਲੋਂ ਝੰਝੋੜ ਕੇ ਲਾਹ ਲਿਆ।

ਇਹੋ ਜਿਹੇ ਹਿੰਦੁਸਤਾਨ ਵਿਚ ਕੋਈ ਕੀ ਰਿਹੇ ? ਇਹੋ ਜਿਹੇ ਪਾਕਿਸਤਾਨ ਤੋਂ ਕੀ ਆਸ ਹੋ ਸਕਦੀ ਹੈ ?

ਪਾਕਿਸਤਾਨ ਵਾਲਿਆਂ ਤੋਂ ਉਨ੍ਹਾਂ ਨੂੰ ਕਦੀ ਕੋਈ ਸ਼ਕਾਇਤ ਨਹੀਂ ਸੀ ਹੋਈ ਭਾਵੇਂ ਉਹ ਕੁਝ ਕਹਿਣ ਕੁਝ ਕਰਨ। ਪਰ ਇਕ ਗੱਲ ਲਈ ਉਹ ਕਦੀ ਉਨ੍ਹਾਂ ਨੂੰ ਨਹੀਂ ਸਨ ਮਾਫ ਕਰ ਸਕੇ ਕਿ ਪਾਕਿਸਤਾਨ ਦੇ ਸ਼ੈਦਾਈਆਂ ਨੇ ਉਨ੍ਹਾਂ ਤੋਂ ਉਨ੍ਹਾਂ ਦਾ ਪੋਠੋਹਾਰ ਖੋਹ ਲਿਆ ਸੀ। "ਰਾਵਲਪਿੰਡੀ ਵਿਚ, ਉਹ ਕਦੀ ਕਦੀ ਕਹਿੰਦੇ, ਇਕ ਅੰਗਰੇਜ਼ ਜਾ ਸਕਦਾ ਹੈ, ਜਾਪਾਨੀ ਜਾ ਸਕਦਾ ਹੈ, ਰੂਸੀ ਜਾ ਸਕਦਾ ਹੈ ਪਰ ਮੈਂ ਨਹੀਂ ਜਾ ਸਕਦਾ।" ਜਿੱਥੇ ਕੋਈ ਜੰਮਿਆ ਹੋਏ ਉਸ ਮਿਟੀ ਦਾ ਪਿਆਰ ਕਿਤਨਾ ਪ੍ਰਬਲ ਹੁੰਦਾ ਹੈ !

ਪਾਕਿਸਤਾਨ ਦੇ ਬਣਨ ਤੋਂ ਬਾਅਦ ਦੁੱਗਲ ਜੀ ਨੇ ਆਪਣੀਆਂ ਕਹਾਣੀਆਂ, ਆਪਣੀਆਂ ਕਵਿਤਾਵਾਂ, ਆਪਣੇ ਨਾਵਲਾਂ, ਵਿਚ ਮੁੜ ਮੁੜ ਪੋਠੋਹਾਰ ਦਾ ਜ਼ਿਕਰ ਕੀਤਾ ਹੈ। ਪੋਠੋਹਾਰ ਦੇ ਟੋਏ ਟਿੱਬੇ, ਪਹਾੜੀਆਂ, ਨਾਲੇ, ਨਦੀਆਂ ਤੇ ਪੋਠੋਹਾਰਨਾਂ ਦਾ ਸੁਹੱਪਣ ਝਾਤੀਆਂ ਜਿਵੇਂ ਮਾਰ ਰਿਹਾ ਹੁੰਦਾ ਹੈ ਇਨ੍ਹਾਂ ਦੀਆਂ ਲਿਖਤਾਂ ਵਿਚੋਂ। "ਪੋਠੋਹਾਰ ਨੂੰ" ਨਾਂ ਦੀ ਇਕ ਕਵਿਤਾ ਵਿਚ ਉਨ੍ਹਾਂ ਨੇ ਆਪਣੇ ਜਨਮ-ਸਥਾਨ ਨਾਲ ਦੁਖ ਰੋਣੀਆਂ ਕੀਤੀਆਂ ਹਨ :

*ਤੇਰੀਆਂ ਜੂਹਾਂ 'ਚ, ਇਕੋ ਕਸਮ ਖਾਈ ਜਾਏਗੀ*
*ਹੱਸਿਆ ਜਾਏਗਾ ਇਕੋ ਹਾਸਾ ਉਨ੍ਹਾਂ ਢੱਕਾਂ ਅੰਦਰ ?*
*ਐਤਕੀਂ ਸਾਵਣ ਦੀਆਂ ਝੜੀਆਂ ਦੇ ਵਿਚ*
*ਮੁਸਲਮਿੱਕੇ ਗੀਤ ਗਾਏ ਜਾਣਗੇ ਇਕੋ ਜਹੇ!*
*ਤੇਰੀ ਕੁੱਖ ਚੋਂ ਨਿਕਲਿਆ ਤੇਰਾ ਯਤੀਮ*
*ਸੋਚਦਾਂ ਹਾਂ ਬੈਠਾ ਪਰ ਪਰਦੇਸ ਵਿਚ*
*ਤੇਰੇ ਟੋਏ ਤੇਰੇ ਟਿੱਬੇ*
*ਇਕ ਹਿੰਗਸਾਹਰਾ ਜਿਹਾ ਜੀਵਨ ਕਿਵੇਂ ਜੀ ਲੈਣਗੇ ?*
*ਇਹ ਵੀ ਮੰਨਦਾ ਹਾਂ, ਮੇਰੀ ਬੁੱਕਲ ਨਹੀਂ ਖਾਲੀ ਹੋਈ*
*ਓਵੇਂ, ਸਗੋਂ ਸਗਵੇਂ ਸਵਾਏ ਮਹਿਕੇ ਨੇ ਤੇਰੇ ਖੂਹ*
*ਤੇਰੀ ਛਾਤੀ ਉੱਤੇ ਹਲ ਹੈ ਉਸ ਤਰ੍ਹਾਂ ਫਿਰਦਾ ਪਿਆ*
*ਤੇਰੀਆਂ ਹੱਟੀਆਂ ਉਵੇਂ ਭਰੀਆਂ ਹੋਈਆਂ ਅੱਟੀਆਂ ਹੋਈਆਂ*
*ਤੇ ਕਈ ਪੋਠੋਹਾਰਨਾਂ ਤੂੰ ਨਾਂ ਵਟਾ ਕੇ ਰੱਖ ਲਈਆਂ*
*ਤੇਰੀ ਕੁੱਖ ਚੋਂ ਨਿਕਲਿਆ ਤੇਰਾ ਯਤੀਮ*
*ਸੋਚਦਾ ਹਾਂ ਬੈਠਾ ਪਰ ਪਰਦੇਸ ਵਿਚ*
*ਉਨ੍ਹਾਂ ਵਿਚ ਮਿਲਣਾ ਨਹੀਂ ਤੈਨੂੰ ਕੋਈ*
*ਜੋ ਗੀਤ ਤੇਰੇ ਗਾ ਸਕੇ ਜੋ ਉੱਝ ਤੈਨੂੰ ਵਡਿਆ ਸਕੇ*

ਮਰਨ ਤੋਂ ਕੁਝ ਦਿਨ ਪਹਿਲੇ ਦੁੱਗਲ ਜੀ ਨੇ ਇਕ ਚਾਹ ਪ੍ਰਗਟ ਕੀਤੀ ਸੀ ਕੀ ਜਦੋਂ ਵੀ ਉਹ ਮਰਨ ਉਨ੍ਹਾਂ ਦੀ ਦੇਹੀ ਦਾ ਉਨ੍ਹਾਂ ਦੇ ਆਪਣੇ ਪਿੰਡ ਧਮਿਆਲ ਵਿਚ ਸਸਕਾਰ ਕੀਤਾ ਜਾਏ। ਕੋਸ਼ਿਸ਼ ਹੋ ਰਹੀ ਹੈ ਕਿ ਵੀਜ਼ਾ ਮਿਲ ਸਕੇ। ਅਜੇ ਤੀਕ ਕੋਈ ਕਾਮਯਾਬੀ ਨਹੀਂ ਹੋਈ। ਪਾਕਿਸਤਾਨ ਵਿਚ ਤਾਂ ਅੱਜ ਕਲ ਜੀਂਦੇ-ਥੀਂਦੇ ਸੈਲਾਨੀ ਨਹੀਂ ਜਾ ਸਕਦੇ,ਮੁਰਦੇ ਦੀ ਲਾਸ਼ ਨੂੰ ਕੌਣ ਵੀਜ਼ਾ ਦੇਵੇ ਗਾ ? ਤੇ ਲਾਸ਼ ਵੀ ਉਹ ਜਿਹੜੀ ਹਿੰਦੁਸਤਾਨ-ਪਾਕਿਸਤਾਨ ਦੀ ਦੋਸਤੀ ਦਾ ਦਮ ਭਰਦੀ ਸੀ ।





# ਇਕ ਸੱਚਾ-ਸੁੱਚਾ ਸਾਹਿਤਕਾਰ : ਸੁਖਬੀਰ

## ਚੰਦਰ ਮੋਹਨ

ਸੁਖਬੀਰ ਜੀ ਪੰਜਾਬੀ ਦੇ ਇਕ ਬਹੁਤ ਹੀ ਪ੍ਰਤਿਭਾਸ਼ਾਲੀ ਲੇਖਕ ਸਨ ਜਿਨ੍ਹਾਂ, ਨੇ ਵੱਖ-ਵੱਖ ਵਿਧਾਵਾਂ ਵਿਚ ਸਾਹਿਤ-ਰਚਨਾ ਕੀਤੀ। ਇਕ ਕਵੀ, ਕਹਾਣੀਕਾਰ, ਨਾਵਲਕਾਰ, ਵਾਰਤਕਕਾਰ ਤੇ ਅਨੁਵਾਦਕ ਵਜੋਂ ਉਹਨਾਂ ਦੀ ਪ੍ਰਾਪਤੀ ਬਹੁਤ ਪ੍ਰਸ਼ੰਸਾਯੋਗ ਹੈ। ਮੁੰਬਈ ਮਹਾਂਨਗਰ ਵਿਚ ਰਹਿੰਦਿਆਂ ਉਹਨਾਂ ਨੇ ਆਪਣਾ ਸਮੁੱਚਾ ਜੀਵਨ ਸਾਹਿਤ-ਸਿਰਜਣਾ ਤੇ ਸਾਹਿਤ-ਚਿੰਤਨ ਦੇ ਲੇਖੇ ਲਾਇਆ। ਪੰਜਾਬੀ ਵਿਚ ਸ਼ਾਇਦ ਕੋਈ ਵੀ ਅਜਿਹਾ ਹੋਰ ਲੇਖਕ ਨਹੀਂ ਜਿਸਨੇ ਸਾਹਿਤ ਅਤੇ ਕਲਾ ਨੂੰ ਨਿਰੋਲ ਰੂਪ ਵਿਚ ਆਪਣਾ ਸਰੋਕਾਰ ਬਣਾਇਆ ਹੋਵੇ। ਥੋੜ੍ਹੇ ਸਮੇਂ ਲਈ ਕਾਲਿਜ ਦੇ ਲੈਕਚਰਾਰ ਦੀ ਨੌਕਰੀ ਤੋਂ ਬਿਨਾਂ ਉਹਨਾਂ ਨੇ ਆਪਣੇ ਆਪ ਨੂੰ ਕੁੱਲਵਕਤੀ ਲੇਖਕ ਵਜੋਂ ਸਥਾਪਤ ਕਰ ਲਿਆ ਸੀ। ਪੰਜਾਬੀ ਸਾਹਿਤ-ਜਗਤ ਵਿਚ ਕਿਉਂਕਿ ਨਿਰੋਲ ਇਕ ਲੇਖਕ ਵਜੋਂ ਜੀਵਨ-ਨਿਰਬਾਹ ਕਰ ਸਕਣਾ ਸੰਭਵ ਨਹੀਂ, ਇਸ ਲਈ ਉਹਨਾਂ ਨੇ ਅਨੁਵਾਦ, ਸੰਪਾਦਨ ਅਤੇ ਕਈ ਪ੍ਰਕਾਰ ਦੇ ਕਮਰਸ਼ਿਅਲ ਲੇਖਨ ਦਾ ਕਾਰਜ ਵੀ ਕੀਤਾ ਅਤੇ ਪੰਜਾਬੀ ਦੇ ਨਾਲ-ਨਾਲ ਹਿੰਦੀ ਵਿਚ ਵੀ ਰਚਨਾ ਕੀਤੀ। ਇਸ ਤਰ੍ਹਾਂ ਉਹਨਾਂ ਨੇ ਆਪਣੇ ਪਾਠਕਾਂ ਦਾ ਘੇਰਾ ਕੇਵਲ ਪ੍ਰਾਂਤਕ ਪੱਧਰ ਪੰਜਾਬ ਜਾਂ ਪੰਜਾਬੀ ਲੋਕਾਂ ਤਕ ਹੀ ਸੀਮਤ ਨਹੀਂ ਰਹਿਣ ਦਿੱਤਾ, ਸਗੋਂ ਰਾਸ਼ਟਰੀ ਪੱਧਰ ਉੱਤੇ ਆਪਣੇ ਪਾਠਕ ਪੈਦਾ ਕਰਨ ਦਾ ਮਾਣ ਵੀ ਹਾਸਲ ਕੀਤਾ।

ਪੰਜਾਬੀ ਸਾਹਿਤ-ਜਗਤ ਵਿਚ ਸੁਖਬੀਰ ਜੀ ਨੂੰ ਸਭ ਤੋਂ ਵੱਧ ਪੜ੍ਹਿਆ ਤੇ ਗੁੜ੍ਹਿਆ ਲੇਖਕ ਮੰਨਿਆ ਗਿਆ ਹੈ। ਉਹਨਾਂ ਨੇ ਵਿਸ਼ਵ-ਸਾਹਿਤ-ਚਿੰਤਨ ਤੇ ਸਿਰਜਣਾ ਤੋਂ ਵਿਧੀ, ਜੁਗਤ ਤੇ ਤਕਨੀਕ ਨੂੰ ਅਨੁਭਵ ਦੀ ਪੱਧਰ ਉੱਤੇ ਤਾਂ ਗ੍ਰਹਿਣ ਕੀਤਾ ਪਰ ਇਹਨਾਂ ਨੂੰ ਇੰਨ-ਬਿੰਨ ਆਪਣੀ ਸਾਹਿਤ-ਸਿਰਜਣਾ ਦਾ ਵਾਹਨ ਨਹੀਂ ਬਣਾਇਆ। ਬੁਨਿਆਦੀ ਤੌਰ ਉੱਤੇ ਉਹ ਸਾਹਿਤ-ਰਚਨਾ ਨੂੰ ਬਹੁਤ ਹੀ ਗੰਭੀਰਤਾ ਨਾਲ ਲੈਣ ਵਾਲੇ ਸਿਰਜਣਾਤਮਕ ਲੇਖਕ ਸਨ । ਏਸੇ ਲਈ ਸਾਹਿਤ ਤੇ ਕਲਾ ਨੂੰ ਸ਼ਿਲਪ ਅਤੇ ਦ੍ਰਿਸ਼ਟੀ ਦੇ ਪੱਖ ਤੋਂ ਪੇਸ਼ ਆਉਣ ਵਾਲੀਆਂ ਨਵੀਆਂ ਵੰਗਾਰਾਂ ਤੋਂ ਉਹ ਭਲੀ-ਭਾਂਤ ਜਾਣੂੰ ਸਨ। ਉਹਨਾਂ ਨੇ ਕਾਫੀ ਹੱਦ ਤਕ ਨਵੀਆਂ ਵੰਗਾਰਾਂ ਦਾ ਸਾਹਮਣਾ ਕਰਨ ਦਾ ਜਤਨ ਕੀਤਾ। ਐਪਰ, ਇਸ ਬੁਨਿਆਦੀ ਧਾਰਨਾ ਨਾਲ ਉਹ ਹਮੇਸ਼ਾ ਜੁੜੇ ਰਹੇ ਕਿ ਕਲਾਤਮਕ ਤੇ ਸੁਹਜ ਤ੍ਰਿਪਤੀ ਦੇ ਨਾਲ ਨਾਲ ਸਾਹਿਤ-ਰਚਨਾ ਵਿਚੋਂ ਸਮਾਜਕ ਸਰੋਕਾਰਾਂ ਦੀ ਵੀ ਝਲਕ ਮਿਲੇ। ਸਾਹਿਤ-ਰਚਨਾ ਦੇ ਕਲਾਤਮਕ ਪੱਖ ਬਾਰੇ ਬਹੁਤ ਸਜੱਗ ਹੋਣ ਦੇ ਨਾਲ-ਨਾਲ ਇੰਝ ਉਹ ਸਾਹਿਤ ਦੇ ਸਮਾਜਕ ਸਰੋਕਾਰਾਂ ਤੋਂ ਮੁਨਕਰ ਨਹੀਂ ਸਨ।

ਸੁਖਬੀਰ ਜੀ ਦੀ ਰਚਨਾ-ਦ੍ਰਿਸ਼ਟੀ ਵਿਚ ਸਮਾਜ ਤੋਂ ਪ੍ਰਭਾਵਤ ਹੋਇਆ ਮਨੁੱਖੀ ਮਨ ਕਾਰਜਸ਼ੀਲ ਸੀ। ਇਹ ਦ੍ਰਿਸ਼ਟੀ ਮਨੁੱਖੀ ਮਨ ਦੀ ਵਿਆਖਿਆ ਸਮਾਜਕ ਤੇ ਆਰਥਿਕ ਸੰਦਰਭਾਂ ਵਿਚ ਕਰਦੀ ਹੈ। ਏਸੇ ਦ੍ਰਿਸ਼ਟੀ ਨੇ ਉਹਨਾਂ ਦੀਆਂ ਰਚਨਾਵਾਂ ਨੂੰ ਸੰਸਕ੍ਰਿਤਕ ਗਲਪੀਕਰਣ ਦਾ ਰੂਪ ਪ੍ਰਦਾਨ ਕੀਤਾ। ਸੁਖਬੀਰ ਨੇ ਸਾਹਿਤ ਤੇ ਕਲਾ ਵਿਚ ਅਤੇ ਹੋਰਨਾਂ ਖੇਤਰਾਂ ਵਿਚ ਵੀ ਉੱਤਮਤਾ ਨੂੰ ਜ਼ਰੂਰੀ ਮੰਨਿਆ ਅਤੇ ਨਿਭਾਇਆ। ਏਸੇ ਲਈ ਸੁਖਬੀਰ ਜੀ ਦੀ ਪ੍ਰਤੀਬੱਧਤਾ ਕਲਾਤਮਕ ਉੱਤਮਤਾ ਲਈ ਹੀ ਨਹੀਂ ਸਗੋਂ ਮਨੁੱਖੀ ਜ਼ਿੰਦਗੀ ਦੇ ਸਮਾਜਕ, ਆਰਥਿਕ, ਸਭਿਆਚਾਰਕ ਪੱਖਾਂ ਦੇ ਨਾਲ-ਨਾਲ ਮਨੋਵਿਗਿਆਨਕ ਪੱਖ ਨਾਲ ਵੀ ਸੀ।

ਸੁਖਬੀਰ ਜੀ ਦੀ ਸਾਹਿਤ-ਸਿਰਜਣਾ ਵਿਚ ਇਕੋ ਵੇਲੇ ਪ੍ਰਗਤੀ, ਕ੍ਰਾਂਤੀ, ਮਨੋਵਿਗਿਆਨਕ

ਵੇਗ ਅਤੇ ਕਲਾ ਦੇ ਉੱਚਤਮ ਸਤੱਰ ਕਾਰਜਸ਼ੀਲ ਹਨ। ਇਸਦਾ ਮੂਲ ਕਾਰਨ ਇਹ ਹੈ ਕਿ ਸੁਖਬੀਰ ਦੀ ਯਥਾਰਥਵਾਦੀ ਸਾਹਿਤ-ਦ੍ਰਿਸ਼ਟੀ ਜਿੱਥੇ ਮਾਰਕਸਵਾਦ ਦੀ ਵਿਹਾਰਕ ਅਨੁਭਵ-ਪ੍ਰਨਾਲੀ ਤੋਂ ਸ਼ਕਤੀ ਗ੍ਰਹਿਣ ਕਰਦੀ ਸੀ ਉੱਥੇ ਮਨੋਵਿਗਿਆਨ ਅਤੇ ਕਲਾ ਦੀਆਂ ਨਵੀਆਂ ਲੱਭਤਾਂ ਨੂੰ ਵੀ ਆਪਣੇ ਅੰਦਰ ਸਮੋਂਦੀ ਰਹਿੰਦੀ ਸੀ। ਇਹ ਉਹਨਾਂ ਦੀ ਕਲਾ ਦੀ ਉੱਤਮਤਾ ਹੀ ਹੈ ਕਿ ਸਾਧਾਰਨ ਬੁੱਧੀ ਵਾਲਾ ਪਾਠਕ ਵੀ ਉਹਨਾਂ ਦੀਆਂ ਰਚਨਾਵਾਂ ਵਿਚੋਂ ਅਨੰਦ ਪ੍ਰਾਪਤ ਕਰਕੇ ਆਪਣੇ ਹਾਣ ਦੇ ਅਰਥ ਤੇ ਸੱਚ ਪ੍ਰਾਪਤ ਕਰ ਸਕਦਾ ਹੈ।

ਸੁਖਬੀਰ ਜੀ ਚਿੱਤਰਕਲਾ ਦੇ ਸ਼ੌਕੀਨ ਲੇਖਕ ਸਨ। ਇਕ ਚਿੱਤਰਕਾਰ ਦੀ ਨਜ਼ਰ ਨਾਲ ਉਹ ਆਪਣੇ ਚੁਫੇਰੇ ਦੀ ਜ਼ਿੰਦਗੀ ਨੂੰ ਵੇਖਦੇ ਸਨ। ਉਹਨਾਂ ਅੰਦਰਲਾ ਅਵਿਕਸਤ ਰਹਿ ਗਿਆ ਚਿੱਤਰਕਾਰ ਉਹਨਾਂ ਦੀ ਕਲਪਨਾ ਵਿਚ ਚਿੱਤਰਾਂ ਦੀਆਂ ਨੁਹਾਰਾਂ ਉਲੀਕਦਾ ਰਹਿੰਦਾ ਸੀ। ਏਸੇ ਲਈ ਇਕ ਚਿੱਤਰਕਾਰ ਦੀ ਨਜ਼ਰ ਉਹਨਾਂ ਦੀਆਂ ਸਮੁੱਚੀਆਂ ਰਚਨਾਵਾਂ ਵਿਚ ਵੇਖਣ ਨੂੰ ਮਿਲਦੀ ਹੈ। 'ਨੈਣ ਨਕਸ਼' ਕਾਵਿ-ਪੁਸਤਕ ਵਿਚਲੀਆਂ ਕਵਿਤਾਵਾਂ ਤਾਂ ਹੈ ਹੀ ਆਧੁਨਿਕ ਚਿੱਤਰਕਲਾ ਦੀ ਤਕਨੀਕ ਵਿਚ ਲਿਖੀਆਂ ਗਈਆਂ ਜਿਵੇਂ : ਪੋਰਟ੍ਰੇਟ, ਨਿਊਡ, ਕੋਲਾਜ, ਸਟਿੱਲ ਲਾਈਫ, ਲੈਂਡਸਕੇਪ, ਸੈਲਫ ਪੋਰਟ੍ਰੇਟ ਆਦਿ। ਚੁਫੇਰੇ ਦੀ ਜ਼ਿੰਦਗੀ ਨੂੰ ਇਕ ਚਿੱਤਰਕਾਰ ਦੀ ਦ੍ਰਿਸ਼ਟੀ ਨਾਲ ਵੇਖਣ ਕਰਕੇ ਹੀ ਉਹਨਾਂ ਨੇ ਕਵਿਤਾ, ਕਹਾਣੀ ਅਤੇ ਨਾਵਲ ਤਿੰਨਾਂ ਹੀ ਵਿਧਾਵਾਂ ਵਿਚ ਸ਼ਿਲਪ ਦੇ ਪੱਖੋਂ ਕਈ ਨਵੀਆਂ ਗੱਲਾਂ ਕੀਤੀਆਂ। ਜਿਨ੍ਹਾਂ ਅਰਥਾਂ ਵਿਚ ਪੰਜਾਬੀ ਵਿਚ ਪ੍ਰਯੋਗਵਾਦ ਦੀ ਵਰਤੋਂ ਹੋਈ ਹੈ ਉਹਨਾਂ ਅਰਥਾਂ ਵਿਚ ਸੁਖਬੀਰ ਪ੍ਰਯੋਗਵਾਦੀ ਤਾਂ ਨਹੀਂ, ਪਰ ਉਹਨਾਂ ਦੀਆਂ ਵੱਖ-ਵੱਖ ਰਚਨਾਵਾਂ ਵਿਚ, ਨਿਰਸੰਦੇਹ, ਕਈ ਤਰ੍ਹਾਂ ਦੇ ਪ੍ਰਯੋਗ ਹੋਏ ਵੇਖੇ ਜਾ ਸਕਦੇ ਹਨ। ਜੇ ਆਪਣੀ ਕਵਿਤਾ ਨੂੰ ਉਹਨਾਂ ਨੇ ਆਧੁਨਿਕ ਚਿੱਤਰਕਲਾ ਦੇ ਆਧਾਰ ਉੱਤੇ ਨਿਵੇਕਲਾ ਰੂਪ ਦਿੱਤਾ ਤਾਂ ਉਹਨਾਂ ਦੀ ਗਲਪ ਤੇ ਵਾਰਤਕ ਵਿਚ ਵੀ ਇਕ ਕਵੀ ਦੀ ਨਜ਼ਰ ਅਤੇ ਅਹਿਸਾਸ ਵੇਖੇ ਤੇ ਮਹਿਸੂਸ ਕੀਤੇ ਜਾ ਸਕਦੇ ਹਨ।

ਸੁਖਬੀਰ ਜੀ ਦੀ ਵੱਡੀ ਪ੍ਰਾਪਤੀ ਇਹ ਵੀ ਰਹੀ ਹੈ ਕਿ ਲੇਖਕ ਦੇ ਤੌਰ ਉੱਤੇ ਉਹ ਕਦੇ ਵੀ ਚੁੱਪ ਨਹੀਂ ਰਹੇ। ਉਹਨਾਂ ਨੇ ਸਾਹਿਤਕ, ਰਾਜਨੀਤਕ, ਸਮਾਜਕ ਆਦਿ ਮਸਲਿਆਂ ਬਾਰੇ ਵੱਖ-ਵੱਖ ਮੌਕਿਆਂ ਉੱਤੇ ਸਚਾਈ, ਈਮਾਨਦਾਰੀ ਤੇ ਹਮਦਰਦੀ ਨਾਲ ਸੰਵਾਦ ਰਚਾਉਂਦੇ ਲੇਖ ਲਿਖੇ ਅਤੇ ਆਪਣੇ ਨਾਲ ਜੁੜੇ ਲੇਖਕਾਂ ਤੇ ਪਾਠਕਾਂ ਨੂੰ ਖ਼ਤ ਵੀ। ਉਹਨਾਂ ਦੇ ਕੁਝ ਲੇਖਾਂ ਵਿਚ ਵਿਅਕਤ ਇਕ ਅਹਿਮ ਮਸਲਾ, ਲੇਖਕਾਂ ਨੂੰ ਦਿੱਤੇ ਜਾਣ ਵਾਲੇ ਇਨਾਮ-ਸਨਮਾਨ ਦਾ ਵੀ ਸੀ। ਸੁਖਬੀਰ ਜੀ ਦੀ ਮਾਣ-ਸਨਮਾਨ ਦੀ ਪ੍ਰਾਪਤੀ ਅਤੇ ਅਪ੍ਰਾਪਤੀ ਬਾਰੇ ਧਾਰਨਾ ਬੜੀ ਅਨੋਖੀ ਸੀ। ਉਹ ਗ਼ਲਤ ਕਦਰਦਾਨੀ ਵਜੋਂ ਸਨਮਾਨ ਦਿੱਤੇ ਤੇ ਲਏ ਜਾਣ ਦੇ ਖਿਲਾਫ ਸਨ। ਏਸੇ ਲਈ ਉਹਨਾਂ ਇਨਾਮ-ਸਨਮਾਨ ਲੈਣ ਤੋਂ ਹਮੇਸ਼ਾ ਸੰਕੋਚ ਕੀਤਾ। ਉਹਨਾਂ ਦੀ ਅਜਿਹੀ ਸੋਚਣੀ ਉਹਨਾਂ ਨੂੰ ਅਣਖੀ ਲੇਖਕ ਬਣਾਉਂਦੀ ਸੀ ਅਤੇ ਦੂਜੇ ਲੇਖਕਾਂ ਤੋਂ ਵੱਖ ਰਹਿਣ ਤੇ ਵੱਖ ਸੋਚਣ ਲਈ ਵਾਲਾ ਪ੍ਰਮਾਣਤ ਕਰਦੀ ਸੀ। ਇਸ ਪ੍ਰਸੰਗ ਵਿਚ, ਅੱਜ ਦੇ ਸਮੇਂ, ਸੁਖਬੀਰ ਜੀ ਵਰਗੇ ਪ੍ਰਤਿਸ਼ਠਤ ਲੇਖਕ ਦੀ ਮਿਸਾਲ ਲੱਭਣੀ ਅਸੰਭਵ ਹੈ।

ਸਾਰੀ ਉਮਰ ਸਹਿਜ, ਸੁਹਣੀ ਤੇ ਸੰਤੁਲਤ ਜ਼ਿੰਦਗੀ ਜੀਣ ਵਾਲਾ ਸਾਹਿਤਕਾਰ ਹੀ ਅਨੇਕਾਂ ਲੇਖਕਾਂ ਤੇ ਪਾਠਕਾਂ ਦਾ ਅਨੰਤ ਪ੍ਰੇਰਨਾ ਸਰੋਤ ਹੋ ਸਕਦਾ ਹੈ। ਤੇ ਸੁਖਬੀਰ ਜੀ ਅਜਿਹੇ ਹੀ ਮਹਾਨ ਸਾਹਿਤਕਾਰ ਸਨ। ਮਹਾਨ ਸਾਹਿਤਕਾਰ ਮਨੁੱਖ ਤੇ ਲੇਖਕ ਦੋਹਾਂ ਰੂਪਾਂ ਵਿਚ ਆਪਣਾ ਸੰਤੁਲਨ ਕਾਇਮ ਰੱਖਦਾ ਹੈ। ਉਹ ਚੰਗੇ ਮਨੁੱਖ ਵਜੋਂ ਵਧੀਆ ਲੇਖਕ ਹੁੰਦਾ ਹੈ ਅਤੇ ਚੰਗੇ ਲੇਖਕ ਵਜੋਂ ਵਧੀਆ ਮਨੁੱਖ ਹੁੰਦਾ ਹੈ। ਉਹ ਰਚਨਹਾਰ ਹੁੰਦਾ ਹੈ, ਤ੍ਰੈਕਾਲਦਰਸ਼ੀ ਹੁੰਦਾ ਹੈ, ਮਾਨਵੀ ਕਦਰਾਂ-ਕੀਮਤਾਂ ਦਾ ਵਕੀਲ ਹੁੰਦਾ ਹੈ ਅਤੇ ਹਰ ਸਮੇਂ ਤੇ ਸਥਾਨ ਦਾ ਹਾਣੀ ਹੁੰਦਾ ਹੈ। ਉਸਦੇ ਅਹਿਸਾਸ ਤੇ ਵਿਚਾਰ ਸਦੀਵੀ ਹੁੰਦੇ ਹਨ। ਉਸਦਾ ਤਾਂ ਸਿਰਫ਼ ਸਿਰਨਾਵਾਂ ਹੀ ਬਦਲਦਾ ਹੈ ਜਿਵੇਂ ਸੁਖਬੀਰ ਹੁਰਾਂ ਦੀ ਹੇਠ ਲਿਖੀ ਕਵਿਤਾ ਸਪਸ਼ਟ ਕਰਦੀ ਹੈ :



*ਇਕ ਸਿਰਨਾਵਾਂ ਤਾਂ ਹੈ ਘਰ ਦਾ*
*ਘਰ ਜੋ ਸੂਰਜ ਅਤੇ ਸਮੁੰਦਰ ਕੰਢੇ ਵਸਦਾ*
*'ਸੂਰਜ ਅਤੇ ਸਮੁੰਦਰ' ਨਾਂ ਦਾ*
*ਕਦੇ ਬਦਲ ਵੀ ਸਕਦਾ ਇਹ ਸਿਰਨਾਵਾਂ*
*ਦੂਰ ਸਮੁੰਦਰ ਤੇ ਸੂਰਜ ਤੋਂ ਜਾ ਵੀ ਸਕਦਾ*
*ਇਕ ਸਿਰਨਾਵਾਂ ਮੇਰਾ ਆਪਣਾ*
*ਹੋਂਦ ਮੇਰੀ ਦਾ*
*ਲਿਖਿਆ ਹੋਇਆ ਮਿੱਟੀ ਉੱਤੇ*
*ਤੇ ਸਾਹਾਂ 'ਵਾਵਾਂ 'ਤੇ*
*ਤਨ-ਮਨ ਦਾ ਸਿਰਨਾਵਾਂ*

ਸੁਖਬੀਰ ਜੀ ਨੇ ਤਾਂ ਇਨਕਲਾਬੀ ਚੇਤਨਾ, ਆਸ਼ਾਵਾਦੀ ਸੋਚ ਤੇ ਜੀਵਨ ਦੇ ਉੱਚੇ ਆਦਰਸ਼ਾਂ ਨਾਲ ਜੁੜਨ ਦਾ ਸਿਰਨਾਵਾਂ ਆਪਣੇ ਤਨ-ਮਨ ਉੱਤੇ ਖੁਣਿਆ ਹੋਇਆ ਸੀ। ਉਹ ਕਿਸੇ ਨੂੰ ਦੁਖੀ ਨਹੀਂ ਸਨ ਵੇਖ ਸਕਦੇ। ਉੱਚੀ ਸੁਰ ਵਿਚ ਬੋਲਣਾ ਤਾਂ ਉਹ ਜਾਣਦੇ ਹੀ ਨਹੀਂ ਸਨ। ਹਰ ਕਿਸੇ ਦੀ ਹਰ ਵਕਤ ਮਦਦ ਕਰਨ ਲਈ ਸਦਾ ਤਿਆਰ ਰਹਿੰਦੇ ਸਨ। ਮਨੁੱਖਤਾ ਉਹਨਾਂ ਦਾ ਧਰਮ ਸੀ ਜਿਸਨੂੰ ਸਾਰੀ ਉਮਰ ਉਹਨਾਂ ਇਕ ਕਰਮਯੋਗੀ ਦੀ ਤਰ੍ਹਾਂ ਨਿਭਾਇਆ। ਕਥਨੀ ਤੇ ਕਰਨੀ ਦੇ ਪਾੜੇ ਨੂੰ ਮੇਲਣ ਵਾਲੀ ਸ਼ਖ਼ਸੀਅਤ ਸਨ ਉਹ। ਉਹ ਸੱਚੀਆਂ-ਸੁੱਚੀਆਂ ਭਾਵਨਾਵਾਂ , ਵਿਚਾਰਾਂ ਤੇ ਕਦਰਾਂ-ਕੀਮਤਾਂ ਦੇ ਧਾਰਨੀ ਸਨ। ਕੁਦਰਤ ਦੇ ਅਥਾਹ ਪ੍ਰੇਮੀ ਤੇ ਕਲਾ ਦੇ ਪੁਜਾਰੀ ਸਨ, ਗਿਆਨ ਦੇ ਸਮੁੰਦਰ ਤੇ ਸਿਆਣਪ ਦੇ ਨਿਰਮਲ ਚਸ਼ਮੇ ਸਨ, ਤਰਕ ਦੇ ਵਿਸ਼ਵਾਸੀ ਤੇ ਜਜ਼ਬਿਆਂ ਦੇ ਕਦਰਦਾਨ ਸਨ ਅਤੇ ਸਮਾਜ ਦੇ ਰਗ-ਰੇਸ਼ੇ ਤੋਂ ਵਾਕਫ ਤੇ ਭੀੜ ਵਿਚ ਗੁਆਚ ਜਾਣ ਤੋਂ ਸੁਚੇਤ ਸਨ। ਉਹ ਸਾਂਝਾਂ ਪਾ ਕੇ ਨਿਭਾਉਣ ਵਾਲੇ ਤੇ ਦੂਰੀਆਂ ਮਿਟਾਉਣ ਵਾਲੇ ਦਰਵੇਸ਼ ਸਨ। ਉਹ ਜਿਸ ਵੀ ਵਿਅਕਤੀ ਨੂੰ ਮਿਲਦੇ ਸਨ ਉਸਨੂੰ ਉਸਦੀ ਵਡੱਪਣ ਦਾ ਅਹਿਸਾਸ ਕਰਵਾ ਦਿੰਦੇ ਸਨ। ਏਸੇ ਲਈ ਜਿਸਨੂੰ ਵੀ ਉਹ ਮਿਲੇ ਓਸੇ ਦੇ ਹੀ ਮਨ ਵਿਚ ਡੂੰਘਾ ਵਸ ਗਏ। ਉਹ ਘਰ-ਪਰਿਵਾਰ ਨੂੰ ਪਿਆਰ ਕਰਨ ਵਾਲੇ ਮਨੁੱਖ ਸਨ। ਉਹ ਸਾਧਾਰਨ ਮਨੁੱਖੀ ਹੋਂਦ ਤੋਂ ਉਪਰ ਉੱਠ ਕੇ ਜੀਵੇ ਤੇ ਏਹੋ ਪ੍ਰਗਟਾਅ ਉਹਨਾਂ ਨੇ ਆਪਣੀਆਂ ਸੁਚੱਜੀਆਂ ਸਿਰਜਣਾਵਾਂ ਵਿਚ ਵੀ ਕੀਤਾ। ਸੁਹਣੇ-ਸੁਚੱਜੇ ਰੂਪ ਵਿਚ ਉਹਨਾਂ ਆਪਣਾ ਜੀਵਨ ਜੀਵਿਆ ਤੇ ਏਹੋ ਸੁਨੇਹਾ ਆਪਣੀਆਂ ਰਚਨਾਵਾਂ ਰਾਹੀਂ ਵੀ ਦਿੱਤਾ। ਅਜਿਹੇ ਇਨਸਾਨ ਦੀ ਯਾਦਗਾਰ ਬਣਾਉਣ ਦੀ ਲੋੜ ਨਹੀਂ ਹੁੰਦੀ ਕਿਉਂਕਿ ਇਤਿਹਾਸ ਦੇ ਪੰਨਿਆਂ ਤੇ ਲੋਕਾਈ ਦੇ ਮਨ ਉੱਤੇ ਉਹ ਖੁਦ ਆਪਣੀ ਯਾਦਗਾਰ ਉੱਕਰ ਜਾਂਦੇ ਹਨ। ਅਜਿਹੇ ਲੇਖਕ ਦੀ ਤੁਲਨਾ ਵੱਡੇ ਲੇਖਕਾਂ ਨਾਲ ਵੀ ਨਹੀਂ ਹੁੰਦੀ ਕਿਉਂਕਿ ਉਹ ਆਪਣੀ ਉਚੇਰੀ ਮੌਲਿਕ ਸੋਚ ਕਾਰਨ ਵੱਡਿਆਂ ਤੋਂ ਵੀ ਵੱਡੇ ਹੁੰਦੇ ਹਨ। ਉਹ ਆਪਣੇ ਰਾਹ ਆਪ ਬਣਾਉਂਦੇ ਹਨ ਤੇ ਦੂਜਿਆਂ ਨੂੰ ਉਹਨਾਂ ਰਾਹਾਂ ਉੱਤੇ ਤੋਰਨ ਲਈ ਪ੍ਰੇਰਨਾ ਸਰੋਤ ਹੁੰਦੇ ਹਨ। ਉਹ ਤਾਂ ਇਤਿਹਾਸ ਬਣ ਚੁੱਕੇ ਵੱਡੇ ਲੇਖਕਾਂ ਤੇ ਮਨੁੱਖਾਂ ਦੇ ਤਾਰਾ-ਮੰਡਲ 'ਚ ਚਮਕਦੇ ਤਾਰਿਆਂ 'ਚ ਇਕ ਤਾਰੇ ਦੇ ਰੂਪ ਵਿਚ ਸ਼ਾਮਲ ਹੋ ਜਾਂਦੇ ਹਨ। 9 ਜੁਲਾਈ 1925 ਨੂੰ ਜਨਮੇ ਸੁਖਬੀਰ ਜੀ ਵੀ 22 ਫਰਵਰੀ 2012 ਨੂੰ ਇਸ ਤਾਰਾ-ਮੰਡਲ ਦੇ ਸਦੀਵੀ ਵਾਸੀ ਬਣ ਗਏ ਜੋ ਆਪਣੀ ਸਾਹਿਤਕ ਲੋਅ ਨਾਲ ਪੰਜਾਬੀ ਸਾਹਿਤਕਾਰਾਂ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਚਿਰ ਕਾਲ ਤਕ ਰੁਸ਼ਨਾਉਂਦੇ ਰਹਿਣਗੇ।

[ਐਸੋਸ਼ੀਏਟ ਪ੍ਰੋਫੈਸਰ, ਪੰਜਾਬੀ, ਈਵਨਿੰਗ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

## ਬੁੱਧ ਉਚਰੇ ਹੁਣ ਯੁੱਧੰ ਸ਼ਰਣੰ (ਕਾਵਿ ਸੰਗ੍ਰਹਿ) ਯੋਧ ਸਿੰਘ

ਪੁਸਤਕ ਦੇ ਨਾਂ 'ਤੇ ਨੇ ਜਾਣਾ। ਇਸ ਵਿਚ ਚਿੰਤਨ ਹੀ ਨਹੀਂ ਕਵਿਤਾਵਾਂ ਵੀ ਹਨ। ਚਿੰਤਨ ਬਹੁਤਾ ਕਵਿਤਾ ਥੋੜ੍ਹੀ।

ਕਾਰਨ ਲੱਭਣਾ ਔਖਾ ਨਹੀਂ। ਯੋਧ ਸਿੰਘ ਅੱਧੀ ਸਦੀ ਤੋਂ ਪੰਜਾਬ ਦੀ ਇਕ ਰਾਜਨੀਤਕ ਪਾਰਟੀ ਨਾਲ ਜੁੜਿਆ ਹੋਇਆ ਹੈ ਜੋ ਚਿੰਤਨ ਮੁਖੀ ਵੱਧ ਹੈ ਤੇ ਨਾਅਰਾ ਮੁਖੀ ਘੱਟ। ਪਾਰਟੀ ਦਾ ਨਾਂ ਹੈ ਕਮਿਊਨਿਸਟ ਪਾਰਟੀ (ਮਾਰਕਸਿਸਟ)। ਇਸਦੀਆਂ ਵੀ ਹੁਣ ਦੋ ਸ਼ਾਖਾਵਾਂ ਹਨ। ਚਿੰਤਨ ਮੁਖੀ ਸ਼ਾਖਾ ਜਲੰਧਰ ਵਿਚ ਹੈ ਤੇ ਦੂਜੀ ਚੰਡੀਗੜ੍ਹ ਵਿਚ। ਯੋਧ ਸਿੰਘ ਚਿੰਤਨੀ ਸ਼ਾਖਾ ਦਾ ਸੰਗੀ ਸਾਥੀ ਹੈ। ਇਹੀਓ ਉਸਦੀ ਸੀਮਾ ਹੈ ਤੇ ਇਹੀਓ ਸੰਭਾਵਨਾ। ਕਵਿਤਾ ਸੀਮਾਵਾਂ ਤੋਂ ਮੁਕਤ ਹੁੰਦੀ ਹੈ। ਸੰਭਾਵਨਾਵਾਦੀ। ਇਸ ਪੁਸਤਕ ਦੀਆਂ ਸਰੋਦੀ ਤੇ ਗੀਤਮਈ ਕਵਿਤਾਵਾਂ ਸੰਭਾਵਨਾਵਾਦੀ ਹਨ:

*ਦੱਸ ਨੀ ਜਿੰਦੇ ਕਿਹੜੀ ਰੁੱਤੇ ਸੰਦਲੀ ਪਉਣ ਧਰਿਆਈ*
*ਦੋ ਬੁੱਕ ਪਾਣੀ ਮੰਗਦੀ ਮੰਗਦੀ ਤੇਰੇ ਬਰੂਹੀਂ ਆਈ*
*ਦੱਸ ਨੀ ਜਿੰਦੇ ਸੰਦਲੀ ਰੁੱਤ ਨੇ ਕੀ ਸੀ ਅਲਖ ਜਗਾਈ*
*ਭਰੀਣ ਤੋਂ ਪਹਿਲਾਂ ਹੀ ਪਾਣੀ ਦੇ ਬੁੱਕ ਨੂੰ ਵਿਰਲਾਂ ਸੰਨ੍ਹ ਸੀ ਲਾਈ*
*ਉਹ ਰਹਿ ਗਈ ਧਰਿਆਈ।*

*ਮੇਰੇ ਚੇਤਿਆਂ ਦੇ ਥਲ ਅੰਦਰ/ ਤੇਰੇ ਉਚਾਰੇ ਬੋਲਾਂ ਦੇ ਪਿਆਰੇ/ਬਾਮਨ ਸਾਰੇ*
*ਬਣ ਕੇ ਰੁਖੜੇ/ ਬੜੇ ਪਿਆਰੇ/ ਬੜੇ ਪਿਆਰੇ/ ਝੂਲਦੇ ਰਹਿੰਦੇ*
*ਨਾ ਕੁਝ ਉਚਰਨ/ ਬੁਲ੍ਹੀਆ ਉੱਪਰ ਧਰ ਕੇ ਉੱਗਲਾਂ/ਕਰਨ ਇਸ਼ਾਰੇ*
*ਤੇ ਆਪਣੇ ਦੁਆਲੇ/ ਖਿਲਰੇ ਚਾਨਣ ਵਿਚ ਅੱਖਾਂ ਮੀਟੀ*
*ਧੁੰਦਲੀ ਧੁੰਦਲੀ/ ਆਪਣੀ ਆਪਣੀ / ਛਾਂ ਨੂੰ ਆਪੇ ਚੁੰਮੀ ਜਾਵਣ*
*ਤੇ ਆਪਣੀ ਹੀ/ ਆਪੇ ਦੀ ਪਰਿਕਰਮਾ ਕਰਦੇ ਕਰਦੇ/ ਘੁੰਮੀ ਜਾਵਣ*
*ਪਉਣ ਸੁਗੰਧੀਆਂ/ ਸੁੰਘੀ ਜਾਵਣ*
*ਮੈਨੂੰ ਹਮੇਸ਼ ਹੀ/ ਟੁੰਬੀ ਜਾਵਣ*

*ਹਰ ਵਾਰੀ ਹੀ ਤੂੰ ਜਦ ਵੀ ਮਿਲਿਆ*
*ਮੈਨੂੰ ਲਗਦੈ ਮੇਰੇ ਅੰਦਰੋਂ ਉੱਠਣ ਲੱਗੀ ਹੈ ਖੁਸ਼ਬੋਈ*
*ਤੇ ਮੈਨੂੰ ਆਖੇ ਤੇਰੇ ਅੰਦਰ ਲਾਜ਼ਮੀ ਕੋਈ*
*ਨਵਾਂ ਨਵਾਂ ਹੈ ਫੁੱਲ ਖਿਲਿਆ।*

*ਹਰ ਮਿਹਤਨਕਸ਼ ਨੂੰ ਖਬਰ ਕਰੋ/ ਹੁਣ ਹੋਰ ਨਾ ਬਹੁਤਾ ਸਬਰ ਕਰੋ*
*ਗਦਰ ਕਰੋ ਬਸ ਗਦਰ ਕਰੋ/ ਹੁਣ ਹੋਰ ਨਾ ਅਗਰ ਮਗਰ ਕਰੋ*
*ਨਹੀਂ ਤਾਂ ਸਾਡੀਆਂ ਨਸਲਾਂ ਹੀ/ ਸਾਡੇ 'ਤੇ ਉਂਗਲ ਕਰਨਗੀਆਂ*
*ਇਹੀ ਨੇ ਰੁੱਤਾਂ ਲੜਨ ਦੀਆਂ/ ਤਾਣ ਕੇ ਸੀਨੇ ਖੜਨ ਦੀਆਂ*
*ਜਾਬਰ ਨੂੰ ਸੰਘੀਓਂ ਫੜਨ ਦੀਆਂ।*

ਇਹ ਸਰੋਦੀ ਕਵਿਤਾ ਸਰਲਤਾ ਨੂੰ ਪਰਨਾਈ ਹੋਈ ਹੈ। ਸਰਲਤਾ ਕਵਿਤਾ ਦਾ ਮੀਰੀ ਗੁਣ ਮੰਨਿਆ ਜਾਂਦਾ ਹੈ। ਕਵੀ ਇਸ ਗੁਣ ਦਾ ਜੰਗਬਾਜ਼ ਨੂੰ ਸੰਬੋਧਨ ਹੁੰਦਿਆਂ ਵੀ ਪੱਲਾ ਨਹੀਂ ਛੱਡਦਾ। ਆਪਣੀਆਂ ਆਸਾਂ ਦਾ ਬਿੰਦੂ ਕੱਲ੍ਹ ਦੇ ਬੱਚੇ ਨੂੰ ਬਣਾ ਕੇ ਕਹਿੰਦਾ ਹੈ:



*ਪਰ ਕੱਲ੍ਹ ਦਾ ਬੱਚਾ ਲਾਜ਼ਮ ਇਕ ਦਿਨ*
*ਆਪਣੇ ਲੰਮੇ ਨਾਜ਼ੁਕ ਹੱਥੀਂ*
*ਤੋਪਾਂ ਬੰਦੂਕਾਂ ਦੀਆਂ ਬੈਰਲਾਂ ਅੰਦਰ*
*ਖਿੜੇ ਹੋਏ ਫੁੱਲ ਤੁੰਨ ਦੇਵੇਗਾ*
*ਅੰਬਰਾਂ 'ਤੇ ਵਰ੍ਹਦੇ ਬੰਬਾਂ ਦੀਆਂ ਗਰਜਣਾਂ ਨੂੰ*
*ਲਾਜ਼ਮੀ ਇਕ ਦਿਨ ਕਰ ਸੁੰਨ ਦੇਵੇਗਾ*

ਇਸ ਆਸ਼ਾਵਾਦੀ ਸੁਰ ਨੂੰ ਯੋਧ ਸਿੰਘ ਅੰਤਰਮੁਖੀ ਸੁਰ ਵਿਚ ਪੇਸ਼ ਕਰਦੇ ਸਮੇਂ ਵੀ ਸੰਭਾਵਨੀ ਰੁਚੀ ਨੂੰ ਹਿੱਕ ਨਾਲ ਲਾਈ ਰੱਖਦਾ ਹੈ:

*ਮੈਂ ਇਕ ਲੂਲ੍ਹਾ ਅੰਗ ਵਿਹੂਣਾ*
*ਅਨੇਕਾਂ ਪੱਖਾਂ ਤੋਂ ਬੜਾ ਹੀ ਊਣਾ*
*ਆਪਣੀ ਪਿੱਠ 'ਤੇ ਧਰ ਕੇ ਕੁੱਲ ਅੰਬਰਾਂ ਦੇ ਅੰਬਰ*
*ਚੰਦਾਂ ਤਾਰਿਆਂ ਸੂਰਜਾਂ ਦਾ ਅਸੀਮ ਅਡੰਬਰ*
*ਆਪਣੇ ਤਨ ਦੀਆਂ ਲੰਘ ਦਹਿਲੀਜ਼ਾਂ*
*ਉਤਰ ਜਾਣਾ ਚਾਹਾਂ ਆਪਣੇ ਧੁਰ ਅੰਦਰ*

ਯੋਧ ਸਿੰਘ ਅੱਧੀ ਸਦੀ ਮਾਰਕਸਵਾਦੀ ਚਿੰਤਨ ਤੇ ਅਮਲ ਦੇ ਨਾਲ ਜੁੜੇ ਰਹਿੰਦਿਆਂ ਇਕ ਲੰਮਾ ਸਮਾਂ ਅਧਿਆਪਨ ਕਾਰਜ ਵੀ ਕਰਦਾ ਰਿਹਾ ਹੈ। ਨਿਸਚੇ ਹੀ ਉਸਦੀ ਕਵਿਤਾ ਵਿਚ ਤਰਕ, ਨਸੀਹਤ ਤੇ ਸੰਬੋਧਨੀ ਸੁਰ ਪ੍ਰਧਾਨ ਹੈ। ਨਿੱਜ ਤੋਂ ਬ੍ਰਹਿਮੰਡ ਤਕ ਦਾ ਸਫਰ ਉਸਦਾ ਕੁਦਰਤੀ ਵਰਤਾਰਾ। ਇਹ ਵਰਤਾਰਾ ਉਸਦੀ ਸਮੁੱਚੀ ਕਵਿਤਾ ਵਿਚ ਪ੍ਰਧਾਨ ਹੈ:

*ਇਹ ਧਰਤ ਮੇਰਾ ਵਾਹਣ ਪਿਆਰਾ*
*ਇਹ ਧਰਤ ਮੇਰਾ ਹਾਣੀ ਪਿਆਰਾ*
*ਮਾਨਵ ਅਤੇ ਮੁਸ਼ੱਕਤ ਦਾ ਹੈ ਨਾਲ ਧਰਤ ਦੇ ਆਦਿ ਖਾਤਾ*
*ਜਿਸਦੇ ਕਾਰਨ ਹੋਂਦ ਦਾ ਮੂਲ, ਮੌਲਣ ਵਿਗਸਣ ਜਾਏ ਪਛਾਤਾ*
*ਇਸਦੇ ਸੰਗ ਹੀ ਰਹਿਣਾ ਲਾਜ਼ਮ, ਇਸਦੇ ਸੰਗ ਹੀ ਖਹਿਣਾ ਲਾਜ਼ਮ*
*ਥੀਵੇ ਹੋਰ ਅੱਗੇ ਵਿਗਸੀਵੇ ਹਾਣ ਪਿਆਰਾ ਵਾਹਣ ਪਿਆਰਾ*

ਕਵੀ ਦਾ ਇਹ ਪਾਸਾਰਾ ਤੇ ਵਰਤਾਰਾ ਕਵਿਤਾ ਦੀ ਕਿਸੇ ਵੀ ਵਿਧਾ ਨੂੰ ਅਪਣਾਉਂਦਿਆਂ ਹਾਜ਼ਰ ਨਾਜ਼ਰ ਰਹਿੰਦਾ ਹੈ। ਇਸਦੀ ਪੁਸ਼ਟੀ ਲਈ ਕਾਫੀਆ ਤੇ ਰਦੀਫ ਦੇ ਬੰਧਨਾਂ ਤੋਂ ਬੇਖਬਰ ਤੇ ਬੇਪਰਵਾਹ ਉਸਦੀ ਇਕ ਗ਼ਜ਼ਲ ਦੇ ਕੁਝ ਸ਼ਿਅਰਾਂ ਦਾ ਪ੍ਰਮਾਣ ਦੇਣਾ ਕਾਫੀ ਹੋਵੇਗਾ:

*ਜ਼ਿੰਦਗੀ ਤਾਂ ਰਹੀ ਆਪਣੀ ਹਾਰਾਂ ਦਾ ਲੰਮਾ ਸਿਲਸਿਲਾ*
*ਫਿਰ ਵੀ ਲੜਦੇ ਰਹਿਣ ਦੇ ਇਕਰਾਰਾਂ ਦਾ ਲੰਮਾ ਸਿਲਸਿਲਾ*
*ਪਛਦੇ ਹੋ ਹੁੰਦੀ ਵਫਾ ਆਖਰ ਮੁਰਾਦ ਕੀ?*
*ਲੋਕਾਂ ਲਈ ਜੀਣ ਮਰਨ ਦੇ ਇਕਰਾਰਾਂ ਦਾ ਲੰਮਾ ਸਿਲਸਿਲਾ*
*ਜ਼ਿੰਦਗੀ ਦੇ ਤੁਖਮ ਨੇ ਤਾਂ ਤੁਰੇ ਹੀ ਰਹਿਣਾ ਰਵਾਂ ਰਵਾਂ*
*ਅਸੀਮ ਅੰਬਰ ਸੂਰਜਾਂ ਸੰਗ ਯਾਰਾਂ ਦਾ ਲੰਮਾ ਸਿਲਸਿਲਾ*
*ਗੂੰਗੀ ਨਹੀਂ ਧਰਤੀ ਇਸਦੀ ਆਪਣੀ ਹੀ ਇਕ ਜ਼ੁਬਾਂ*
*ਹਰ ਸਿਤਮ ਸਹਿ ਕੇ ਵੀ ਗੁਲੋ ਗੁਲਜ਼ਾਰਾਂ ਦਾ ਲੰਮਾ ਸਿਲਸਿਲਾ*

ਭਲੇ ਸਮਿਆਂ ਵਿਚ ਸ਼ਾਇਰ ਲੋਕ ਉਸਤਾਦ ਧਾਰ ਲਿਆ ਕਰਦੇ ਸਨ। ਕਈ ਵਾਰੀ ਉਹ ਕਵੀ ਉਸਤਾਦੀ ਟਿੱਪਣੀਆਂ ਤੋਂ ਸੇਧਾਂ ਲੈ ਕੇ ਆਪਣੀ ਬਹੁਤ ਸਾਰੀ ਰਚਨਾ ਆਪਣੇ ਦੀਵਾਨ ਤੋਂ ਬਾਹਰ ਰੱਖ ਲੈਂਦੇ ਸਨ। ਮਿਰਜ਼ਾ ਗ਼ਾਲਿਬ ਨੇ ਏਸੇ ਪ੍ਰਥਾ ਅਧੀਨ, ਆਪਣਾ ਦੀਵਾਨ ਪੇਸ਼ ਕਰਨ ਤੋਂ ਪਹਿਲਾਂ ਇਕ ਤਿਹਾਈ ਤੋਂ ਵੱਧ ਸ਼ਿਅਰ ਤਿਆਗ ਛੱਡੇ ਸਨ। ਗਜ਼ਲਗੋਈ ਉਂਝ ਵੀ ਔਖਾ ਕੰਮ ਹੈ। ਯੋਧ ਸਿੰਘ ਨੇ 'ਜਗਤਾਰ ਦੇ ਵਿਛੋੜੇ 'ਤੇ' ਉਸਨੂੰ ਅਦਬੀ ਅਲਵਿਦਾ ਕਹੀ ਹੈ ਪਰ

ਜੀਉਂਦੇ ਜੀਅ ਉਸਦੀ ਉਸਤਾਦੀ ਨਹੀਂ ਪ੍ਰਵਾਨੀ ਜਾਪਦੀ। ਰਾਜਨੀਤੀਵਾਨ ਅਜਿਹਾ ਕਰਦੇ ਵੀ ਨਹੀਂ। ਇਹੀ ਉਹਨਾਂ ਦੀ ਸੀਮਾ ਹੁੰਦੀ ਹੈ ਤੇ ਇਹੀ ਸੰਭਾਵਨਾ। ਉਪਰੋਕਤ ਹਵਾਲਾ ਕਵਿਤਾ ਵਿਚ ਉਸਦੀ ਸਮੁੱਚੀ ਪਹੁੰਚ ਦੀ ਪੁਸ਼ਟੀ ਕਰਦਾ ਹੈ।

ਮੈਂ ਖੁਸ਼ ਹਾਂ ਕਿ ਯੋਧ ਸਿੰਘ ਨੇ ਆਪਣੀ ਉਮਰਾ ਦੇ ਸਨਿਆਸ ਆਸ਼ਰਮ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਆਪਣੇ ਜੀਵਨ ਦੇ ਪਹਿਲੇ ਤਿੰਨ ਆਸ਼ਰਮਾਂ ਦਾ ਨਿਚੋੜ 'ਬੁੱਧ ਉਚਰੇ ਹੁਣ ਯੁੱਧੰ ਸ਼ਰਣੰ' (ਪੰਨੇ 108, ਮੁੱਲ 100 ਰੁਪਏ, ਜੀਨੀਅਸ ਗ੍ਰਾਫਿਕਸ, ਚੰਡੀਗੜ੍ਹ) ਵਿਚ ਪਰੋਅ ਛੱਡਿਆ। ਬੁੱਧ ਤੇ ਚਿੰਤਕ ਨਾਮਕਰਣ ਵਾਲੇ ਇਸ ਮੂਲੋਂ ਨਿਵੇਕਲੇ ਕਾਵਿ ਸੰਗ੍ਰਹਿ ਦਾ ਸਵਾਗਤ ਕਰਨਾ ਬਣਦਾ ਹੈ। ਜੇ ਇਸ ਵਿਚਲੀ ਕਵਿਤਾ ਆਪਣੀ ਉਂਗਲੀ ਛੁਡਾਉਣ ਦਾ ਯਤਨ ਵੀ ਕਰੇ ਤਾਂ ਵੀ ਉਂਗਲੀ ਨਾ ਛੱਡਣਾ।

-ਗੁਲਜ਼ਾਰ ਸਿੰਘ ਸੰਧੂ

## ਸ਼ਬਦਾਂ ਦੇ ਮੌਸਮ (ਕਾਵਿ ਸੰਗ੍ਰਹਿ) ਮਨਜੀਤ ਮੀਤ

'ਸ਼ਬਦਾਂ ਦੇ ਮੌਸਮ' (ਪੰਨੇ 487, ਮੁੱਲ 550/-, ਨੈਸ਼ਨਲ ਬੁੱਕ ਸ਼ਾਪ, ਦਿੱਲੀ) ਵਿਚ ਕੈਨੇਡੀਅਨ ਪੰਜਾਬੀ ਸ਼ਾਇਰ ਮਨਜੀਤ ਮੀਤ ਨੇ ਆਪਣੀ ਸਮੁੱਚੀ ਕਵਿਤਾ ਨੂੰ ਇਕੋ ਜਿਲਦ ਵਿਚ ਪਾਠਕਾਂ ਲਈ ਪਰੋਸਿਆ ਹੈ। ਸਮੇਂ ਸਮੇਂ ਉੱਤੇ ਪ੍ਰਕਾਸ਼ਤ ਉਸਦੀਆਂ ਪੰਜ ਕਾਵਿ ਪੁਸਤਕਾਂ- 'ਨਿਖੰਭੜੇ' 1983, 'ਸਵਾਲੀਆ ਨਿਸ਼ਾਨ' 1990, 'ਲੱਕੜ ਦੇ ਘੋੜੇ' 2002, 'ਕੰਕਰ ਤੇ ਗੁਲਦਾਨ' 2008 ਅਤੇ 'ਨੰਗੇ ਪੈਰੀਂ ਪੌਣ' 2009 ਵਿਚੋਂ ਪਹਿਲੀਆਂ ਚਾਰ ਇਸ ਦੀਵਾਨ ਵਿਚ ਸ਼ਾਮਲ ਹਨ। ਲੁਧਿਆਣਾ ਜ਼ਿਲ੍ਹੇ ਦੇ ਪਿੰਡ ਸ਼ੇਖੂਪੁਰਾ ਤੋਂ ਸੱਤਰਵਿਆਂ ਵਿਚ ਕੈਨੇਡਾ ਜਾ ਵਸਿਆ ਇਹ ਕਵੀ ਪੰਜਾਬ ਵਿਚ ਬਿਤਾਏ ਮੁੱਢਲੇ ਵੀਹ ਕੁ ਵਰ੍ਹਿਆਂ ਨਾਲੋਂ ਲਗਪਗ ਦੁੱਗਣਾ ਅਰਸਾ ਹੁਣ ਤਕ ਵਿਦੇਸ਼ੀ ਧਰਤੀ ਉੱਤੇ ਗੁਜ਼ਾਰ ਚੁੱਕਾ ਹੈ। ਇਹ ਉਸਦੀ ਜੰਮਣ ਭੋਇੰ ਦਾ ਮੋਹ ਹੀ ਹੋਵੇਗਾ ਜਿਸਨੇ ਉਸਦੇ ਮਨੋਂ ਉੱਠੇ ਵਲਵਲਿਆਂ ਨੂੰ ਅਜੇ ਵੀ ਆਪਣੀ ਮਾਂ-ਬੋਲੀ ਵਿਚ ਹੀ ਪ੍ਰਗਟਾਉਣ ਲਈ ਮਜਬੂਰ ਕੀਤਾ। ਤਾਂ ਹੀ ਉੱਤਰੀ ਅਮਰੀਕਾ ਦੇ ਸਮਰੱਥ ਪੰਜਾਬੀ ਸ਼ਾਇਰਾਂ ਵਿਚ ਉਸਦਾ ਜ਼ਿਕਰਯੋਗ ਸਥਾਨ ਹੈ। ਉਪਰੋਕਤ ਚਹੁੰਆਂ ਕਾਵਿ-ਖੰਡਾਂ ਨੂੰ ਜੇ ਪਹਿਲੇ ਛਪਣ-ਸਾਲਾਂ ਦੀ ਤਰਤੀਬ ਅਨੁਸਾਰ ਵਾਚੀਏ ਤਾਂ ਇਕੱਲਾ-ਇਕੱਲਾ ਭਾਗ ਉਸਦੀ ਕਾਵਿ-ਸਿਰਜਣਾ ਤੇ ਬੌਧਿਕ ਵਿਕਾਸ ਦੇ ਚਾਰ ਵੱਖੋ ਵੱਖਰੇ ਪੜਾਵਾਂ ਜਾਂ ਸ਼ਬਦ ਉਚਾਰਨ ਦੀਆਂ ਚਾਰ ਰੁੱਤਾਂ ਨੂੰ ਦਰਸਾਉਂਦਾ ਹੈ।

'ਨਿਖੰਭੜੇ' ਵਿਚ ਖੰਭਾਂ-ਰਹਿਤ, ਮੂਲੋਂ ਨਿਰਾਸ ਪਰਵਾਸੀ ਮਨ ਆਪਣੀ ਜੰਮਣ ਭੂਮੀ, ਪਰੰਪਰਾ ਅਤੇ ਸੰਸਕਾਰਾਂ ਨਾਲੋਂ ਤਾਜ਼ਾ ਟੁੱਟਿਆ-ਲੜਖੜਾਉਂਦਾ ਮਹਿਸੂਸ ਕਰਦਾ ਹੈ। 'ਸਵਾਲੀਆ ਨਿਸ਼ਾਨ' ਵਿਚ ਕੁਝ ਸਾਵਾਂ ਹੋਇਆ, ਜ਼ਿੰਦਗੀ ਨਾਲ ਸੰਬੰਧਤ ਕੁਝ ਮਹੱਤਵਪੂਰਨ ਸਵਾਲਾਂ ਨੂੰ ਸੰਬੋਧਤ ਹੁੰਦਾ, ਹੱਲ ਵੀ ਢੂੰਡਦਾ ਪ੍ਰਤੀਤ ਹੁੰਦਾ ਹੈ। ਉਸਦੇ ਪ੍ਰੇਰਨਾ ਸਰੋਤ ਤੇ ਸਰਬਾਂਗੀ ਸਾਹਿਤਕਾਰ ਰਵਿੰਦਰ ਰਵੀ ਅਨੁਸਾਰ, 'ਲੱਕੜ ਦੇ ਘੋੜੇ' ਵਿਚ ਉਹ ਪੱਛਮ ਦੀ ਜ਼ਿੰਦਗੀ ਨੂੰ ਪੂਰਾ ਭਿੱਜ ਕੇ ਜਿਉਂਦਾ, ਕਿਸੇ ਹੇਰਵੇ ਜਾਂ ਉਦਰੇਵੇਂ ਦਾ ਸ਼ਿਕਾਰ ਨਹੀਂ, ਸਗੋਂ ਵਿਸ਼ਵੀਕਰਨ ਦੇ ਪ੍ਰਸੰਗਾਂ ਨੂੰ ਦਾਰਸ਼ਨਿਕ ਰੂਪ ਵਿਚ ਪੇਸ਼ ਕਰਦਾ, ਚੇਤਨਾ ਦੀਆਂ ਅਨੇਕ ਤਹਿਆਂ ਫਰੋਲਦਾ ਹੈ। 'ਕੰਕਰ ਤੇ ਗੁਲਦਾਨ' ਵਿਚ ਜਿੱਥੇ ਸੰਕਲਪ ਕਾਵਿ ਦੇ ਉੱਤਮ ਨਮੂਨੇ ਦ੍ਰਿਸ਼ਟੀਗੋਚਰ ਹੁੰਦੇ ਹਨ, ਉੱਥੇ ਇਹਨਾਂ ਕਵਿਤਾਵਾਂ ਰਾਹੀਂ ਮਨਜੀਤ ਮੀਤ ਨੇ ਨਵੇਂ ਬਿੰਬ ਵਿਧਾਨ ਤੇ ਨਿਵੇਕਲੀ ਸ਼ੈਲੀ ਪੱਖੋਂ ਆਪਣੀ ਵਿਲੱਖਣਤਾ ਵੀ ਕਾਇਮ ਕੀਤੀ ਹੈ। ਇਹ ਉਸ ਅੱਜੋਕੇ ਮਨੁੱਖ ਦੀ ਵਿਥਿਆ ਹੈ ਜਿਹੜਾ ਅੱਜ ਦੇ ਗ਼ੈਰ ਮਨੁੱਖੀ ਢੰਗ ਨਾਲ ਬਦਲ ਰਹੇ ਸੰਸਾਰ ਵਿਚ ਵਿਚਰ ਰਿਹਾ, ਕੰਕਰ ਕੰਕਰ ਟੁੱਟ-ਤਿੜਕ ਕੇ ਆਪਣੇ ਅੰਦਰ-ਬਾਹਰ ਬਿਖਰ ਚੁੱਕਾ ਹੈ। ਇਹ ਡਾਵਾਂਡੋਲ ਮਨੁੱਖ ਇਕੋ ਸਮੇਂ ਕਿਸੇ ਦਾ ਮਿੱਤਰ ਹੈ ਤੇ ਕਿਸੇ ਦਾ ਦੁਸ਼ਮਣ। ਇਹ ਅਸਲ ਵੀ ਹੈ ਅਤੇ ਨਕਲ ਵੀ। ਇਸਦੇ ਸੱਚ ਦੇ ਨਾਲੋ ਨਾਲ ਇਹਦਾ



ਝੂਠ ਵੀ ਵਿਚਰਦਾ ਹੈ। ਜੀਵਨ ਰੂਪੀ ਸਜਾਵਟੀ ਗੁਲਦਾਨ ਨੂੰ ਤਾਂ ਪਦਾਰਥਵਾਦ ਨੇ ਕੀਚਰ-ਕੀਚਰ ਕਰ ਦਿੱਤਾ ਹੈ। ਇਸ ਵਿਚੋਂ ਖਿੰਡੇ-ਖਿੱਲਰੇ ਫੁੱਲ ਆਪਣੇ ਮੂਲ ਨਾਲੋਂ ਟੁੱਟੇ, ਥੋੜ-ਚਿਰੇ ਸੋਹਜ ਦਾ ਪ੍ਰਕਾਸ਼ ਹਨ।

ਇਸ ਅੰਦਰੂਨੀ ਤੇ ਬਾਹਰੀ ਟੁੱਟ-ਭੱਜ ਕਾਰਨ ਇਹ ਖੋਖਲਾ ਮਨੁੱਖ ਅੱਜ ਭੀੜ ਵਿਚ ਇਕੱਲਾ ਹੈ, ਸਵੈ-ਹੀਣ ਹੋਇਆ ਬੇਅਰਥ ਭਟਕ ਰਿਹਾ ਹੈ:

*ਸੁਬਹ ਉੱਠਦਾ ਹਾਂ, ਤਾਂ ਕਾਫਲੇ ਸੰਗ ਤੁਰ ਪੈਂਦਾ ਹਾਂ*
*ਕਾਫਲਾ ਮੈਥੋਂ ਅਜਨਬੀ ਹੈ, ਮੈਂ ਕਾਫਲੇ ਤੋਂ ਅਜਨਬੀ*

ਉਹ ਕਿਸੇ ਉੱਜੜੇ ਰੁੱਖ ਵਰਗਾ ਹੈ ਜਿਹੜਾ ਸਭ ਕੁਝ ਦੇਖਦਾ-ਸਹਿੰਦਾ ਪੱਤਾ-ਪੱਤਾ ਕਰਕੇ ਕਿਰ ਜਾਂਦਾ ਹੈ। ਵਰਤਮਾਨ ਖਪਤ-ਸਭਿਆਚਾਰ ਨੇ ਉਸਨੂੰ ਮਹਿਜ਼ ਇਕ ਵਸਤੂ ਬਣਾ ਕੇ ਰੱਖ ਦਿੱਤਾ ਹੈ:

*ਅਸੀਂ ਸਰਕਸ ਦੀ ਚੰਡੋਲ 'ਚ ਘੁੰਮਦੇ, ਲੱਕੜ ਦੇ ਘੋੜੇ ਹਾਂ*
*ਕਈ ਵਾਰ ਕੀ ਬਹੁਤ ਵਾਰ, ਚੇਤੰਨ ਅਰਥਾਂ ਦੇ ਸਵਾਰਾਂ ਬਿਨ*
*ਉਂਜ ਹੀ ਦਿਸ਼ਾਹੀਣ ਦੌੜਦੇ ਰਹਿੰਦੇ ਹਾਂ*
*ਅਸੀਂ ਜੋ ਕੁਝ ਵੀ ਹਾਂ, ਦਰਅਸਲ ਨਹੀਂ ਹਾਂ*

'ਨਿਖੰਭੜੇ' ਵਿਚ ਰੁਮਾਂਸ ਹੈ, ਵਿਛੋੜੇ ਤੋਂ ਬਾਅਦ ਨਿਰਾਸ਼ਾ ਹੈ, ਮਾਨਸਿਕ ਤੇ ਭਾਵੁਕ ਇਕੱਲਤਾ ਹੈ। 'ਸਵਾਲੀਆ ਨਿਸ਼ਾਨ' ਵਿਚ ਮੀਤ ਟਿੱਬਾਂ-ਖੂਹਾਂ, ਰੋਹੀ ਬੀਆਬਾਨਾਂ, ਬੋਹੜਾਂ, ਕੱਲਰ ਦੇ ਸੱਪਾਂ ਤੋਂ ਸਿੱਧਾ ਪਰਵਾਸ ਦੀਆਂ ਗਰਭਵਤੀ ਸਿੱਪੀਆਂ, ਕਿਸ਼ਤੀਆਂ, ਮਲਾਹਾਂ, ਸਮੁੰਦਰਾਂ ਨੂੰ ਮੁਖ਼ਾਤਬ ਹੈ। ਮਨੁੱਖ ਦੀ ਹਾਲਤ ਪਤੰਗ ਉਡਾਉਣ ਵਾਲੇ ਉਸ ਬੱਚੇ ਵਰਗੀ ਹੈ ਜਿਸਦੇ ਹੱਥ ਵਿਚ ਕੇਵਲ ਡੋਰ ਹੀ ਬਚੀ ਰਹਿ ਜਾਂਦੀ ਹੈ, ਪਤੰਗ ਗੁਆਚ ਚੁੱਕੀ ਹੈ। ਇੰਝ ਮਨੁੱਖ ਵੱਲੋਂ ਅਸੰਭਵ ਨੂੰ ਫੜਨ ਦੀ ਪਰਿਭਾਸ਼ਾ ਵੀ ਫਜ਼ੂਲ ਜਾਪਦੀ ਹੈ:

*ਉਹ ਜੋ ਲੜ ਰਿਹਾ ਹੈ*
*ਉੱਡਦੇ ਪੰਛੀਆਂ ਦੇ ਪਰਛਾਵੇਂ ਨੇ*
*ਜੋ ਉਹ ਫੜ ਰਿਹਾ ਹੈ*

ਸਾਨੂੰ ਭਾਰਤ ਵਿਚ ਰਹਿੰਦਿਆਂ ਕਿਸੇ ਹੱਦ ਤਕ ਅਜੇ ਵੀ ਸਮੂਹਕ ਜ਼ਿੰਦਗੀ ਜਿਉਂਦਿਆਂ ਨੂੰ ਪਰਦੇਸਾਂ ਦੀ ਨਿੱਜਵਾਦੀ ਜ਼ਿੰਦਗੀ ਦਾ ਅਜਿਹਾ ਦ੍ਰਿਸ਼ਟ ਤਲਿੱਸਮ ਆਪਣੇ ਵੱਲ ਆਕਰਸ਼ਤ ਕਰਦਾ ਹੈ ਪਰ ਉਸ ਜੀਵਨ ਵਿਚ ਪੂਰੀ ਤਰ੍ਹਾਂ ਖੱਚਤ ਹੋ ਚੁੱਕੇ "ਚਿੱਬ-ਖੜਿੱਬੇ ਮਨਾਂ" ਵਾਲੇ ਬੰਦਿਆਂ ਨੂੰ ਅਜੀਬ ਪਸ਼ਚਾਤਾਪ ਜਿਹਾ ਵੀ ਹਰ ਵਕਤ ਹੰਢਾਉਣਾ ਪੈਂਦਾ ਹੈ:

*ਸੁੰਨ ਮਸਾਣ ਨੇ ਰਾਹਵਾਂ ਅੜੀਏ, ਨਾ ਪਿੱਪਲ ਨਾ ਤੀਆਂ...*
*ਨਾਜ਼ੁਕ ਜ਼ਿੰਦਗੀ ਮਹਿੰਗੀ ਭਟਕਣ, ਜਿਵੇਂ ਰਿਜ਼ਕ ਨੂੰ ਢੋਰਾ*
*ਪਾ ਕੇ ਵੀ ਨਾ ਪਾਇਆ ਕੁਝ ਵੀ, ਉਮਰੋਂ ਲੰਬਾ ਝੋਰਾ*

ਪਰਵਾਸ ਦੀ ਚਿੱਟੀ ਧੁੰਦ ਤੋਂ ਪਾਰ ਵੀ "ਮੋਈ ਮੋਈ ਹਵਾ" ਹੈ। ਦੋਜ਼ਖ ਹੈ। ਭਾਵ-ਰਹਿਤ ਮਸ਼ੀਨੀ ਜੀਵਨ ਹੈ। ਪਰਵਾਸੀਆਂ ਲਈ ਤਾਂ ਪਿੱਛੇ ਰਹਿ ਗਈ ਜ਼ਿੰਦਗੀ ਵਿਚੋਂ ਵੀ ਆਪਣਾ ਕੁਝ ਵੀ ਸਲਾਮਤ ਬਚਿਆ ਨਹੀਂ ਦਿਸਦਾ, ਹਰ ਤਰਫ਼ ਬੇਗ਼ਾਨਗੀ ਦਾ ਆਲਮ ਹੈ:

*ਮੇਰੇ ਘਰ ਦੀਆਂ ਸਭ ਦੀਵਾਰਾਂ, ਚੁੱਪ ਚੁਪੀਤੇ ਤਿੜਕ ਰਹੀਆਂ ਨੇ*
*ਮੈਨੂੰ ਮੇਰੀ ਮਿੱਟੀ ਤੋਂ ਬੇਦਖ਼ਲ ਅੱਜ ਕਰਕੇ*
*ਬਾਪੂ ਘਰ ਦੀ ਦਹਿਲੀਜ਼ 'ਤੇ*
*ਆਪਣੇ ਹੱਥਾਂ ਵਿਚ ਡੰਗੋਰੀ ਦੀ ਥਾਂਵੇਂ ਦੁਨਾਲ ਫੜੀ ਬੈਠਾ ਹੈ*

ਇਸ ਲਈ ਪਿਛਾਂਹ ਪਰਤਣ ਵਿਚ ਵੀ ਕੋਈ ਤਰਕ ਨਹੀਂ ਕਿਉਂਕਿ:

*ਪੂਰਨ ਪੂਰਨ ਕਰਦੀਆਂ ਪਿੱਛੇ, ਅੰਨ੍ਹੀਆਂ ਹੋ ਗੀਆਂ ਮਾਵਾਂ*
*ਲੱਭਦੇ ਲੱਭਦੇ ਬਾਬਲ ਮੁੱਕ ਗਏ, ਧੀਆਂ ਦਾ ਪਰਛਾਵਾਂ*
*ਹੁਣ ਤਲੀਆਂ 'ਤੇ ਲੱਗਣੀ ਨਾ ਹੀ, ਉਸ ਸਰਘੀ ਦੀ ਲਾਲੀ*
*ਪੁੱਤ-ਧੀਆਂ ਨੂੰ ਆਖ ਅਲਵਿਦਾ, ਹੁਣ ਪਰਤਣ ਕਿਵੇਂ ਸਵਾਲੀ*

ਇੰਝ ਪੱਛਮੀ ਜੀਵਨ ਵਿਚ ਭਿੱਜ ਕੇ ਜਿਊਣਾ ਹੀ ਹਰੇਕ ਵਿਅਕਤੀ ਦੀ ਹੋਣੀ ਹੈ-"ਜਲਾਵਤਣ" ਰਹਿ ਕੇ "ਮਾਨਸਿਕ ਮਟਮੈਲੀ" ਧੁੰਦ ਵਿਚ ਗੁਆਚ ਜਾਣਾ ਹੀ ਜੀਵਨ ਹੈ, ਜਿਸ ਵਿਚ ਭੌਤਕ ਪੱਖ ਤੋਂ ਵੀ ਸਾਰਾ ਕੁਝ ਆਦਰਸ਼ਕ ਨਹੀਂ। ਕਈ ਪਾਸੇ ਲੁੱਟ-ਖਸੁੱਟ ਹੈ, ਨਿਰਾ ਸ਼ੋਸ਼ਣ ਹੈ:

*ਸ਼ਾਸਕ ਇਸ ਧਰਤੀ 'ਤੇ, ਹਮੇਸ਼ਾ ਮਸਤ ਰਿਹਾ ਹੈ*
*ਲੋਕਾਂ ਦਾ ਲਹੂ ਪੀ, ਮਦਮਸਤ ਰਿਹਾ ਹੈ*

ਇਸ ਅਕਾਊ-ਥਕਾਊ ਅਤੇ ਖਪਾ ਦੇਣ ਵਾਲੇ ਕਲਚਰ ਦੇ ਪਾਨੀ ਨੂੰ ਰਿੜਕਦਿਆਂ ਮੱਤ ਮੂੜ੍ਹ ਹੋ ਜਾਂਦੀ ਹੈ। ਇਥੇ "ਰਿਸ਼ਤਿਆਂ ਵਿਚ ਨਾ ਸਹਿਜ ਹੈ ਨਾ ਹੀ ਇਕੱਲਤਾ ਵਿਚ ਟਿਕਾਊ"-ਸਰਮਾਏਦਾਰੀ ਸਿਸਟਮ ਵਿਚ ਪੂਰੀ ਤਰ੍ਹਾਂ ਪੁਰਜ਼ਿਆਂ ਵਾਂਗ ਫਿੱਟ ਹੋ ਚੁੱਕੇ ਇਹਨਾਂ ਮਨਾਂ ਵਿਚ ਇਕ ਹੋਰ ਭਾਂਤ ਦਾ ਝੋਰਾ ਵੀ ਸਦਾ ਚਸਕਦਾ ਰਹਿੰਦਾ ਹੈ:

*ਦੂਰ ਦੁਰੇਡੀਂ ਵੱਸਦੇ ਪਰਦੇਸੀ*
*ਜੋ ਘਰਾਂ ਦੇ ਦਰਾਂ ਦੀ ਸਲਾਮਤੀ ਲਈ ਗਏ*
*ਉਮਰਾਂ ਲਈ ਬੇਦਰ ਹੋ ਗਏ*
*ਸਦਾ ਲਈ ਘਰੋਂ ਬੇਘਰ ਹੋ ਗਏ...*
*ਏਹ ਅੱਜ ਦੇ ਰਾਮ ਚੌਦਾਂ ਵਰਸ ਤਾਂ ਕੀ*
*ਉਮਰਾਂ ਦਾ ਬਨਵਾਸ ਹੰਢਾਉਂਦੇ ਨੇ*

ਇਹਨਾਂ ਬੇਸ਼ੱਕ ਬੇਰੁਜ਼ਗਾਰੀ ਤੋਂ ਆਤੁਰ ਹੋ ਕੇ, ਭਵਿੱਖ ਦੀ ਸਲਾਮਤੀ ਲਈ ਜਾਂ ਆਪਣੀ ਅਤ੍ਰਿਪਤ ਅਕਾਂਖਿਆ ਵੱਸ ਵਤਨ ਛੱਡਿਆ ਸੀ ਪਰ ਨਿਰੀ ਪਦਾਰਥਕ ਜ਼ਿੰਦਗੀ ਵੀ ਨਿੱਗਰ ਹੋਣ ਦੀ ਥਾਂ ਖੋਖਲੀ ਹੈ:

*ਬਾਹਰੋਂ ਸਭ ਕੁਝ ਸਾਲਮ ਸਬੂਤ ਲੱਗਦਾ ਹੈ*
*ਅੰਦਰੋਂ ਅੰਦਰੀ ਬੜਾ ਕੁਝ ਟੁੱਟਣ ਲੱਗ ਜਾਂਦਾ ਹੈ*

ਬਾਹਰੀ ਜੀਵਨ ਵੀ ਤਨ ਮਨ ਲਈ ਸੁਖਾਵਾਂ ਨਹੀਂ ਹੈ ਕਿਉਂਕਿ:

*ਬਲਦੇ ਸ਼ਹਿਰ ਵਿਚ ਸ਼ਾਂਤੀ ਕਿੱਥੋਂ ਲੱਭਦੀ ਹੈ*
*ਸ਼ੋਰ-ਸ਼ੋਰੀਲੇ ਬਾਗਾਂ ਵਿਚ ਪੱਤੀ ਪੱਤੀ ਜਲਦੀ ਹੈ*

ਇਥੇ ਰਿਸ਼ਤੇ ਵੀ ਆਏ ਦਿਨ ਤਾਰਿਆਂ ਵਾਂਗ ਟੁੱਟਦੇ ਗ਼ੁਬਾਰਿਆਂ ਵਾਂਗ ਫਟਦੇ ਹਨ। ਅਜਿਹੇ ਪੱਛਮੀ ਮਨੁੱਖ ਦੀ ਮਾਨਸਿਕ ਦਸ਼ਾ ਹੋਰ ਵੀ ਭਿਆਨਕ ਹੋ ਜਾਂਦੀ ਹੈ ਜਦੋਂ ਰਾਜਸੀ ਪੱਖ ਤੋਂ ਵੀ ਸਮੇਂ ਦਾ ਰਾਵਣ ਬੜਾ ਜ਼ਾਲਮ ਤੇ ਨਿਰਦਈ ਬਣ ਜਾਂਦਾ ਹੈ:

*ਸਟੇਟ ਦੇ ਪਾਲਤੂ ਕੁੱਤੇ, ਚੁੱਪ-ਚਾਪ ਵੱਢਦੇ ਵੀ ਨੇ*
*ਤੇ ਬੜੇ ਸਲੀਕੇ ਨਾਲ, ਮਾਫ ਕਰਨਾ ਵੀ ਕਹਿੰਦੇ ਨੇ*

ਅਫ਼ਸਰਸ਼ਾਹੀ ਦੀਆਂ ਇਹਨਾਂ ਮਨੁੱਖੀ ਮਸ਼ੀਨਾਂ ਵਿਚ ਸਦਭਾਵਨਾ ਨਾਂ ਦੀ ਕੋਈ ਸ਼ੈਅ ਬਕਾਇਆ ਨਹੀਂ। ਕਾਨੂੰਨ ਦੀ ਵਰਦੀ 'ਚ ਫਸੀ ਗਰਦਨ ਵੀ ਕਾਠ ਦੀ ਹੋ ਜਾਂਦੀ ਹੈ। ਓਪਰੀ ਨਜ਼ਰ ਮਾਰਿਆਂ ਬੇਸ਼ੱਕ ਇਹ ਸਾਨੂੰ ਪਦਾਰਥਵਾਦੀ ਪਰਵਾਸੀ ਮਨ ਦੀ ਉਪਭਾਵੁਕਤਾ ਹੀ ਜਾਪੇ ਪਰ ਉਹਨਾਂ ਦੀ ਦੂਜੀ ਪੀਹੜੀ ਵੀ ਅਜੀਬ ਤਰ੍ਹਾਂ ਦਾ ਸੰਤਾਪ ਹੰਢਾਉਂਦੀ ਹੈ:

*ਅਸੀਂ ਬੇਵਤਨੇ ਪੰਛੀਆਂ ਦੇ*
*ਪਰਾਏ ਆਲ੍ਹਣਿਆਂ 'ਚ ਦਿੱਤੇ ਲਾਵਾਰਸ ਆਂਡੇ ਸਾਂ*

ਉਹਨਾਂ ਅੱਗੇ ਸਭਿਆਚਾਰਕ ਪਾੜੇ ਦੀ ਕਾਲੀ ਪਤਝੜ ਸਦਾ ਫੈਲਦੀ ਰਹਿੰਦੀ ਹੈ



ਕਿਉਂਕਿ ਇਹਨਾਂ ਵਿਚੋਂ ਕਈ ਤਾਂ "ਕਿਸੇ ਹੋਰ ਪੂਰਬਲੀ ਧਰਤੀ ਦੇ ਅਰਮਾਨਾਂ ਦੀ ਲਾਗ ਹਨ" ਜਦੋਂ ਕਿ ਦੂਸਰੇ ਕਿਸੇ ਹੋਰ "ਪੱਛਮੀ ਅਸਮਾਨ ਦੇ ਪਿਆਕੜ ਤਾਰੇ ਦੀ ਹਵਸ" ਦੇ ਸ਼ਿਕਾਰ ਨੇ। ਮੀਤ ਲਈ ਇਹ ਸਥਿਤੀ ਪਛਤਾਵੇ ਵਾਲੀ ਨਹੀਂ। ਅਗਲੀ ਪੀਹੜੀ ਦੀ ਏਹੀ ਹੋਣੀ ਹੈ ਕਿਉਂਕਿ ਸੱਤ ਸਮੁੰਦਰ ਪਾਰ ਤੇ ਉਰਾਰ ਜਦੋਂ ਇਕੋ ਜਿਹੇ ਰੁੱਖ ਨਹੀਂ ਉੱਗਦੇ, ਫਲ-ਫੁੱਲ ਨਹੀਂ ਲਗਦੇ ਤਾਂ ਪੱਤਿਆਂ ਦੀ ਹੋਣੀ ਕਿਵੇਂ ਇਕ ਹੋ ਸਕਦੀ ਹੈ। ਇਸ ਲਈ ਪਹਿਲੀ ਪੀਹੜੀ ਵਾਲੇ, ਸੋਚ ਦੇ ਅੰਨ੍ਹਿਆਂ ਨੂੰ ਆਪਣਾ ਅਨਾੜੀਪੁਣਾ ਤਿਆਗਣ ਵਿਚ ਹੀ ਭਲਾ ਹੈ। ਬੇਸ਼ੱਕ ਭਾਵਨਾਵਾਂ ਪੱਖੋਂ ਟੁੱਟ ਚੁੱਕੀਆਂ ਮੂਲੋਂ ਨਿਰਾਸ਼ ਮਾਵਾਂ ਅਤੇ ਕੇਵਲ ਪਸ਼ੂ ਬਿਰਤੀਆਂ ਨੂੰ ਤ੍ਰਿਪਤ ਕਰਨ ਵਿਚ ਰੁੱਝੇ ਅਤ੍ਰਿਪਤ ਬਾਪਾਂ ਦੀ ਅਜਿਹੀ ਸੰਤਾਨ ਪਾਸੋਂ ਜੀਵਨ ਦੇ ਉੱਚੇ-ਸੁੱਚੇ ਮੁੱਲਾਂ ਦੀ ਆਸ ਨਹੀਂ ਰੱਖੀ ਜਾ ਸਕਦੀ।

ਐਪਰ ਇਸ ਨਾਉਮੀਦ ਜ਼ਿੰਦਗੀ ਲਈ ਵੀ ਸ਼ਾਇਰ ਮਨ ਉਮੀਦ ਸਿਰਜਦਾ ਹੈ। ਪਦਾਰਥਵਾਦ ਦੇ ਝੁੰਜਲਾਏ ਇਹਨਾਂ ਬਾਸ਼ਿੰਦਿਆਂ ਨੂੰ ਪੂਰਬ ਦੇ ਬ੍ਰਿਛ 'ਜੰਡ' ਵਰਗੀ ਦਰਵੇਸ਼ੀ ਅਖ਼ਤਿਆਰ ਕਰਨ ਨਾਲ ਹੀ ਕੁਝ ਰਾਹਤ ਮਿਲੇਗੀ। ਜੰਡ ਜੋ ਪੂਰਬ ਦੇ ਜੀਵਨ ਵਿਚਲੇ ਤਿਆਗ-ਭਾਵ, ਹਮਦਰਦੀ, ਮੁਹੱਬਤ ਅਤੇ ਪਰਉਪਕਾਰ ਦਾ ਪ੍ਰਤੀਕ ਹੈ; ਜੰਡ ਜੋ ਤਪਦੇ ਥਲਾਂ ਵਿਚ ਆਪਣੇ ਪੈਰਾਂ 'ਤੇ ਖਲੋ ਕੇ ਆਪਣੀ ਛਾਵੇਂ ਮੋਇਆਂ ਲਈ ਵੀ ਛਾਂ ਵਰਗੇ ਹੰਝੂ ਵਹਾਉਂਦਾ ਹੈ। ਅੱਜੋਕੇ ਮਨੁੱਖ ਨੂੰ "ਵਿਵੇਕੀ ਬਣ ਕੇ ਪ੍ਰਛਾਵਿਆਂ ਦੀ ਭੀੜ ਨੂੰ ਅਲਵਿਦਾ" ਆਖ ਹਰ ਦਿਨ ਨਵਾਂ ਖ਼ੁਆਬ ਅੱਖਾਂ ਵਿਚ ਪਾ ਕੇ ਆਪਣੇ ਆਪੇ ਸੰਗ ਤੁਰਨਾ ਪਵੇਗਾ:

*ਉੱਡਦੇ ਜਾਣਾ ਹੈ ਧਰਮ ਪੰਖੇਰੂਆਂ ਦਾ*
*ਭਾਵੇਂ ਲੱਗੀ ਹੋਵੇ ਅੱਗ ਪਰਾਂ*

ਪਰਵਾਸੀਆਂ ਦੀ ਪਹਿਲੀ ਪੀਹੜੀ ਭਾਵੇਂ ਹੁਣ ਉਦਰੇਵੇਂ ਦਾ ਰੁਦਨ ਨਹੀਂ ਸੁਣਾਉਂਦੀ, ਨਾ ਹੀ ਉਹਨਾਂ ਨੂੰ ਪਰਵਾਸ ਕਰਨ ਬਦਲੇ ਕੋਈ ਪਛਤਾਵਾ ਹੈ। ਐਪਰ ਇਕ ਵਾਰੀ ਆਪਣੇ ਦੇਸ ਪਰਤਣ ਦੀ ਲੋਚਾ ਅਜੇ ਵੀ ਮਰੀ ਨਹੀਂ। ਬੇਸ਼ੱਕ ਇਹ ਵਤਨਾਂ ਵੱਲ ਪੱਕਾ ਮੋੜਾ ਨਹੀਂ ਹੋਵੇਗਾ। ਪੁਰਾਣੀ ਯਾਦ ਨੂੰ ਮਨ ਵਿਚ ਸਲਾਮਤ ਰੱਖਣ ਲਈ, ਪਿਤਾ-ਪੁਰਖੀ ਘਰ ਨੂੰ ਕੁਝ ਸਮਾਂ ਹੋਰ ਖੋਲ਼ੇ ਹੋਣ ਤੋਂ ਬਚਾਉਣ ਲਈ, ਥੰਮ੍ਹੀਆਂ ਦੇ ਕੇ ਵਾਪਸ ਪਰਤ ਆਉਣਾ, ਮਨ ਨੂੰ ਠੁੰਮਣਾ ਦੇਣ ਦੇ ਤੁੱਲ ਹੀ ਹੋਵੇਗਾ:

*ਲਿਖਿਆ ਗੁਆਂਢੀਆਂ ਨੇ ਕੋਨਾ ਫਿੱਸ ਚੱਲਿਆ*
*ਸੁੱਕੀ ਤ੍ਰਿਵੈਣੀ ਤੇਰੀ ਯਾਦ ਵਿਚ ਬੱਲਿਆ*
*ਪਿੱਤਰਾਂ ਦਾ ਰਿਣ ਤਾਂ ਚੁਕਾ ਜਾਹ ਕਦੇ ਭੱਲਿਆ*
*ਅਸੀਂ ਸੁੱਤਿਆਂ ਘਰਾਂ ਨੂੰ ਛੱਡ ਟੁਰ ਆਏ ਸੁਜਰੇ*
*ਡਿਗਦੇ ਘਰਾਂ ਨੂੰ ਚੱਲੋ ਦੇ ਆਈਏ ਆਸਰੇ*

ਇਸ ਭਾਵ-ਪ੍ਰਧਾਨ ਕਾਵਿ ਦੀ ਏਨੀ ਗਹਿਰਾਈ ਦੇ ਬਾਵਜੂਦ ਮੇਰੇ ਅੰਦਰ ਬੈਠਾ ਇਕ ਸਾਧਾਰਨ ਪਾਠਕ, ਜੋ ਹਾਲੇ ਵੀ ਕਵਿਤਾ ਨੂੰ ਮੂਲ ਰੂਪ ਵਿਚ ਇਕ ਗਾਉਣ ਯੋਗ ਵਿਧਾ ਹੀ ਮੰਨਦਾ ਹੈ, ਕਿਤੇ ਕਿਤੇ ਸੰਚਾਰ ਪੱਖ ਤੋਂ ਮਨਜੀਤ ਮੀਤ ਨਾਲੋਂ ਥੋੜ੍ਹਾ ਪਛੜਿਆ ਜ਼ਰੂਰ ਮਹਿਸੂਸ ਕਰਦਾ ਰਿਹਾ ਹੈ, ਚਾਹੇ ਇਸ ਵੱਡ-ਆਕਾਰੀ ਕਾਵਿ-ਪੁਸਤਕ ਅੰਦਰ ਸ਼ੁਮਾਰ ਕਿੰਨੀਆਂ ਹੋਰ ਸਰੋਦੀ ਕਵਿਤਾਵਾਂ ਨੇ ਉਸ ਨੂੰ ਇਸ ਪੱਖ ਤੋਂ ਉੱਕਾ ਨਿਰਾਸ ਵੀ ਨਹੀਂ ਹੋਣ ਦਿੱਤਾ। **-ਅਵਤਾਰ ਸਿੰਘ ਬਿਲਿੰਗ**

## ਐਟਸੈਟਰਾ-4 (ਮੁਲਾਕਾਤਾਂ ਤੇ ਫੁੱਟਕਲ ਲਿਖਤਾਂ) ਰਵਿੰਦਰ ਰਵੀ

ਇਹ ਸਾਹਿਤਕ ਤੱਥ ਹੈ ਕਿ ਪ੍ਰਗਤੀਵਾਦੀ-ਰੋਮਾਂਸਵਾਦੀ ਧਾਰਾ ਆਪਣੀ ਵਿਚਾਰਧਾਰਕ ਜਕੜਬੰਦੀ ਅਤੇ ਮਕਾਨਕੀ ਰੂਪ-ਵਿਧਾਨ ਕਾਰਨ 1960 ਦੇ ਨੇੜੇ ਪੁੱਜ ਕੇ ਜਮੂਦ ਤੇ ਖੜੋਤ ਦਾ ਸ਼ਿਕਾਰ ਹੋ ਗਈ ਸੀ। ਪ੍ਰਯੋਗਸ਼ੀਲ ਲਹਿਰ ਦੇ ਪ੍ਰਵੇਸ਼ ਨਾਲ ਸਾਹਿਤਕਾਰਾਂ ਨੇ ਸਮਕਾਲੀ ਜ਼ਿੰਦਗੀ

ਦੀਆਂ ਨਵੀਨ ਤਬਦੀਲੀਆਂ ਨੂੰ ਆਧੁਨਿਕ ਤੇ ਗਲੋਬਲ ਚੇਤਨਾ ਨਾਲ ਜੋੜ ਕੇ ਸਪਲੀਮੈਂਟ ਕੀਤਾ। ਇਸ ਧਾਰਾ ਨਾਲ ਸਾਹਿਤ ਦੀ 'ਪ੍ਰਗਤੀਵਾਦੀ ਮੂਲਕ' ਮਕਾਨਕੀ ਅਤੇ ਫਾਰਮੂਲਾਬਧ ਪੇਸ਼ਕਾਰੀ ਵਿਚ ਵੀ ਵੱਢ ਪੈਂਦਾ ਹੈ। ਸਾਹਿਤ-ਚਿੰਤਕਾਂ ਤੇ ਆਲੋਚਕਾਂ ਨੇ ਪ੍ਰਯੋਗਸ਼ੀਲ ਲਹਿਰ ਨੂੰ ਪ੍ਰਗਤੀਵਾਦੀ ਸਾਹਿਤ-ਪਰੰਪਰਾ ਦਾ ਅਗਲਾ ਪੜਾਅ ਸਮਝਣ ਨਾਲੋਂ ਇਸਨੂੰ 'ਤਰੱਕੀ ਪਸੰਦ' ਵਿਚਾਰਧਾਰਾ ਦੇ ਵਿਰੋਧ ਵਜੋਂ ਸਮਝਿਆ ਤੇ ਵਿਸਤਾਰਿਆ ਹੈ। ਬੇਸ਼ੱਕ ਕੁਝ ਸਿਧਾਂਤਕ ਦੋਸ਼ਾਂ ਤੇ ਅਖੌਤੀ ਪ੍ਰਯੋਗਾਂ ਦੇ ਕਾਰਨ ਛੇਤੀ ਹੀ ਇਹ ਵਿਚਾਰਧਾਰਾ ਵੀ ਲੀਹੋਂ ਲੱਥ ਜਾਂਦੀ ਹੈ ਪਰ ਸਮਕਾਲ ਦੇ ਵਿਸ਼ਵੀਕਰਨ ਵਾਲੇ ਯੁਗ ਦਾ ਸਾਹਿਤ ਪੜ੍ਹ-ਸਮਝ ਕੇ ਪ੍ਰਯੋਗਸ਼ੀਲ ਕਵਿਤਾ ਦੀ ਅਸਲ ਭਾਵਨਾ ਨਾਲ ਨਿਆਂ ਹੋ ਸਕਦਾ ਹੈ।

ਜਿਹੜੇ ਸਾਹਿਤਕਾਰਾਂ ਨੇ ਪੰਜਾਬੀ ਕਵਿਤਾ ਵਿਚ ਪ੍ਰਗਤੀਵਾਦੀਆਂ ਦੇ ਉੱਚੇ ਬੋਲਾਂ, ਮੈਨੀਫੈਸਟੋ ਮੂਲਕ ਨਾਅਰਿਆਂ ਅਤੇ ਰਚਨਾ-ਪ੍ਰਕਿਰਿਆ ਦੀ ਮਕਾਨਕੀ ਲੋਹ-ਕੈਦ ਨੂੰ ਪ੍ਰਯੋਗਸ਼ੀਲ ਕਾਵਿ-ਧਾਰਾ ਦੇ ਧਰਾਤਲ ਉੱਤੇ ਖੜ੍ਹ ਕੇ ਵੰਗਾਰਿਆ, ਉਹਨਾਂ ਵਿਚ ਰਵਿੰਦਰ ਰਵੀ ਦੀ ਭੂਮਿਕਾ ਮੋਢੀ ਤੇ ਮਹੱਤਵਪੂਰਨ ਹੈ। ਰਵਿੰਦਰ ਰਵੀ ਨੇ ਕਵਿਤਾ, ਕਾਵਿ ਨਾਟਕ, ਕਹਾਣੀ, ਸਫਰਨਾਮਾ, ਵਾਰਤਕ, ਸਮੀਖਿਆ, ਸੰਪਾਦਨ ਆਦਿ ਸਾਹਿਤ-ਖੇਤਰਾਂ ਵਿਚ ਲਗਾਤਾਰ ਕਲਮ ਅਜ਼ਮਾਈ ਕੀਤੀ ਹੈ। ਵਿਚਾਰ ਅਧੀਨ ਪੁਸਤਕ 'ਐਟਸੈਟਰਾ-4' (ਪੰਨੇ 272, ਮੁੱਲ 410, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ) ਵਿਚ ਰਵਿੰਦਰ ਰਵੀ ਨਾਲ ਵੱਖ ਵੱਖ ਸਾਹਿਤਕਾਰਾਂ ਵੱਲੋਂ ਕੀਤੀਆਂ ਮੁਲਾਕਾਤਾਂ ਦਰਜ ਹਨ। ਨਾਲ ਹੀ ਵੱਖ ਵੱਖ ਆਲੋਚਕਾਂ, ਰੀਵਿਊਕਾਰਾਂ ਤੇ ਲੇਖਕਾਂ ਵੱਲੋਂ ਰਵਿੰਦਰ ਰਵੀ ਦੇ ਸਿਰਜਣਾਤਮਕ ਕੰਮਾਂ ਬਾਰੇ ਲੇਖ ਸ਼ਾਮਲ ਹਨ। ਪੁਸਤਕ ਵਿਚ ਲੇਖਕ ਦੀਆਂ ਕੁਝ ਮੌਲਿਕ ਲਿਖਤਾਂ ਵੀ ਹਨ ਜਿਹਨਾਂ ਵਿਚ ਰਚਨਾਕਾਰ ਨੇ ਆਪਣੇ ਸਮਕਾਲੀ ਲੇਖਕਾਂ ਸੰਬੰਧੀ ਸ਼ਬਦ-ਚਿੱਤਰ ਲਿਖੇ ਹਨ।

ਲੇਖਕ ਹੱਥਲੀ ਪੁਸਤਕ ਤੋਂ ਪਹਿਲਾਂ ਐਟਸੈਟਰਾ-1, 2, 3 ਦੇ ਸਿਰਲੇਖਾਂ ਅਧੀਨ ਆਪਣੀ ਸਾਹਿਤਕ ਰਚਨਾ-ਪ੍ਰਕਿਰਿਆ, ਰਚਨਾ-ਦ੍ਰਿਸ਼ਟੀ, ਰਚਨਾ-ਅਨੁਭਵ ਤੇ ਰਚਨਾ-ਵਿਧੀ ਸੰਬੰਧੀ ਭਾਵਪੂਰਤ ਤੇ ਖੋਜ ਆਧਾਰਤ ਪੁਸਤਕਾਂ ਲਿਖ ਚੁੱਕਾ ਹੈ। ਰਵਿੰਦਰ ਰਵੀ ਦੀ ਲਿਖਣ-ਨਿਰੰਤਰਤਾ, ਪ੍ਰਯੋਗਸ਼ੀਲ ਸੁਰ, ਰੂਪਕ ਤੇ ਵਿਸ਼ੈਗਤ ਵਿਲੱਖਣਤਾ ਨੂੰ ਪੰਜਾਬੀ ਸਾਹਿਤ-ਪਰੰਪਰਾ ਦੇ ਵਗਦੇ ਪ੍ਰਵਾਹ ਵਿਚ ਸਮਝਣ ਲਈ ਐਟਸੈਟਰਾ ਦੀਆਂ ਇਹ ਚਾਰ ਲੜੀ ਪੁਸਤਕਾਂ ਦਾ ਅਧਿਐਨ ਕਰਨਾ ਲਾਜ਼ਮੀ ਹੈ। ਰਵਿੰਦਰ ਰਵੀ ਨੂੰ ਪ੍ਰਯੋਗਸ਼ੀਲ ਲਹਿਰ ਵਿਚ ਜੋ ਵਿਅਕਤੀਗਤ ਵਿਲੱਖਣਤਾ ਪ੍ਰਾਪਤ ਹੁੰਦੀ ਹੈ, ਉਹ ਮਹਿਜ਼ ਪ੍ਰਯੋਗ ਲਈ ਪ੍ਰਯੋਗ ਦੇ ਵਿਰੋਧ ਵਿਚ ਹੈ। ਇਸ ਸੰਬੰਧੀ ਗਹਿਰਾਈ ਨਾਲ ਜਾਨਣ ਲਈ ਐਟਸੈਟਰਾ ਪੁਸਤਕਾਂ ਕਾਫੀ ਮਦਦਗਾਰ ਹੋ ਸਕਦੀਆਂ ਹਨ। ਲੇਖਕ ਦੀ ਸਾਹਿਤਕ ਸ਼ਖਸੀਅਤ ਦੇ ਅਨੇਕਾਂ ਪਾਸਾਰ ਐਟਸੈਟਰਾ-4 ਵਿਚੋਂ ਵੀ ਉਭਰਦੇ ਹਨ। ਇਹ ਪੁਸਤਕਾਂ ਲੇਖਕ ਦੇ ਆਵਾਸੀ-ਪਰਵਾਸੀ ਅਨੁਭਵ, ਪ੍ਰੇਰਨਾ-ਸਰੋਤਾਂ, ਰਚਨਾਵੀ ਅਮਲਾਂ ਸਮੇਤ ਉਸਦੀਆਂ ਸਾਹਿਤਕ ਵੰਨਗੀਆਂ ਦੇ ਵਸਤੂਗਤ ਅਤੇ ਵਿਧਾਗਤ ਪਹਿਲੂਆਂ ਨੂੰ ਨਵੇਂ ਕੋਣਾਂ ਤੋਂ ਪੇਸ਼ ਕਰਨ ਦੇ ਸਮਰੱਥ ਹਨ।

ਹੱਥਲੀ ਪੁਸਤਕ ਦੇ ਪਹਿਲੇ ਭਾਗ ਭਾਗ ਵਿਚ ਰਵਿੰਦਰ ਰਵੀ ਨਾਲ ਜਿਹਨਾਂ ਵੱਖ ਵੱਖ ਸਾਹਿਤਕਾਰਾਂ ਵੱਲੋਂ ਕੀਤੀਆਂ ਮੁਲਾਕਾਤਾਂ ਦਰਜ ਹਨ, ਉਹਨਾਂ ਵਿਚ ਅਮਰਜੀਤ ਕੌਂਕੇ, ਦਰਸ਼ਨ ਦਰਵੇਸ਼, ਮਨਜੀਤਪਾਲ ਕੌਰ, ਗੁਰਮੀਤ ਬਰਾੜ, ਰਾਮ ਸਰੂਪ ਅਣਖੀ ਤੇ ਹਰਭਜਨ ਹਲਵਾਰਵੀ ਜ਼ਿਕਰਯੋਗ ਹਨ। ਇਹ ਮੁਲਾਕਾਤਾਂ ਲੇਖਕ ਦੇ ਰਚਨਾਵੀ ਸੰਸਾਰ ਦੇ ਲੁਕਵੇਂ ਤੇ ਦਿਸਦੇ ਪਾਸਾਰਾਂ ਨੂੰ ਸੰਗਠਤ ਰੂਪ ਵਿਚ ਪੇਸ਼ ਕਰਨ ਦਾ ਠੋਸ ਉਪਰਾਲਾ ਹਨ। ਮੁਲਾਕਾਤਾਂ ਦੇ ਅਨੇਕਾਂ ਪ੍ਰਸ਼ਨ ਮੁਲਾਕਾਤ ਵਿਧਾ ਦੇ ਪਰੰਪਰਕ ਰੂਪ-ਵਿਧਾਨ ਤੋਂ ਵੀ ਮੁਕਤ ਹਨ ਅਤੇ ਸਿੱਧੇ ਰੂਪ ਵਿਚ ਲੇਖਕ ਦੇ ਰਚਨਾਮੁਖੀ



ਸਰੋਕਾਰਾਂ ਨੂੰ ਮੁਖਾਤਬ ਹਨ।

ਪੁਸਤਕ ਦਾ ਦੂਜਾ ਹਿੱਸਾ ਵੀ ਮਹੱਤਵਪੂਰਨ ਹੈ। ਇਸ ਵਿਚ ਰਵਿੰਦਰ ਰਵੀ ਵੱਲੋਂ ਬਰਜਿੰਦਰ ਸਿੰਘ ਹਮਦਰਦ, ਉਸਤਾਦ ਦਾਮਨ, ਮਹਿੰਦਰ ਸਿੰਘ ਰੰਧਾਵਾ, ਸੁਖਪਾਲਵੀਰ ਸਿੰਘ ਹਸਰਤ, ਮਹਿਰਮ ਯਾਰ, ਸੋਹਨ ਕਾਦਰੀ, ਅਜਾਇਬ ਕਮਲ, ਜਗਤਾਰ, ਸਤੀ ਕੁਮਾਰ, ਸੁਤਿੰਦਰ ਸਿੰਘ ਨੂਰ ਅਤੇ ਸਰਬੰਸ ਵਰਗੇ ਸਮਕਾਲੀ ਲੇਖਕਾਂ ਦੇ ਸ਼ਬਦ-ਚਿੱਤਰ ਸ਼ਾਮਲ ਹਨ। ਰਵੀ ਇਹਨਾਂ ਸ਼ਬਦਾਂ-ਚਿੱਤਰਾਂ ਵਿਚ ਸੰਬੰਧਤ ਲੇਖਕਾਂ ਦੀ ਸ਼ਖਸੀਅਤ, ਵਿਚਾਰਧਾਰਾ, ਸਾਹਿਤ-ਸ਼ੈਲੀ ਦੇ ਨਾਲ ਨਾਲ ਉਹਨਾਂ ਦੀਆਂ ਪੁਸਤਕਾਂ ਸੰਬੰਧੀ ਸਮੀਖਿਆ ਵੀ ਦਰਜ ਕਰਦਾ ਹੈ। ਅਗਲੇ ਭਾਗ ਵਿਚ ਕੁਝ ਵਿਦਵਾਨਾਂ ਦੇ ਉਹ ਸੰਖੇਪ ਰੀਵਿਊ, ਆਲੋਚਨਾਤਮਕ ਤੇ ਖੋਜਪਰਕ ਲੇਖ ਸ਼ਾਮਲ ਹਨ ਜਿਹੜੇ ਸਮੇਂ-ਸਮੇਂ 'ਤੇ ਲੇਖਕ ਦੀਆਂ ਛਪੀਆਂ ਪੁਸਤਕਾਂ ਦੇ ਫੌਰੀ ਪ੍ਰਤੀਕਰਮ ਵਜੋਂ ਰਚੇ ਜਾਪਦੇ ਹਨ। 'ਅੰਤਿਕਾ' ਭਾਗ ਵਿਚ ਰਵਿੰਦਰ ਰਵੀ ਦੇ ਸਾਹਿਤ-ਸੰਸਾਰ ਸੰਬੰਧੀ ਯੂਨੀਵਰਸਿਟੀ ਪੱਧਰ 'ਤੇ ਹੋਇਆ ਡਿਗਰੀ ਮੂਲਕ ਖੋਜ-ਕਾਰਜ ਸੰਖਿਪਤ ਰੂਪ ਵਿਚ ਪੇਸ਼ ਹੋਇਆ ਹੈ।

ਇਹ ਪੁਸਤਕ ਆਪਣੇ ਵਿਸ਼ੇਸ਼ ਜਲੌਅ ਕਾਰਨ ਸਾਹਿਤ-ਇਤਿਹਾਸਕਾਰੀ ਨਾਲ ਜੁੜੇ ਤੱਥਾਂ ਦੀ ਪੇਸ਼ਕਾਰੀ ਵਿਚ ਵੀ ਸਹਾਇਕ ਸਿੱਧ ਹੋਣ ਦੇ ਸਮਰੱਥ ਹੈ। ਪ੍ਰਯੋਗਸ਼ੀਲ ਲਹਿਰ ਨਾਲ ਜੁੜੀਆਂ ਸਾਹਿਤਕ ਮਿੱਥਾਂ ਨੂੰ ਪੁਣ ਕੇ ਅਜਿਹੇ ਸਾਹਿਤਕ ਤੱਥ ਪੁਸਤਕ ਦੇ ਪਹਿਲੇ 188 ਸਫਿਆਂ ਵਿਚੋਂ ਲੱਭੇ ਜਾ ਸਕਦੇ ਹਨ ਜਿਹੜੇ ਇਸ ਲਹਿਰ ਨਾਲ ਇਨਸਾਫ ਕਰਨ ਵਿਚ ਮਦਦਗਾਰ ਹੋ ਸਕਦੇ ਹਨ।

-ਜੇ. ਬੀ. ਸੇਖੋਂ

## ਮੈਂ ਅਜੇ ਨਾ ਵਿਹਲੀ (ਨਾਵਲ) ਜ਼ੋਰਾ ਸਿੰਘ ਸੰਧੂ

ਜ਼ੋਰਾ ਸਿੰਘ ਸੰਧੂ ਦੀ ਪੰਜਾਬੀ ਗਲਪ ਵਿਚ ਮਾਨਵਵਾਦੀ ਤੇ ਆਦਰਸ਼ਵਾਦੀ ਕਥਾ-ਦ੍ਰਿਸ਼ਟੀ ਵਾਲੇ ਕਹਾਣੀਕਾਰ ਵਜੋਂ ਵੱਖਰੀ ਪਛਾਣ ਹੈ। 'ਪਾਟਦੀ ਧੁੰਦ' ਅਤੇ 'ਬਿਗਾਨਾ ਘਰ' ਨਾਮਕ ਦੋ ਕਹਾਣੀ ਸੰਗ੍ਰਹਿਾਂ ਦੁਆਰਾ ਉਸਨੇ ਆਪਣੇ ਗਲਪੀ-ਬਿੰਬ ਨੂੰ ਨਿਮਨ ਤੇ ਮੱਧਵਰਗੀ ਸਮਾਜ ਦੇ ਪਰੰਪਰਕ ਮੁੱਦਿਆਂ ਦੁਆਲੇ ਕੇਂਦਰਤ ਕੀਤਾ ਹੈ।

ਵਿਚਾਰ ਅਧੀਨ ਪੁਸਤਕ 'ਮੈਂ ਅਜੇ ਨਾ ਵਿਹਲੀ' (ਪੰਨੇ 156, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ) ਦੁਆਰਾ ਉਸਨੇ ਪਲੇਠੀ ਨਾਵਲ-ਰਚਨਾ ਨਾਲ ਆਪਣੀ ਹਾਜ਼ਰੀ ਭਰੀ ਹੈ। ਲੇਖਕ ਨੇ ਇਸ ਨਾਵਲ ਦੁਆਰਾ ਆਦਰਸ਼ਵਾਦੀ ਤੇ ਮਾਨਵਵਾਦੀ ਗਲਪਕਾਰ ਵਜੋਂ ਆਪਣੀ ਪਛਾਣ ਨੂੰ ਹੋਰ ਦ੍ਰਿੜ ਕੀਤਾ ਹੈ। ਨਾਵਲ ਦੁਆਰਾ ਲੇਖਕ ਨੇ ਪੂੰਜੀ-ਕੇਂਦਰਤ ਸਮਾਜ ਵਿਚ ਰਿਸ਼ਤਿਆਂ ਦੇ ਬਦਲਦੇ ਪਰਿਪੇਖ ਨੂੰ ਵਿਸ਼ੇਸ਼ ਕਥਾ-ਜੁਗਤਾਂ ਦੁਆਰਾ ਰੂਪਮਾਨ ਕੀਤਾ ਹੈ। ਵਿਚਾਰਧਾਰਾ ਪੱਖੋਂ ਲੇਖਕ ਨੇ ਮਰਦ ਪ੍ਰਧਾਨ ਸਮਾਜ ਵਿਚ ਔਰਤ ਦੀ ਦੁਜੈਲੀ ਸਥਿਤੀ ਨੂੰ ਕਥਾ-ਸਮਾਚਾਰਾਂ ਵਿਚ ਕੇਂਦਰੀ ਸਥਾਨ ਦਿੱਤਾ ਹੈ। ਅਤੇ ਆਪਣੀ ਤਰੱਕੀਪਸੰਦ, ਮਾਨਵਵਾਦੀ ਤੇ ਆਦਰਸ਼ਕ ਕਥਾ-ਦ੍ਰਿਸ਼ਟੀ ਨਾਲ ਰਿਸ਼ਤਿਆਂ ਦੀ ਉੱਚਤਾ, ਸੁੱਚਤਾ ਅਤੇ ਵਡਿਆਈ ਨੂੰ ਉਭਾਰਨ 'ਤੇ ਜ਼ੋਰ ਦਿੱਤਾ ਹੈ।

ਨਾਵਲ ਦੇ ਥੀਮਕ ਸਰੋਕਾਰਾਂ ਵਿਚੋਂ ਇਕ ਪਿਆਰ-ਸੰਬੰਧਾਂ ਦੇ ਵਿਆਹ-ਸੰਬੰਧਾਂ ਵਿਚ ਨਾ ਵਟ ਸਕਣ 'ਤੇ ਉਪਜਦੇ ਮਨੋਵੇਰਵਿਆਂ ਨੂੰ ਪੇਸ਼ ਕਰਨਾ ਹੈ। ਨਾਲ ਹੀ ਸਮਾਜਕ ਪ੍ਰਵਾਨਗੀ ਵਾਲੇ ਰਿਸ਼ਤਿਆਂ ਵਿਚ ਸਮਰਪਣ ਵਾਲੀ ਭਾਵਨਾ, ਇਹਨਾਂ ਰਿਸ਼ਤਿਆਂ ਵਿਚਲੇ ਮੁੱਲਾਂ, ਨੈਤਿਕਤਾ ਤੇ ਆਦਰਸ਼ਾਂ ਨੂੰ ਸਾਂਭਣਾ ਹੈ। ਲੇਖਕ ਨੇ ਉਕਤ ਥੀਮਿਕ ਇਕਾਈਆਂ ਨੂੰ ਨਾਵਲ ਦੀ ਪੜ੍ਹੀ-ਲਿਖੀ ਔਰਤ ਪਾਤਰ ਕੰਵਲ ਮੈਡਮ ਦੇ ਜੀਵਨ-ਵੇਰਵਿਆਂ ਦੇ ਸੰਗ ਰੱਖ ਕੇ ਪੇਸ਼ ਕੀਤਾ ਹੈ। ਗਲਪਕਾਰ ਨੇ ਇਸ ਆਦਰਸ਼ਕ ਪਾਤਰ ਦੁਆਰਾ ਪੰਜਾਬੀ ਸਮਾਜ-ਸਭਿਆਚਾਰ ਵਿਚ ਆਰਥਿਕ ਸਮਾਜਕ ਸੰਪੰਨਤਾ ਦੇ ਬਾਵਜੂਦ ਮਾਨਸਿਕ ਟੁੱਟ-ਭੱਜ ਭੋਗਦੀਆਂ ਇਸਤਰੀਆਂ ਦਾ ਦੁਖਾਂਤ ਪੇਸ਼ ਕੀਤਾ ਹੈ।

ਮੈਡਮ ਕੰਵਲ ਦੇ ਪਿਆਰ-ਸੰਬੰਧ, ਵਿਆਹ-ਪ੍ਰਬੰਧ ਵਾਲੀ ਸੰਸਥਾ ਦਾ ਹਿੱਸਾ ਨਹੀਂ ਬਣਦੇ। ਇਸ ਦੁਖਾਂਤ ਨੂੰ ਲੇਖਕ ਨਾਵਲ ਦੇ ਧਰਾਤਲ 'ਤੇ ਫੈਲਾਅ ਦਿੰਦਾ ਹੈ। ਨਾਲ ਹੀ ਮੈਡਮ ਕੰਵਲ ਨੂੰ ਆਪਣੇ ਆਦਰਸ਼ਕ ਬਿੰਬ ਕਾਰਨ ਆਪਣੀ ਮ੍ਰਿਤਕ ਭੈਣ ਦੇ ਬੱਚਿਆਂ ਦਾ ਪਾਲਣ ਪੋਸ਼ਣ ਕਰਨਾ ਪੈਂਦਾ ਹੈ। ਇਹਨਾਂ ਪ੍ਰਸੰਗਾਂ ਨੂੰ ਗਲਪ ਦੇ ਕੇਂਦਰ ਵਿਚ ਰੱਖ ਕੇ ਰਚਨਾਕਾਰ ਕੰਵਲ ਦੇ ਪੂਰੀ ਜ਼ਿੰਦਗੀ ਵਿਆਹ ਨਾ ਕਰਵਾਉਣ, ਅੰਮ੍ਰਿਤ ਤੇ ਸੁੱਖੀ ਦੇ ਭਵਿੱਖ ਨੂੰ ਸੰਵਾਰਨ, ਆਪਣੀ ਸਹੇਲੀ ਭੁਪਿੰਦਰ, ਜਿਹੜੀ ਉਸਦੇ ਪ੍ਰੇਮੀ ਪ੍ਰੋਫੈਸਰ ਨੂੰ ਉਸ ਤੋ 'ਖੋਹ' ਲੈਂਦੀ ਹੈ, ਨਾਲ ਆਦਰਸ਼ਕ ਵਿਹਾਰ ਰੱਖਣ ਆਦਿ ਕਥਾ-ਸੰਦਰਭਾਂ ਅਧੀਨ ਪੇਸ਼ ਕਰਦਾ ਹੈ।

ਲੇਖਕ ਨੇ ਘਟਨਾਵਾਂ ਦੀ ਅੱਗੜ-ਪਿੱਛੜ ਕਥਾ-ਬੁਣਤੀ ਦੁਆਰਾ ਪੂਰੀ ਬਿਰਤਾਂਤ-ਲੜੀ ਨੂੰ ਰੋਚਿਕ ਢੰਗ ਨਾਲ ਪਾਠਕਾਂ ਅੱਗੇ ਰੱਖਿਆ ਹੈ। ਨਾਵਲ ਵਿਚ ਮੈਡਮ ਕੰਵਲ ਤੇ ਭੁਪਿੰਦਰ ਦੇ ਡਾਇਲਾਗ ਕਾਫੀ ਅਰਥ ਭਰਪੂਰ ਹਨ, ਜਿਹਨਾਂ ਦੇ ਮਾਧਿਅਮ ਨਾਲ ਕਥਾ ਦੇ ਅਣਸੁਲਝੇ ਹਿੱਸੇ ਪਾਠਕਾਂ ਸਾਹਮਣੇ ਆ ਜਾਂਦੇ ਹਨ। ਮੈਡਮ ਭੁਪਿੰਦਰ ਮੈਡਮ ਕੰਵਲ ਦੇ ਪ੍ਰੇਮੀ ਪ੍ਰੋਫੈਸਰ ਨਾਲ ਵਿਆਹ ਕਰਵਾ ਲੈਂਦੀ ਹੈ ਪਰ ਉਹ ਪੂਰੀ ਜ਼ਿੰਦਗੀ ਇਸੇ ਮਾਨਸਿਕ ਕਸ਼ਮਕਸ਼ ਵਿਚ ਰਹਿੰਦੀ ਹੈ ਕਿ ਉਸਦੇ ਪਤੀ ਦੀ ਮਾਨਸਿਕ ਤੰਦ ਦਾ ਇਕ ਹਿੱਸਾ ਮੈਡਮ ਕੰਵਲ ਨਾਲ ਜੁੜਿਆ ਹੋਇਆ ਹੈ। ਲੇਖਕ ਇਹਨਾਂ ਮਨੋ-ਵੇਰਵਿਆਂ ਦੀ ਪੇਸ਼ਕਾਰੀ ਕਰਦਿਆਂ ਇਹਨਾਂ ਨੂੰ ਕਥਾ-ਜਗਤ ਤੇ ਕਥਾ-ਜੁਗਤ ਦੋਵਾਂ ਲਈ ਵਰਤੋਂ ਵਿਚ ਲਿਆਉਂਦਾ ਹੈ।

ਲੇਖਕ ਕਹਾਣੀ ਦੀ ਚਰਮ ਸੀਮਾ ਉਦੋਂ ਨਿਸ਼ਚਤ ਕਰਦਾ ਹੈ ਜਦੋਂ ਕੰਵਲ ਦਾ ਆਈ. ਏ. ਐੱਸ. ਪੁੱਤਰ ਅੰਮ੍ਰਿਤ ਮੈਡਮ ਭੁਪਿੰਦਰ ਦੀ ਬੇਟੀ ਸ਼ਰਨਦੀਪ ਨਾਲ ਪਿਆਰ-ਸੰਬੰਧਾਂ ਵਿਚ ਪੈ ਜਾਂਦਾ ਹੈ। ਪੰਜਾਬੀ ਗਲਪ ਵਿਚ ਪ੍ਰੇਮ-ਸੰਬੰਧਾਂ ਦੇ ਵਿਆਹ ਵਿਚ ਤਬਦੀਲ ਨਾ ਹੋਣ ਤੇ ਉਕਤ ਪ੍ਰੇਮੀ-ਪ੍ਰੇਮਿਕਾ ਦੇ ਬੱਚਿਆਂ ਦੇ ਆਪਸੀ ਵਿਆਹ ਹੋਣ ਨਾਲ ਜੁੜੀ ਕਥਾ-ਰੂੜ੍ਹੀ ਅਕਸਰ ਵਰਤੋਂ ਵਿਚ ਆਉਂਦੀ ਰਹੀ ਹੈ। ਹੱਥਲਾ ਨਾਵਲ ਵੀ ਇਸੇ ਕਥਾ-ਰੂੜ੍ਹੀ ਨੂੰ ਪੇਸ਼ ਕਰਦਾ ਹੈ।

ਨਾਵਲ ਵਿਚ ਲੇਖਕ ਨੇ ਅੰਮ੍ਰਿਤ, ਸੁਖੀ, ਅੰਮ੍ਰਿਤ ਦੀ ਸਹੇਲੀ ਸ਼ਰਨ, ਸ਼ਰਨ ਦੇ ਮਾਤਾ ਪਿਤਾ, ਮੈਡਮ ਭੁਪਿੰਦਰ ਤੇ ਪ੍ਰੋਫੈਸਰ ਕੰਵਲ ਦੀ ਭੂਆ, ਕੰਵਲ ਦੇ ਭੈਣ ਭਰਾ, ਰੰਧਾਵਾ ਮੈਡਮ, ਪੁਲੀਸ ਅਫਸਰ ਗਿੱਲ ਸਾਹਿਬ, ਪ੍ਰਿੰਸੀਪਲ ਹਰਸਿਮਰਨ ਆਦਿ ਪਾਤਰਾਂ ਨੂੰ ਨਾਵਲ ਦੇ ਕਥਾਨਕ ਵਿਚ ਉਹਨਾਂ ਦੇ ਪੂਰਨ ਮਨੋ-ਆਵੇਸ਼ਾਂ ਤਹਿਤ ਪੇਸ਼ ਕੀਤਾ ਹੈ। ਬਿਰਤਾਂਤ ਦੀ ਲੜੀ ਉਕਤ ਪਾਤਰਾਂ ਦੀ ਵੱਖੋ-ਵੱਖਰੀ ਮਾਨਸਿਕਤਾ, ਰਿਸ਼ਤਾਗਤ ਸਥਿਤੀ ਤੇ ਸਮਾਜਕ ਰੁਤਬੇ ਤਹਿਤ ਅੱਗੇ ਚੱਲਦੀ ਹੈ। ਇਹ ਪਾਤਰ ਮਾਨਵੀ ਸੁਭਾਅ ਦੇ ਗੁਣਾਂ, ਲੱਛਣਾਂ, ਕਮਜ਼ੋਰੀਆਂ ਦਾ ਰਲਵਾਂ-ਮਿਲਵਾਂ ਰੂਪ ਹਨ। ਲੇਖਕ ਦਾ ਆਦਰਸ਼ਵਾਦੀ ਚਿੰਤਨ ਕਈ ਵਾਰੀ ਇਹਨਾਂ ਪਾਤਰਾਂ ਨੂੰ ਮਨਮਰਜ਼ੀ ਨਾਲ ਸੰਚਾਲਤ ਵੀ ਕਰਦਾ ਹੈ ਪਰ ਬਿਰਤਾਂਤ ਦਾ ਸਮੁੱਚਾ ਪ੍ਰਭਾਵ ਗ੍ਰਹਿਣ ਕਰਦਿਆਂ ਇਹ ਨਾਵਲ ਰੁਮਾਂਟਿਕ, ਆਦਰਸ਼ਕ ਤੇ ਮਾਨਵਵਾਦੀ ਕਥਾ-ਚੇਤਨਾ ਨੂੰ ਪ੍ਰਸਾਰਦਾ ਹੈ।

ਨਾਵਲ ਵਿਚਲੇ ਸਮੁੱਚੇ ਬਿਰਤਾਂਤ ਨੂੰ ਮੈਡਮ ਕੰਵਲ ਦੇ ਜੀਵਨ ਨਜ਼ਰੀਏ ਤੋਂ ਪ੍ਰਕਾਸ਼ਤ ਕੀਤਾ ਗਿਆ ਹੈ। ਕਈ ਥਾਵਾਂ 'ਤੇ ਇਹ ਨਾਵਲ ਮੈਡਮ ਕੰਵਲ ਦੀ ਜੀਵਨੀ ਹੀ ਜਾਪਣ ਲਗਦਾ ਹੈ। ਫਿਰ ਵੀ ਵਾਰਤਾਲਾਪ ਦੀ ਡੂੰਘਾਈ, ਭਾਸ਼ਾਈ ਕੁਸ਼ਲਤਾ, ਸੂਚਨਾਮੁਖੀ ਬਿਰਤਾਂਤ ਦੀ ਰੋਚਿਕਤਾ ਅਤੇ ਬਿਰਤਾਂਤਕ ਪ੍ਰਸੰਗਾਂ ਦੀ ਕਾਰਗਰ ਪੇਸ਼ਕਾਰੀ ਦੇ ਮਾਧਿਅਮ ਨਾਲ ਇਹ ਰਚਨਾ ਮਾਨਵੀ ਰਿਸ਼ਤਿਆਂ ਤੇ ਸੁਭਾਅ ਦੀਆਂ ਵਿਭਿੰਨ ਪਰਤਾਂ ਉਜਾਗਰ ਕਰਦੀ ਹੈ। 'ਮੈਂ ਅਜੇ ਨਾ ਵਿਹਲੀ' ਸਿਰਲੇਖ ਮੈਡਮ ਕੰਵਲ ਦੀ ਜ਼ਿੰਦਗੀ ਪ੍ਰਤੀ ਸ਼ੁਭ-ਹਾਵੀ ਤੇ ਹਾਂ-ਪੱਖੀ ਸੋਚ ਨੂੰ ਦਰਸਾਉਂਦਾ ਹੈ। ਕਥਾਕਾਰ ਨੇ ਮੈਡਮ ਦੇ ਐਕਸੀਡੈਂਟ ਪਿੱਛੋਂ ਨਾਵਲ ਦੇ ਅੰਤ ਵਿਚ ਮੈਡਮ ਦੇ ਮੂੰਹੋਂ ਇਹ ਸ਼ਬਦ ਉਸਦੇ ਬੁੜ੍ਹਾਉਣ ਦੇ ਰੂਪ ਵਿਚ ਪੇਸ਼ ਕੀਤੇ ਹਨ: "ਮੈਂ ਨਹੀਂ ਵਿਹਲੀ।" "ਮੈਂ ਅਜੇ ਪੁੱਤ



ਵਿਆਹੁਣਾ ਐ।" "ਮੈਂ ਅਜੇ ਧੀ ਤੋਰਨੀ ਐਂ। ਮੈਂ ਨੀ ਵਿਹਲੀ।"

ਜ਼ੋਰਾ ਸਿੰਘ ਸੰਧੂ ਆਪਣੇ ਇਸ ਪਲੇਠੇ ਨਾਵਲ ਦੁਆਰਾ ਨਾਵਲ ਸੰਸਾਰ ਵਿਚ ਆਪਣੀ ਪਹਿਲੀ ਪਛਾਣ ਨਿਸ਼ਚਤ ਕਰਦਾ ਹੈ। ਇਹ ਉਸਦੇ ਨਾਵਲੀ ਚਿੰਤਨ ਦਾ ਮੁੱਢਲਾ ਪੜਾਅ ਹੈ। ਅਵੱਸ਼ ਹੀ ਇਸ ਪੜਾਅ ਤੋਂ ਅੱਗੇ ਤੁਰ ਕੇ ਉਹ ਹੋਰ ਵਧੀਆ ਰਚਨਾਵਾਂ ਪਾਠਕਾਂ ਨੂੰ ਪ੍ਰਦਾਨ ਕਰ ਸਕਦਾ ਹੈ। -ਜੇ. ਬੀ. ਸੇਖੋਂ

## ਸਦੀਆਂ ਦਾ ਤਪ (ਕਾਵਿ ਸੰਗ੍ਰਹਿ) ਉਮਿੰਦਰ ਜੌਹਲ

ਉਮਿੰਦਰ ਜੌਹਲ ਪੰਜਾਬੀ ਆਲੋਚਨਾ ਤੇ ਕਵਿਤਾ ਨਾਲ ਜੁੜਿਆ ਹੋਇਆ ਹੈ। ਉਸ ਨੇ 'ਪਾਠ ਭਾਸ਼ਾ ਵਿਗਿਆਨ' (1999), 'ਸਮੀਖਿਆ-ਸੰਵਾਦ' (2003) ਤੇ 'ਰੁਕੇ ਹੋਏ ਪਲ' (2004) ਪੁਸਤਕਾਂ ਦੀ ਰਚਨਾ ਕੀਤੀ ਹੈ। 'ਸਦੀਆਂ ਦਾ ਤਪ' (ਚੇਤਨਾ ਪ੍ਰਕਾਸ਼ਨ, ਲੁਧਿਆਣਾ, ਪੰਨੇ 72, ਮੁੱਲ 100 ਰੁਪਏ) ਉਸ ਦਾ ਨਵਾਂ ਕਾਵਿ-ਸੰਗ੍ਰਹਿ ਹੈ ਜਿਸ ਵਿਚ ਕੁਲ ਪੰਤਾਲੀ ਕਵਿਤਾਵਾਂ ਹਨ। ਕਵੀ ਸੰਗ੍ਰਹਿ ਦੀ ਭੂਮਿਕਾ ਵਿਚ ਲਿਖਦਾ ਹੈ, "ਮੇਰਾ ਘਰ-ਪਰਿਵਾਰ ਮੇਰੀ ਪਹਿਲੀ ਸ਼ਰਨਗਾਹ ਹੈ ਤੇ ਕਵਿਤਾ ਦੂਸਰੀ ਸ਼ਰਨਗਾਹ। ਮੈਨੂੰ ਲਗਦੈ ਕਿ ਘਰ-ਪਰਿਵਾਰ ਤੇ ਦੋਸਤੀਆਂ ਤੋਂ ਬਿਨਾਂ ਬੰਦੇ ਦੀ ਹੋਰ ਕੋਈ ਟੇਕ ਨਹੀਂ ਹੁੰਦੀ...ਮੇਰੇ ਲਈ ਕਵਿਤਾ ਸ਼ਬਦ-ਸੱਚਿਆਂ ਵਿਚ ਢਲੀ ਸੰਵੇਦਨਾ ਹੈ, ਜੋ ਜੀਵਨ-ਵਿਹਾਰ ਦੀਆਂ ਹੋਰ ਡੂੰਘੀਆਂ ਪਰਤਾਂ ਦੇ ਦਰਸ਼ਨ ਦੀਦਾਰ ਦਾ ਜ਼ਰੀਆ ਬਣਦੀ ਹੈ। ਮੈਂ ਜਦ-ਜਦ ਇਕੱਲਾ ਹੋਇਆ ਹਾਂ ਤਦ ਤਦ ਕਵਿਤਾ ਮੇਰੇ ਨਾਲ ਰਹੀ ਹੈ।" ਇਹ ਸ਼ਬਦ ਨਿਸ਼ਚੇ ਹੀ ਹੱਥਲੇ ਕਾਵਿ-ਸੰਗ੍ਰਹਿ ਵਿਚ ਦਰਜ ਕਵਿਤਾਵਾਂ ਦੀ ਸਿਰਜਣਾਤਮਕ ਪਿੱਠ-ਭੂਮੀ ਦਾ ਵਿਵੇਕ ਸਿਰਜਦੇ ਹਨ। ਉਮਿੰਦਰ ਜੌਹਲ ਦੀ ਕਵਿਤਾ ਦੀ ਪ੍ਰਾਥਮਿਕਤਾ ਘਰ-ਪਰਿਵਾਰ ਤੇ ਰਿਸ਼ਤਿਆਂ ਵਿਚਲੀਆਂ ਸੂਖਮ ਤੰਦਾਂ ਨੂੰ ਮਿਲਦੀ ਹੈ, ਜਿਹਨਾਂ ਦੇ ਅਗਲੇਰੇ ਪੜਾਅ ਵਿਚ ਸੰਤੁਲਤ ਤੇ ਸਾਵੇਂ ਸਮਾਜ ਦੀ ਸਿਰਜਣਾ ਦਾ ਗਤੀਸ਼ੀਲ ਕਾਰਜ ਨਿਹਿਤ ਹੈ। ਕਵੀ ਦਾ ਦੂਜਾ ਸਰੋਕਾਰ ਕਾਵਿ-ਅਸਤਿਤਵ ਨਾਲ ਹੈ ਜਿਸ ਵਿਚ ਉਹ ਸ਼ਬਦਾਂ ਤੇ ਅਰਥਾਂ ਨਾਲ ਸੰਵਾਦ ਰਚਾਉਂਦਿਆਂ ਕਵਿਤਾ ਦੇ ਬਹੁ-ਪਾਸਾਰੀ ਫਲਸਫਿਆਂ ਤੇ ਦ੍ਰਿਸ਼ਟੀਆਂ ਨੂੰ ਰੇਖਾਂਕਤ ਕਰਦਾ ਹੈ।

'ਸ਼ਬਦ-ਮੈਂ' ਕਵਿਤਾ ਵਿਚ ਕਵੀ ਸ਼ਬਦਾਂ ਅਤੇ ਕਵੀ ਦੇ ਅਸਤਿਤਵ ਵਿਚ ਸੰਵਾਦ ਰਚਾਉਂਦਾ ਹੋਇਆ ਸ਼ਬਦਾਂ ਦੀ ਹੋਂਦ ਤੇ ਉਹਨਾਂ ਦੇ ਅਰਥਾਂ ਨੂੰ ਗ਼ੁਲਾਮੀ ਨਾਲ ਤਸ਼ਬੀਹ ਦਿੰਦਾ ਹੈ। ਨਾਲ ਹੀ ਸ਼ਬਦਾਂ ਦੀ ਆਜ਼ਾਦ ਹਸਤੀ, ਸ਼ਬਦਾਂ ਦੇ ਚਰਿਤਰੀ ਤੇ ਵਚਿਤਰੀ ਕਾਰਜਾਂ ਕਾਰਨ ਕਵੀ ਆਪਣੇ ਆਪ ਨੂੰ ਇਹਨਾਂ ਦਾ ਗ਼ੁਲਾਮ ਮੰਨਦਾ ਹੋਇਆ ਨਿਹੱਥਾ, ਅਚਲ, ਅਹਿਲ ਮਹਿਸੂਸ ਕਰਦਾ ਹੈ। ਇਹ ਦੁਵੱਲਾ ਰਿਸ਼ਤਾ ਦੋਹਾਂ ਹੀ ਪੱਖਾਂ ਵਿਚ ਸੰਤੁਲਨ ਪੈਦਾ ਕਰਨ ਵਿਚ ਸਹਾਈ ਹੁੰਦਾ ਹੈ। ਇਸ ਤਰ੍ਹਾਂ ਸ਼ਬਦ ਅਤੇ ਕਵਿਤਾ ਦਾ ਕਾਵਿ-ਨਾਇਕ ਦੋਵੇਂ ਹੀ ਇਕ ਦੂਸਰੇ ਬਿਨਾਂ ਅੱਧੇ-ਅਧੂਰੇ ਹਨ। ਦੋਨਾਂ ਦੀ ਇਕ ਦੂਜੇ 'ਤੇ ਨਿਰਭਰਤਾ ਉਹਨਾਂ ਦੀ ਸੰਪੂਰਨਤਾ ਹੋ ਨਿਬੜਦੀ ਹੈ ਜਿਸ ਵਿਚ ਗ਼ੁਲਾਮੀ ਅਤੇ ਬਾਦਸ਼ਾਹੀ ਨਾਲੋ ਨਾਲ ਚਲਦੀ ਹੈ। ਇਥੇ ਕਵਿਤਾ ਵਿਚ ਜਿੱਥੇ ਸ਼ਬਦਾਂ ਦੀ ਆਜ਼ਾਦ ਹਸਤੀ ਤੇ ਅਰਥਾਂ ਦੀ ਵਿਸ਼ਾਲਤਾ ਵੱਲ ਸੰਕੇਤ ਹੈ, ਉਥੇ ਕਾਵਿ-ਨਾਇਕ ਦੇ ਅਸਤਿਤਵ ਨੂੰ ਪਰਿਭਾਸ਼ਤ ਕਰਨ ਲਈ ਵੀ ਸ਼ਬਦ ਆਪਣੀ ਸਕਾਰਾਤਮਕ ਭੂਮਿਕਾ ਨਿਭਾਉਂਦੇ ਹਨ। ਇਹੀ ਕਾਰਨ ਹੈ ਕਿ ਕਵੀ ਕਹਿੰਦਾ ਹੈ:

*ਮੈਂ ਸ਼ਬਦਾਂ ਦਾ ਗ਼ੁਲਾਮ ਹਾਂ*
*ਸ਼ਬਦਾਂ ਤੋਂ ਬਿਨ ਮੇਰੇ ਕੋਲ ਕੁਝ ਨਹੀਂ*
*ਨਿਹੱਥਾ ਹਾਂ ਮੈਂ, ਅਚੱਲ ਹਾਂ ਅਹਿੱਲ ਹਾਂ*

ਉਮਿੰਦਰ ਦੀ ਕਵਿਤਾ ਵਿਚ ਛੋਟੇ ਛੋਟੇ ਕਾਵਿ-ਥੀਮ ਆਪਣੇ ਨਿਰਧਾਰਤ ਦਾਇਰੇ ਵਿਚ ਵਿਚਰਦਿਆਂ ਰਿਸ਼ਤਿਆਂ ਦੀਆਂ ਅੰਦਰੂਨੀ ਪਰਤਾਂ ਦਾ ਪ੍ਰਤਿਬਿੰਬਨ ਕਰਦੇ ਹੋਏ ਇਹਨਾਂ ਵਿਚਲੇ

ਪਿਆਰ, ਨਿੱਘ, ਅਪਣੱਤ ਦੇ ਨਾਲ-ਨਾਲ ਇਹਨਾਂ ਵਿਚੋਂ ਉਤਪੰਨ ਹੁੰਦੀਆਂ ਦੁਬਿਧਾਵਾਂ, ਬੇਵਸੀਆਂ, ਨਿਰਾਸ਼ਾਵਾਂ, ਬੇਵਿਸ਼ਵਾਸੀਆਂ ਤੇ ਮਤਲਬਪ੍ਰਸਤੀਆਂ ਦਾ ਚਿਤਰਨ ਵੀ ਕਰਦੇ ਹਨ। ਉਮਿੰਦਰ ਆਪਣੀ ਕਵਿਤਾ ਨੂੰ 'ਕੱਦਾਵਰ' ਬਣਾਉਣ ਲਈ ਤੇ 'ਆਸ ਉਮੀਦ ਦਾ ਦੀਪ' ਜਗਾਉਣ ਲਈ ਅਖੌਤੀ ਕਾਵਿਕ ਜੁਗਤਾਂ ਤੋਂ ਵੰਚਿਤ ਰੱਖਦਾ ਹੈ ਅਤੇ 'ਮਧੁਰ' ਜਾਂ 'ਕੰਨ ਪਾੜਵਾਂ ਡੰਕਾ ਵਜਾਉਣ' ਤੋਂ ਆਪਣੇ ਆਪ ਨੂੰ ਚੇਤਨ ਰੂਪ ਵਿਚ ਵਰਜਦਾ ਹੋਇਆ ਸੰਤੁਲਤ ਸੋਚ ਦਾ ਪ੍ਰਮਾਣ ਦਿੰਦਾ ਹੈ। ਉਹ ਅਜਿਹੀ ਕਵਿਤਾ ਦੀ ਰਚਨਾ ਕਰਨੀ ਚਾਹੁੰਦਾ ਹੈ ਜਿਸ ਵਿਚ ਕਵਿਤਾ ਆਪਣਾ ਉਸਾਰੂ ਤੇ ਸਿਰਜਣਾਤਮਕ ਰੋਲ ਅਦਾ ਕਰ ਸਕੇ ਤੇ 'ਉਦਾਸ ਤੇ ਨਿਰਾਸ਼' ਸਰੋਤਿਆਂ/ਪਾਠਕਾਂ ਅੰਦਰ ਆਸ-ਉਮੀਦ ਜਗਾ ਸਕੇ:

*ਜਦ ਸ਼ਬਦ ਕੋਲ ਹੁੰਦੇ ਨੇ*
*ਬਹੁਤ ਡੂੰਘੇ ਉਤਰ ਸਕਦੇ ਹੋ*
*ਤੁਸੀਂ ਆਪਣੇ ਅੰਦਰ ਦੀਆਂ*
*ਅੰਦਰਲੀਆਂ ਕਾਲਖਾਂ ਦੇ ਹਨੇਰੇ ਤਕ*
*ਅੰਦਰਲੀਆਂ ਰੌਸ਼ਨੀਆਂ ਦੇ ਸਵੇਰੇ ਤਕ*

'ਮੰਥਨ' ਕਵਿਤਾ ਦਾ ਕਾਵਿ-ਨਾਇਕ ਆਪਣੀਆਂ ਅਸੀਮ ਸੰਭਾਵਨਾਵਾਂ, ਸੀਮਤ ਪ੍ਰਾਪਤੀਆਂ ਤੇ ਸੰਘਰਸ਼-ਪ੍ਰੇਰਨਾਵਾਂ ਨੂੰ ਚਿਤਵਦਾ ਹੈ ਪਰ ਨਾਲ ਹੀ ਸੁੱਖਮਈ ਜੀਵਨ-ਜਾਚ ਦੀ ਝਲਕ ਦੇ ਬੰਧੇਜ ਕਾਰਨ ਆਪਣੇ ਆਪ ਨੂੰ ਮਜਬੂਰ ਤੇ ਬੇਵੱਸ ਮਹਿਸੂਸ ਕਰਦਾ ਹੈ। ਪਰ 'ਨਿਰਾਸ਼ਾ-ਆਸ਼ਾ' ਨਾਮਕ ਕਵਿਤਾ ਵਿਚ ਇਸੇ ਮਜਬੂਰੀ ਤੇ ਬੇਵਸੀ ਨੂੰ ਆਸ਼ਾ ਦੀ ਅਸੀਮਤਾ ਤੇ ਜੀਵਨ ਦੀ ਪੂਰਨਤਾ ਨਾਲ ਤੁਲਨਾਉਂਦਿਆਂ ਕਹਿੰਦਾ ਹੈ:

*ਇਸੇ ਨਿਰਾਸ਼ਾ 'ਚੋਂ ਨੀਝ ਲਾ ਕੇ ਘੋਖਣੀ ਪੈਂਦੀ ਹੈ*
*ਅਰਥਾਂ ਦੀ ਸਤਰੰਗੀ ਪੀਂਘ, ਤੇ ਆਸ਼ਾ ਦੇ ਅਸੀਮ ਰੰਗ*
*ਇਸੇ ਪੀਂਘ ਦੇ ਖੰਭਾਂ 'ਤੇ ਹੁਲਾਰੇ ਲੈਂਦੇ ਨੇ, ਆਸ਼ਾ ਦੇ ਬੋਟ*

ਇੰਝ ਕਵੀ ਘੋਰ ਨਿਰਾਸ਼ਾ ਵਿਚੋਂ ਵੀ ਆਸ ਦਾ ਪੱਲਾ ਨਾ ਛੱਡਣ ਲਈ ਪ੍ਰੇਰਦਾ ਹੈ। 'ਭਟਕਣ' ਕਵਿਤਾ ਵਿਚ ਉਹ ਦੰਭੀ ਕਿਰਦਾਰ ਵਾਲੇ ਆਧੁਨਿਕ ਮਨੁੱਖ ਨੂੰ ਵੱਖ ਵੱਖ ਸਥਿਤੀਆਂ ਵਿਚ ਸੁਵਿਅਕਤ ਕਰਦਾ ਹੈ।ਅਤੇ ਉਸਦੇ ਪਲ-ਪਲ ਬਦਲਦੇ ਕਿਰਦਾਰ 'ਤੇ ਵਿਅੰਗ ਕਰਦਾ ਹੋਇਆ ਕਾਵਿ-ਨਾਇਕ ਕਹਿੰਦਾ ਹੈ ਕਿ ਉਸ ਅੰਦਰ ਇਕੋ ਸਮੇਂ ਸਦਾਚਾਰ ਦੀ ਇੱਛਾ ਰੱਖਦੀ ਇੱਛਰਾਂ ਵਿਚਰਦੀ ਹੈ, ਦੇਹ ਭੋਗਣ ਲਈ ਫੁੰਕਾਰੇ ਮਾਰਦਾ ਸਲਵਾਨ ਵੀ ਆਪਣੇ ਪੁਰਾਣੇ ਦੈਂਤੀ ਰੂਪ ਵਿਚ ਵਿਚਰ ਰਿਹਾ ਹੈ ਅਤੇ ਮਰਿਆਦਾਵਾਂ ਦੇ ਦੰਭ ਨੂੰ ਹੰਢਾਉਂਦੀ ਲੂਣਾ ਵੀ ਨਾਲੋ-ਨਾਲ ਤੁਰੀ ਜਾ ਰਹੀ ਹੈ:

*ਲੂਣਾ, ਸਲਵਾਨ ਤੇ ਇੱਛਰਾਂ*
*ਕਾਮ, ਮਕਾਰੀ ਤੇ ਮਰਿਆਦਾ*
*ਇਕੋ ਵੇਲੇ ਭੋਗ ਰਿਹਾ ਹਾਂ*

ਜਿੱਥੇ ਇਹ ਤਿੰਨੇ ਪਾਤਰ ਆਪਣੇ ਵਿਸ਼ੇਸ਼ ਚਰਿੱਤਰਕ ਸੁਭਾਅ ਕਾਰਨ ਵਿਸ਼ੇਸ਼ ਸਭਿਆਚਾਰਕ ਪਛਾਣ ਰੱਖਦੇ ਹਨ ਉਥੇ ਸਮਕਾਲ ਵਿਚ ਇਹ ਪਾਤਰ ਵੱਖ ਵੱਖ ਸਥਿਤੀਆਂ ਵਿਚ ਆਧੁਨਿਕ ਮਨੁੱਖ ਦੇ ਸਵੈ ਨੂੰ ਪਰਿਭਾਸ਼ਤ ਕਰਨ ਲਈ ਇਕ ਸ਼ਕਤੀਸ਼ਾਲੀ ਕਾਵਿ-ਪ੍ਰਵਚਨ ਹੋ ਨਿਬੜੇ ਹਨ। ਜਿੱਥੇ ਮਨੁੱਖ ਅੰਦਰ ਸਵਿਕ੍ਰਿਤਕ ਤੇ ਸਾਂਸਕ੍ਰਿਤਕ ਇੱਛਰਾਂ ਬਿਰਾਜਮਾਨ ਹੈ ਉਥੇ ਸਲਵਾਨ ਆਪਣੇ ਪੂੰਜੀਵਾਦੀ ਚਰਿੱਤਰਕ ਸੁਭਾਅ ਕਾਰਨ ਅਤੇ ਲੂਣਾ ਆਪਣੀ ਕਾਮ-ਅਸੰਜਮਤਾ ਕਾਰਨ ਭਟਕਣਾ ਦੇ ਪ੍ਰਤਿਪਾਦਕ ਹਨ।ਇਸ ਤਰ੍ਹਾਂ ਉਮਿੰਦਰ ਜੌਹਲ ਦਾ ਇਹ ਕਾਵਿ-ਸੰਗ੍ਰਹਿ ਕਈ ਪੱਖਾਂ ਤੋਂ ਗੌਲਣਯੋਗ ਹੋ ਨਿਬੜਦਾ ਹੈ।

-ਸਤਿੰਦਰਪਾਲ ਸਿੰਘ



## ਜਿੱਥੇ ਗਈਆਂ ਬੇੜੀਆਂ (ਨਾਵਲ) ਡਾ. ਅਮਰਜੀਤ ਸਿੰਘ

'ਜਿੱਥੇ ਗਈਆਂ ਬੇੜੀਆਂ' (ਸਤਵੰਤ ਬੁੱਕ ਏਜੰਸੀ, ਪੰਨੇ 158, ਮੁੱਲ 275 ਰੁਪਏ) ਡਾ. ਅਮਰਜੀਤ ਸਿੰਘ ਦਾ ਨਵ-ਪ੍ਰਕਾਸ਼ਤ ਨਾਵਲ ਹੈ। ਡਾ. ਅਮਰਜੀਤ ਸਿੰਘ ਬਹੁ-ਪੱਖੀ ਸਾਹਿਤਕਾਰ ਹੈ। ਨਾਵਲ ਨਿਗਾਰੀ ਤੋਂ ਇਲਾਵਾ ਉਸ ਦੀਆਂ ਪੰਜਾਬੀ ਵਿਚ ਵਾਰਤਕ ਅਤੇ ਕਾਵਿ-ਰਚਨਾਵਾਂ ਵੀ ਮਿਲਦੀਆਂ ਹਨ। ਡਾ. ਅਮਰਜੀਤ ਸਿੰਘ ਦੀਆਂ ਗਲਪ ਰਚਨਾਵਾਂ ਦਾ ਵਿਚਾਰਧਾਰਕ ਆਧਾਰ ਉਸਦਾ ਖੱਬੇ-ਪੱਖੀ ਲਹਿਰ ਨਾਲ ਲਗਾਉ ਹੈ। ਉਸਦੇ ਗਲਪ ਵਿਚ ਤਤਕਾਲੀ ਸਮੇਂ ਦੇ ਵਿਚਾਰਧਾਰਕ ਸੱਚ ਅਤੇ ਰਾਜਨੀਤਕ ਭੇੜਾਂ ਵਿਚੋਂ ਖੱਬੇ ਪੱਖੀ ਲਹਿਰ ਦੇ ਸਥਿਤੀ ਵਿਵੇਕ ਅਤੇ ਦਮਨ ਦਾ ਬਿਰਤਾਂਤ ਉਸਰਦਾ ਹੈ।

ਹੱਥਲੇ ਨਾਵਲ ਦਾ ਬਿਰਤਾਂਤਕ ਵਰਤਾਰਾ ਕਮਿਊਨਿਸਟ ਲਹਿਰ ਦੇ ਉਭਾਰ ਸਮੇਂ ਕੁਲਵਕਤੀ ਕਾਮਰੇਡਾਂ ਦੇ ਉਸਾਰੂ ਉਪਰਾਲਿਆਂ ਨੂੰ ਸਾਹਮਣੇ ਲਿਆਉਂਦਾ ਹੈ। ਇਸ ਨਾਵਲ ਦਾ ਲੋਕੇਲ ਪੰਜਾਬ ਵਿਚ ਜਲੰਧਰ, ਲੁਧਿਆਣੇ ਦਾ ਇਲਾਕਾ ਹੈ। ਲੁਧਿਆਣੇ ਦੇ ਗ਼ਰੀਬ ਪਰਿਵਾਰ ਵਿਚ ਪਲ਼ਿਆ ਕੁੰਦਨ ਕਾਲਿਜ ਦੇ ਦਿਨਾਂ ਵਿਚ ਇਨਕਲਾਬੀ ਕਾਮਰੇਡਾਂ ਦੇ ਸੰਪਰਕ ਵਿਚ ਆ ਜਾਂਦਾ ਹੈ। ਸਟੱਡੀ ਸਰਕਲ ਰਾਹੀਂ ਆਜ਼ਾਦੀ ਤੋਂ ਪਹਿਲਾਂ ਕਮਿਊਨਿਸਟਾਂ ਅਤੇ ਕਾਂਗਰਸੀਆਂ ਦੇ ਘਿਉ-ਖਿਚੜੀ ਹੋਣ ਦੇ ਰਾਜਨੀਤਕ ਭੇਦ ਅਤੇ ਸੋਸ਼ਲਿਸਟਾਂ ਤੇ ਕਮਿਊਨਿਸਟਾਂ ਦੇ ਇਨਕਲਾਬ ਅਤੇ ਹਥਿਆਰਬੰਦ ਇਨਕਲਾਬ ਵਿਚਲੇ ਅੰਤਰੀਵੀ ਦਵੰਦਾਂ ਨੂੰ ਸਮਝਦਾ ਹੈ। ਨਾਵਲ ਦਾ ਨਿਮਨਪੁਰਖੀ ਵਕਤਾ ਕੁੰਦਨ ਦੇ ਮਜ਼ਦੂਰਾਂ ਨੂੰ ਭਾਸ਼ਣ ਦੇਣ ਸਮੇਂ ਦੇ ਗਲਪੀ ਬਿਰਤਾਂਤ ਰਾਹੀਂ ਕੁੰਦਨ ਦੀ ਮਾਰਕਸਵਾਦੀ ਵਿਚਾਰਧਾਰਾ ਨੂੰ ਫੋਕਸ ਵਿਚ ਲਿਆਉਂਦਾ ਹੈ:

'ਸਾਥੀਓ ਇਹ ਸਾਡੀ ਖੁਸ਼ਕਿਸਮਤੀ ਏ ਕਿ ਤੁਹਾਡੀ ਫੈਕਟਰੀ ਦੇ ਮਾਲਕ ਅਲਦੁੱਲ ਸੱਤਾਰ, ਆਪ ਵੀ ਮਜ਼ਦੂਰਾਂ ਦਾ ਸਾਥ ਦੇਂਦੇ ਨੇ। ਪਰ ਸਾਰੀ ਬੁਰਜੁਆਜ਼ੀ ਏਸ ਤਰ੍ਹਾਂ ਨਹੀਂ ਹੁੰਦੀ। ਉਹ ਪੈਦਾਵਾਰ ਦੇ ਵਸੀਲਿਆਂ 'ਤੇ ਆਪਣਾ ਕਬਜ਼ਾ ਰੱਖਦੀ ਹੈ...ਅਸਾਂ ਨਾ ਸਿਰਫ ਪੈਦਾਵਾਰੀ ਵਸੀਲਿਆਂ 'ਤੇ ਕਬਜ਼ਾ ਕਰਨੈ ਸਗੋਂ ਸਿਆਸੀ ਤਾਕਤ ਵੀ ਹਾਸਲ ਕਰਨੀ ਏ ਤੇ ਪ੍ਰੋਲਤਾਰੀ ਹਕੂਮਤ ਕਾਇਮ ਕਰਨੀ ਏ। ਇਹਦੇ ਲਈ ਹਥਿਆਰਬੰਦ ਬਗਾਵਤ ਦੀ ਲੋੜ ਏ।'

ਇਸ ਤਰ੍ਹਾਂ ਦੇ ਬਿਰਤਾਂਤਕ ਸੰਵਾਦ ਵਿਚੋਂ ਕੇਂਦਰੀ ਪਾਤਰ ਦੀ ਪ੍ਰਤਿਬੱਧਤਾ ਭਲੀ-ਭਾਂਤ ਉਜਾਗਰ ਹੁੰਦੀ ਹੈ। ਇਸਦੇ ਨਾਲ ਹੀ ਨਾਵਲ ਵਿਚ ਰੌਚਕ ਭਰਪੂਰ ਵੇਰਵਿਆਂ ਤਹਿਤ ਕੁੰਦਨ ਦੇ ਪ੍ਰੇਮ-ਪ੍ਰਸੰਗਾਂ ਦਾ ਬਿਰਤਾਂਤ ਹੈ। ਕੁੰਦਨ ਆਪਣੀ ਗਰੀਬੀ ਅਤੇ ਬੇਰੁਜ਼ਗਾਰੀ ਸਦਕਾ ਸਮੇਂ ਸਮੇਂ ਪਿਆਰ ਵਿਚ ਅਸਫਲ ਹੁੰਦਾ ਹੈ। ਕੁਝ ਸਮੇਂ ਬਾਅਦ ਦੁਬਾਰਾ ਕਿਸੇ ਹੋਰ ਲੜਕੀ ਦੇ ਪਿਆਰ ਵਿਚ ਉਲਝਣ ਤੋਂ ਉਸਦੀ ਦਿਲਫੈਂਕ ਫਿਤਰਤ ਵਾਲੇ ਕਿਰਦਾਰੀ ਪੱਖ ਦਾ ਪਤਾ ਲੱਗਦਾ ਹੈ। ਪਰੰਤੂ ਸਮੇਂ ਦੇ ਨਾਲ ਪਾਰਟੀ ਦੇ ਇਨਕਲਾਬੀ ਵਿਚਾਰਾਂ ਉੱਤੇ ਪਕੜ ਅਤੇ ਸੰਘਰਸ਼ਮਈ ਕਾਰਜਾਂ ਰਾਹੀਂ ਉਸਦੀ ਸੋਚ ਵਿਚ ਤਬਦੀਲੀ ਤੇ ਪ੍ਰੌੜਤਾ ਆਉਂਦੀ ਹੈ ਅਤੇ ਉਹ ਸਹਿਜ ਵਿਚਰਨ ਲਗਦਾ ਹੈ। ਬਿਰਤਾਂਤ ਅਧੀਨ ਉਹ ਸਵੈ-ਸੰਵਾਦੀ ਵਿਧੀ ਰਾਹੀਂ ਸਵੈ-ਮੁਲਾਂਕਣ ਕਰਦਾ ਹੈ:

'ਕੁੰਦਨ ਸ਼ਰਮਾ! ਤੂੰ ਕਦੀ ਆਪਣੇ ਆਪ ਨੂੰ ਇਨਕਲਾਬ ਨਾਲੋਂ ਵੱਖ ਕਰਕੇ ਤੱਕਿਐ? ...ਤੇਰੀ ਪਹਿਲੀ ਮੁਹੱਬਤ ਤੇਰੀ ਪਾਰਟੀ ਈ ਰਹੀ ਏ।...'

ਨਾਵਲ ਦੇ ਤਿੰਨ ਭਾਗਾਂ ਦਾ ਫੋਕਸ ਕੇਂਦਰੀ ਪਾਤਰ ਕੁੰਦਨ ਸ਼ਰਮਾ ਉੱਤੇ ਹੈ। ਲੇਖਕ ਨੇ ਪਾਰਟੀ ਵਰਕਰਾਂ ਦੇ ਸੰਘਰਸ਼ਸ਼ੀਲ ਜੀਵਨ-ਪੰਧ, ਉਹਨਾਂ ਦੀ ਆਰਥਿਕ ਹੀਣਤਾ ਅਤੇ ਪਾਰਟੀ ਦੀ ਰਾਜਨੀਤਕ ਦਵੰਦਾਤਮਕ ਸਥਿਤੀ ਦਾ ਉਲੇਖ ਵਿਸ਼ੇਸ਼ ਵਿਚਾਰਧਾਰਕ ਦ੍ਰਿਸ਼ਟੀ ਤੋਂ ਕੀਤਾ ਹੈ। ਲੇਖਕ ਨੇ ਇਸੇ ਵਿਸ਼ੇਸ਼ ਮਾਰਕਸਵਾਦੀ ਦ੍ਰਿਸ਼ਟੀ ਅਧੀਨ ਕਮਿਟਡ, ਇਨਕਲਾਬ ਲਈ ਲੜਦੇ ਅਤੇ ਰਾਜਨੀਤਕ ਕੂਟਨੀਤੀਆਂ ਦਾ ਸ਼ਿਕਾਰ ਹੁੰਦੇ ਪਾਤਰਾਂ ਦਾ ਚਿਤਰਣ ਸਰਬ ਗਿਆਤਾ ਵਜੋਂ ਕੀਤਾ

ਹੈ। ਸਿੱਟੇ ਵਜੋਂ ਕਈ ਵਾਰੀ ਲੇਖਕ, ਵਕਤਾ ਅਤੇ ਕੇਂਦਰੀ ਪਾਤਰ ਦੀ ਹੋਂਦ ਰਲਗੱਡ ਹੋ ਜਾਂਦੀ ਹੈ। ਇਸ ਤੋਂ ਨਾਵਲ ਦੇ ਤਕਨੀਕੀ ਪੱਖ ਵਿਚ ਊਣਤਾਈ ਦਾ ਆਭਾਸ ਹੁੰਦਾ ਹੈ। ਲੇਖਕ ਨੇ ਵਿਚਾਰਧਾਰਕ ਲਗਾਉ ਸਦਕਾ ਵਿਸ਼ੇ ਦੇ ਪ੍ਰਸਾਰਨ ਨੂੰ ਤਰਜੀਹ ਦਿੰਦਿਆਂ ਨਾਵਲ ਦੇ ਜੁਗਤ-ਪ੍ਰਬੰਧ ਨੂੰ ਅਣਗੌਲੇ ਕਰ ਦਿੱਤਾ ਪ੍ਰਤੀਤ ਹੁੰਦਾ ਹੈ। ਨਾਵਲ ਦੇ ਬਿਰਤਾਂਤਕ ਸੰਗਠਨ ਵਿਚ ਵਾਰਤਾਲਾਪ ਰਾਹੀਂ ਫੋਕਸੀਕਰਣ ਦੀਆਂ ਵਿਭਿੰਨ ਜੁਗਤਾਂ ਦਾ ਸੁਯੋਗ ਉਪਯੋਗ ਵੀ ਦ੍ਰਿਸ਼ਟੀਗਤ ਹੁੰਦਾ ਹੈ। ਕਈ ਥਾਈਂ ਨਿਮਨ ਪੁਰਖੀ ਵਕਤਾ ਰਾਹੀਂ ਘਟਨਾਵਾਂ ਅਤੇ ਪਾਤਰਾਂ ਨੂੰ ਫੋਕਸੀਕ੍ਰਿਤ ਕੀਤਾ ਗਿਆ ਹੈ ਅਤੇ ਕਈ ਥਾਈਂ ਬਹੁਤ ਸੁਚੱਜੇ ਢੰਗ ਨਾਲ ਪਾਤਰਾਂ ਦੇ ਆਪਸੀ ਵਾਰਤਾਲਾਪ ਰਾਹੀਂ ਆਂਤਰਿਕ ਫੋਕਸੀਕਰਣ ਦਾ ਵੀ ਸਫਲ ਉਪਯੋਗ ਹੋਇਆ ਹੈ। ਵਧੇਰੇ ਕਰਕੇ ਬਿਰਤਾਂਤ ਦਾ ਸੰਚਾਲਨ ਕੇਂਦਰੀ ਪਾਤਰ ਕੁੰਦਨ ਦੁਆਰਾ ਹੀ ਕੀਤਾ ਗਿਆ ਹੈ।

ਚੌਥੇ ਭਾਗ ਵਿਚ ਫੋਕਸਕਰਤਾ ਵਜੋਂ ਕੁੰਦਨ ਦੀ ਪਤਨੀ ਸੋਨੀਆ ਅਗਰਸ਼ੀਲ ਹੁੰਦੀ ਹੈ। ਸੋਨੀਆ ਵੀ ਕੁੰਦਨ ਨਾਲ ਹੋਲ-ਟਾਈਮਰ ਕੈਡਰ ਵਜੋਂ ਕੰਮ ਕਰਦੀ ਹੈ। ਕੁੰਦਨ ਅਤੇ ਸੋਨੀਆ ਦਾ ਆਪਸੀ ਪਰਿਵਾਰਕ ਮੇਲ ਵੀ ਇਸੇ ਵਿਚਾਰਧਾਰਕ ਸਾਂਝ ਦਾ ਨਤੀਜਾ ਹੈ। ਸੋਨੀਆਂ ਇਕ ਚੇਤੰਨ ਅਤੇ ਸੂਝਵਾਨ ਔਰਤ ਹੈ। ਸੋਨੀਆ ਫੋਕਸਕਰਤਾ ਦੇ ਤੌਰ 'ਤੇ ਪਿੱਛਲਝਾਤ ਰਾਹੀਂ ਕੁੰਦਨ ਤੇ ਆਪਣੇ ਪਿਆਰ-ਸੰਬੰਧਾਂ ਅਤੇ ਫਿਰ ਉਹਨਾਂ ਦੇ ਵਿਆਹ-ਸੰਬੰਧ ਵਿਚ ਤਬਦੀਲ ਹੋਣ ਦੀਆਂ ਘਟਨਾਵਾਂ ਨੂੰ ਚਿਤਰਦੀ ਹੈ। ਉਹ ਚਿੰਤਨਮਈ, ਬਿਰਤਾਂਤਕ ਪ੍ਰਵਚਨ ਅਧੀਨ ਤਤਕਾਲੀ ਸਮੇਂ ਵਿਚ ਲਹਿਰ ਦੇ ਦਮਨ ਦੇ ਕਾਰਨਾਂ ਅਤੇ ਘਟਕਾਂ ਬਾਰੇ ਸੋਚ ਦਾ ਪ੍ਰਗਟਾਅ ਵੀ ਕਰਦੀ ਹੈ। ਸੋਵੀਅਤ ਯੂਨੀਅਨ ਦੇ ਖੇਰੂੰ-ਖੇਰੂੰ ਹੋਣ ਨਾਲ ਸੋਨੀਆ ਅਤੇ ਕੁੰਦਨ ਵਰਗੇ ਕੁਲਵਕਤੀ ਕਾਰਕੁਨਾਂ ਦਾ ਆਦਰਸ਼ਕ ਸੁਪਨਾ ਟੁੱਟ ਗਿਆ ਜਾਪਦਾ ਹੈ। ਇਹਨਾਂ ਦੇ ਸੁਪਨਮਈ ਯਥਾਰਥ ਅਤੇ ਵਾਸਤਵਿਕ ਸਥਿਤੀ ਵਿਵੇਕ ਦਾ ਦਵੰਦ ਪਾਤਰਾਂ ਦੇ ਅੰਦਰਲੀ ਦ੍ਰਿੜਤਾ ਨੂੰ ਢਾਹ ਨਹੀਂ ਲਾ ਸਕਿਆ। ਸੋਨੀਆ ਦੀ ਪ੍ਰਤੀਬੱਧਤਾ ਅਤੇ ਉਸਦਾ ਠੋਸ ਚਿੰਤਨ ਪਾਠਕਾਂ ਅੱਗੇ ਸਵਾਲ ਰੱਖਦਾ ਹੈ ਕਿ "ਜੇ ਸੋਵੀਅਤ ਯੂਨੀਅਨ ਵਾਲੇ 70-75 ਸਾਲਾਂ ਵਿਚ ਨਵਾਂ ਇਨਸਾਨ ਨਹੀਂ ਸਿਰਜ ਸਕੇ ਤਾਂ ਕੀ ਅਸੀਂ ਤਿੰਨਾਂ ਦਹਾਕਿਆਂ ਵਿਚ ਆਪਣੇ ਅੰਦਰੋਂ ਆਪਣੇ ਸੰਸਕਾਰ ਕੱਢ ਸਕੇ ਆਂ? ਕੀ ਅਸੀਂ ਵੀ ਉਹਨਾਂ ਹਾਰ ਹੌਲੀ ਹੌਲੀ ਖੁਰਦੇ ਨਹੀਂ ਜਾ ਰਹੇ?"

ਸੋਨੀਆ ਦੀ ਇਸ ਨਿਰਾਸ਼ਾ ਅਤੇ ਵੇਦਨਾ ਦੇ ਪਿੱਛੇ ਕੁੰਦਨ ਦੀ ਬੇਵਫਾਈ ਪ੍ਰਤਿ ਤੌਖਲਾ ਵੀ ਪ੍ਰਤੀਤ ਹੁੰਦਾ ਹੈ। ਅੰਤ 'ਤੇ ਉਸਨੂੰ ਸਭ ਕੁਝ ਖਤਮ ਹੁੰਦਾ ਜਾਪਦਾ ਹੈ ਕਿ 'ਜਿੱਥੇ ਗਈਆਂ ਬੇੜੀਆਂ, ਉਥੇ ਗਏ ਮਲਾਹ!'

ਇਹ ਕਹਿਣਾ ਮੁਨਾਸਬ ਭਾਸਦਾ ਹੈ ਕਿ ਇਹ ਨਾਵਲ ਕਮਿਊਨਿਸਟ ਲਹਿਰ ਦੇ ਅੰਤਰੀਵੀ ਸੰਘਰਸ਼ਾਂ ਨੂੰ ਅਤੇ ਲਹਿਰ ਨਾਲ ਪ੍ਰਤੀਬੱਧ ਕੁਲਵਕਤੀ ਕਾਰਕੁਨਾਂ ਦੀ ਨਿਰਾਸਤਾ ਅਤੇ ਉਹਨਾਂ ਦੇ ਮਾਨਸਿਕ ਸੰਤਾਪ ਨੂੰ ਅਭਿਵਿਅਕਤ ਕਰਨ ਵਾਲੀ ਮੁੱਲਵਾਨ ਸਾਹਿਤਕ ਕਿਰਤ ਹੈ।

-ਰਾਜਵੰਤ ਕੌਰ

## ਬ੍ਰਿਟਿਸ਼ ਬੌਰਨ ਦੇਸੀ (ਨਾਵਲ) ਹਰਜੀਤ ਅਟਵਾਲ

ਪਰਵਾਸੀ ਪੰਜਾਬੀ ਸਾਹਿਤ ਦੇ ਪਿੜ ਅੰਦਰ ਹਰਜੀਤ ਅਟਵਾਲ ਦਾ ਨਾਂ ਕਿਸੇ ਵਿਸ਼ੇਸ਼ ਜਾਣ ਪਛਾਣ ਦਾ ਮੁਥਾਜ ਨਹੀਂ। ਹੁਣ ਤਕ ਉਸਦੇ ਪੰਜ ਕਹਾਣੀ ਸੰਗ੍ਰਹਿ (ਸੁੱਕਾ ਪੱਤਾ ਤੇ ਹਵਾ, ਕਾਲਾ ਲਹੂ, ਸੱਪਾਂ ਦਾ ਘਰ ਬਰਤਾਨੀਆ, ਖੂਹ ਵਾਲਾ ਘਰ, ਇੱਕ ਸੱਚ ਮੇਰਾ ਵੀ) ਅਤੇ ਚਾਰ ਨਾਵਲ ( ਵਨ ਵੇ, ਸਵਾਰੀ, ਰੇਤ, ਸਾਊਥਾਲ) ਪ੍ਰਕਾਸ਼ਤ ਹੋ ਚੁੱਕੇ ਹਨ, ਜੋ ਕਿ ਬਰਤਾਨਵੀ



ਜਨ-ਜੀਵਨ ਬਾਰੇ ਭਰਪੂਰ ਜਾਣਕਾਰੀ ਦਿੰਦੇ ਹਨ। ਅੰਗਰੇਜ਼, ਜਿੰਨ੍ਹਾਂ ਨੇ ਲਗਪਗ ਸਾਰੀ ਦੁਨੀਆਂ ਉੱਤੇ ਰਾਜ ਕੀਤਾ ਹੈ, ਆਪਣੇ ਆਪ ਨੂੰ ਸਰਵੋਤਮ ਕੌਮ ਮੰਨਦੇ ਹਨ ਅਤੇ ਬਾਕੀ ਕੌਮਾਂ ਨਾਲ ਨਸਲੀ ਵਿਤਕਰੇ ਦਾ ਭਾਵ ਰੱਖਦੇ ਹਨ। ਬਰਤਾਨੀਆ ਵਿਚ ਵਸਦੇ ਏਸ਼ੀਅਨ ਲੋਕ ਉਹਨਾਂ ਲਈ ਉਥੋਂ ਦੇ ਵਸਨੀਕ ਯੂਰਪੀਅਨ ਕੌਮਾਂ ਦੇ ਪਰਵਾਸੀਆਂ ਤੋਂ ਵੀ ਹੋਰ ਨੀਵੀਂ ਥਾਂ ਉੱਤੇ ਹਨ। ਇਸ ਤਰ੍ਹਾਂ ਅੰਗਰੇਜ਼ਾਂ ਦੀ ਨਸਲਵਾਦੀ ਸੋਚ, ਪਰਵਾਸੀਆਂ ਦੀ ਜ਼ਿੰਦਗੀ ਤੇ ਹੋਣੀ ਨੂੰ ਪ੍ਰਭਾਵਤ ਕਰਦੀ ਰਹੀ ਹੈ। ਇਸ ਪਿਛੋਕੜ ਵਿਚ ਹਰਜੀਤ ਅਟਵਾਲ ਦਾ ਗਲਪ-ਜਗਤ ਭਾਰਤੀ ਮੂਲ ਦੇ ਬਰਤਾਨਵੀ ਪਰਵਾਸੀਆਂ ਦੀ ਜ਼ਿੰਦਗੀ ਬਾਰੇ ਸਾਨੂੰ ਬਾਖੂਬੀ ਪਰਿਚਿਤ ਕਰਾਉਂਦਾ ਹੈ।

ਅੱਜ ਦੇ ਦੌਰ ਵਿਚ ਬਰਤਾਨਵੀ ਪੰਜਾਬੀ ਪਰਵਾਸੀਆਂ ਦੀ ਉਹ ਪੀੜ੍ਹੀ ਅਗਰਭੂਮੀ ਵਿਚ ਹੈ ਜੋ ਪੂਰੀ ਤਰ੍ਹਾਂ ਨਾਲ ਉਸ ਦੇਸ਼ ਵਿਚ ਆਪਣੀਆਂ ਜੜ੍ਹਾਂ ਲਾ ਕੇ ਪੈਰ ਜਮਾ ਚੁੱਕੀ ਹੈ ਅਤੇ ਆਰਥਿਕ ਤੌਰ 'ਤੇ ਸਮਰੱਥ ਹੈ। ਬਰਤਾਨੀਆ ਵਿਚ ਜੰਮੀ ਇਸ ਪੀੜ੍ਹੀ ਦੀ ਔਲਾਦ ਪੂਰੀ ਤਰ੍ਹਾਂ ਬ੍ਰਿਟਿਸ਼ ਹੈ। ਦੋਹਾਂ ਪੀੜ੍ਹੀਆਂ ਦੇ ਅੰਤਰ ਸੰਬੰਧਾਂ ਨੂੰ ਹਰਜੀਤ ਅਟਵਾਲ ਨੇ ਆਪਣੇ ਪਹਿਲੇ ਨਾਵਲਾਂ ਵਿਚ ਵੀ ਵਿਸ਼ਾ ਵਸਤੂ ਬਣਾਇਆ ਹੈ। ਵਿਚਾਰ ਅਧੀਨ ਨਾਵਲ ਤੋਂ ਪਹਿਲਾ ਨਾਵਲ 'ਸਾਊਥਾਲ' ਤਾਂ ਇਸੇ ਵਿਸ਼ੇ ਉੱਤੇ ਕੇਂਦਰਤ ਸੀ। ਹੱਥਲੇ ਨਾਵਲ 'ਬ੍ਰਿਟਿਸ਼ ਬੌਰਨ ਦੇਸੀ' (ਪੰਨੇ 310, ਮੁੱਲ 300 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ) ਵਿਚ ਉਸਨੇ 'ਸਾਊਥਾਲ' ਵਿਚ ਛੋਹੀ ਗਈ ਕਹਾਣੀ ਨੂੰ ਹੀ ਅਗਾਂਹ ਤੋਰਿਆ ਹੈ।

ਨਾਵਲ ਦਾ ਕਥਾਨਕ ਪਹਿਲੀ ਪੀੜ੍ਹੀ ਦੇ ਪਰਵਾਸੀਆਂ ਪਾਲਾ ਸਿੰਘ, ਸੁਦਾਗਰ ਸਿੰਘ, ਸਾਧੂ ਸਿੰਘ, ਗੁਰਮੁਖ ਸਿੰਘ ਅਤੇ ਪਰਦੁੱਮਣ ਸਿੰਘ ਦੀ ਪਰਿਵਾਰਕ ਜ਼ਿੰਦਗੀ ਦੇ ਦੁਆਲੇ ਘੁੰਮਦਾ ਹੈ। ਪਾਲਾ ਸਿੰਘ ਦੇ ਦੋ ਮੁੰਡੇ ਅਮਰ, ਤਰਸੇਮ ਅਤੇ ਇਕ ਬੇਟੀ ਮਨਿੰਦਰ ਹੈ। ਬ੍ਰਿਟਿਸ਼ ਬੌਰਨ ਤਿੰਨੋਂ ਬੱਚਿਆਂ ਲਈ ਇਹ ਬਾਪ ਹਿਟਲਰ ਹੈ। ਤਿੰਨੇ ਬੱਚੇ ਉਸ ਤੋਂ ਪਰ੍ਹਾਂ ਰਹਿੰਦੇ ਹਨ। ਬੇਟੀ ਮਨਿੰਦਰ ਦਾ ਤਾਂ, ਮੁਸਲਮਾਨ ਮੁੰਡੇ ਨਾਲ ਪਿਆਰ-ਸੰਬੰਧ ਪਿੱਛੇ, ਉਹ ਕਤਲ ਕਰਨ ਦੀ ਹੱਦ ਤਕ ਜਾਂਦਾ ਹੈ, ਭਾਵੇਂ ਕਿ ਆਪਣੇ ਇਸ ਮਨਸ਼ੇ ਵਿਚ ਉਹ ਸਫਲ ਨਹੀਂ ਹੁੰਦਾ। ਸਾਧੂ ਸਿੰਘ ਨਾਂ ਦਾ ਪਾਤਰ ਆਪਣੀ ਧੀ ਸੁੱਖੀ ਦਾ ਅਣਖ ਦੀ ਖਾਤਰ ਕਤਲ ਕਰ ਦਿੰਦਾ ਹੈ, ਫਿਰ ਜੇਲ੍ਹ ਦੀ ਹਵਾ ਭੋਗਣ ਪਿੱਛੋਂ ਜਦੋਂ ਬਾਹਰ ਆਉਂਦਾ ਹੈ ਤਾਂ ਪਛਤਾਵੇ ਦੀ ਅੱਗ ਵਿਚ ਝੁਲਸਦਾ ਰਹਿੰਦਾ ਹੈ। ਇਹ ਪਾਤਰ ਜੇਲ੍ਹ ਤੋਂ ਬਾਹਰ ਆ ਕੇ ਕਤਲ ਕੀਤੀ ਧੀ ਦਾ ਭੋਗ ਪਾਉਣਾ ਚਾਹੁੰਦਾ ਹੈ ਤਾਂ ਕਿ ਭਾਈਚਾਰੇ ਵਿਚ ਸਾਵਾਂ ਹੋ ਕੇ ਵਿਚਰ ਸਕੇ।

ਸੁਦਾਗਰ ਸਿੰਘ ਪੰਜ ਧੀਆਂ ਦਾ ਬਾਪ ਹੈ। ਪਹਿਲੀ ਧੀ ਦਾ ਵਿਆਹ ਉਸਨੇ ਇੰਡੀਆ ਰਹਿੰਦੇ ਮੁੰਡੇ ਨਾਲ ਕੀਤਾ ਸੀ, ਜੋ ਸਫਲ ਨਹੀਂ ਰਹਿੰਦਾ। ਦੂਜੀ ਧੀ ਸੱਤੀ ਗੋਰੇ ਮਾਇਕ ਨਾਲ ਵਿਆਹ ਕਰਾ ਲੈਂਦੀ ਹੈ ਅਤੇ ਤੀਜੀ ਧੀ ਜਦੋਂ ਨੀਵੀਂ ਜਾਤ ਦੇ ਇੰਡੀਅਨ ਮੁੰਡੇ ਜਗਤਾਰ ਨਾਲ ਵਿਆਹ ਕਰਨਾ ਚਾਹੁੰਦੀ ਹੈ ਤਾਂ ਸੁਦਾਗਰ ਦੀ ਜੱਟ ਹਉਮੈਂ ਇਸ ਰਿਸ਼ਤੇ ਦੇ ਰਾਹ ਦਾ ਰੋੜਾ ਬਣਨਾ ਚਾਹੁੰਦੀ ਹੈ। "ਮੈਂ ਤਾਂ ਮਰਦਾ ਮਰ ਜਾਊਂ, ਪਰ ਇਹ ਕਦੇ ਨਾ ਹੋਊ। ਮੈਂ ਜੱਟ ਸਾਰੀ ਉਮਰ ਕਿਸੇ ਤੋਂ ਓਏ ਨਹੀਂ ਅਖਵਾਈ, ਹੁਣ ਇਹ ਕੁੜੀ ਮੇਰਾ ਨੱਕ ਵਢਾਊ...ਸਾਧੂ ਸਿੰਘ ਐਵੇਂ ਨੀ ਸੀ ਜੇਲ੍ਹ ਗਿਆ, ਏਸ ਔਲਾਦ ਕਰਕੇ ਹੀ ਗਿਆ ਸੀ।" ਇਸ ਬਾਰੇ ਜਦੋਂ ਇੰਗਲੈਂਡ ਰਹਿੰਦੇ ਆਪਣੇ ਵੱਡੇ ਭਰਾ ਗੁਰਮੁਖ ਸਿੰਘ ਦੀ ਰਾਏ ਲੈਣੀ ਚਾਹੁੰਦਾ ਹੈ ਤਾਂ ਉਸਦੀ ਪਤਨੀ ਦੇ ਵੀ ਇਹੋ ਵਿਚਾਰ ਹਨ।

ਇਸ ਤਰ੍ਹਾਂ 30-35 ਸਾਲਾਂ ਤੋਂ ਇੰਗਲੈਂਡ ਰਹਿ ਰਹੇ ਇਹਨਾਂ ਪਾਤਰਾਂ ਦੇ ਮਨਾਂ ਵਿਚ ਪੁਰਾਣੇ ਜਾਤੀ ਸੰਸਕਾਰ ਘਰ ਕਰ ਚੁੱਕੇ ਹਨ। ਇਸ ਤਰ੍ਹਾਂ ਦੇ ਰੂੜ੍ਹੀਵਾਦੀ ਲੋਕਾਂ ਦੀ ਸੋਚ ਦਾ ਹੀ ਪਰਿਣਾਮ ਹੈ ਕਿ ਅੱਜ ਵੀ ਇੰਗਲੈਂਡ ਵਿਚ ਜੱਟਾਂ ਤੇ ਰਾਮਦਾਸੀਆਂ ਦੇ ਵੱਖਰੇ ਵੱਖਰੇ ਗੁਰਦੁਆਰੇ ਹਨ, ਜਿਸ ਕਰਕੇ ਆਪਸੀ ਖਿੱਚੋਤਾਣ ਬਣੀ ਰਹਿੰਦੀ ਹੈ। ਪਰ ਬ੍ਰਿਟਿਸ਼ ਬੌਰਨ ਉਸ ਦੀ ਧੀ ਗੁਰੀ

ਕਹਿੰਦੀ ਹੈ: "ਡੈਡ, ਏਸ ਕੰਟਰੀ ਵਿਚ ਕੋਈ ਜਾਤ ਨਹੀਂ ਹੁੰਦੀ, ਬਸ ਬੰਦਾ, ਬੰਦਾ ਹੁੰਦਾ।"

ਗੱਲ ਪੰਜਾਬੀਆਂ ਦੀ ਹੀ ਨਹੀਂ, ਗੋਰੇ ਵੀ ਏਸ਼ੀਅਨ ਭਾਈਚਾਰੇ ਦੇ ਬੱਚਿਆਂ ਨਾਲ ਬਣ ਰਹੇ ਆਪਣੇ ਬੱਚਿਆ ਦੇ ਸੰਬੰਧਾਂ ਤੋਂ ਦੁਖੀ ਹਨ। ਸਾਂਡਰਾ ਨਾਂ ਦੀ ਪਾਤਰ, ਜੋ ਕਿ ਪਾਲਾ ਸਿੰਘ ਦੇ ਛੋਟੇ ਮੁੰਡੇ ਅਮਰ ਨਾਲ ਵਿਆਹ ਕਰਾਉਣਾ ਚਾਹੁੰਦੀ ਹੈ, ਦਾ ਬਾਪ ਸੋਚਦਾ ਹੈ: "...ਸਾਡੇ ਖਾਨਦਾਨ ਵਿਚ ਰੰਗਦਾਰ ਬੰਦਾ ਕਿਵੇਂ ਸਮਾ ਸਕੇਗਾ, ਕੀ ਗੋਰੇ ਮੁੰਡਿਆਂ ਦੀ ਕਮੀ ਆ ਗਈ...ਜੇ ਵਿਆਹ ਹੋਵੇਗਾ ਤਾਂ ਬੱਚੇ ਵੀ ਹੋਣਗੇ। ਮੈਂ ਆਪਣੀ ਵਿਰਾਸਤ ਨੂੰ ਕਿਸੇ ਹੋਰ ਰੰਗ ਵਿਚ ਜਾਂਦੀ ਨਹੀਂ ਦੇਖ ਸਕਦਾ...।" ਇਥੇ ਗੋਰਿਆਂ ਦੀ ਵੀ ਏਸ਼ੀਅਨ ਲੋਕਾਂ ਪ੍ਰਤੀ ਓਹੀ ਸੋਚ ਹੈ ਜੋ ਸਾਡੀ ਅਖੌਤੀ ਨੀਵੀਂ ਜਾਤ ਪ੍ਰਤੀ ਹੈ। ਇਸੇ ਲਈ ਉਹ ਪਰਵਾਸੀਆਂ ਦੀ ਤਰੱਕੀ ਵਿਚ ਤਰ੍ਹਾਂ-ਤਰ੍ਹਾਂ ਦੇ ਅੜਿੱਕੇ ਡਾਹੁੰਦੇ ਹਨ। ਐਪਰ ਨਵੀਂ ਪੀੜ੍ਹੀ ਦੀ ਸੋਚ ਤਾਰਕਿਕ ਹੈ।

ਪਤੀ-ਪਤਨੀ ਸੰਬੰਧਾਂ ਦੇ ਪ੍ਰਸੰਗ ਵਿਚ ਦੇਖਣ ਵਿਚ ਆਉਂਦਾ ਹੈ ਕਿ ਜੱਸੇ ਤੇ ਮਨਦੀਪ ਦੀ ਜੋੜੀ ਵਿਚ ਕੋਈ ਭਾਵੁਕ ਰਿਸ਼ਤਾ ਨਹੀਂ। ਮਨਦੀਪ ਦੇ ਨਾਜਾਇਜ਼ ਸੰਬੰਧਾਂ ਕਾਰਨ ਉਹਨਾਂ ਦਾ ਪੁੱਤਰ ਡਰੱਗਜ਼ ਦੇ ਰਾਹ ਤੁਰਦਾ ਹੈ। ਭੁਪਿੰਦਰ ਤੇ ਰਣਬੀਰ ਦਾ ਰਿਸ਼ਤਾ ਵੀ ਕੋਈ ਸੁਖਾਵਾਂ ਨਹੀਂ। ਹਾਂ, ਨਵੀਂ ਪੀੜ੍ਹੀ ਦੇ ਸੰਬੰਧਾਂ ਵਿਚ ਅਮਰ ਤੇ ਸਾਂਡਰਾ, ਮਾਇਕ ਤੇ ਸੱਤੀ ਦੇ ਰਿਸ਼ਤੇ ਵਧੀਆ ਨਿਭ ਰਹੇ ਹਨ। ਅਮਰ ਦੇ ਮਨ ਵਿਚ ਇਕ ਦਿਨ ਆਈ ਗੁਨਾਹ ਦੀ ਭਾਵਨਾ ਕਿ ਉਹ ਆਪਣੀ ਬੌਸ ਆਇਰੀਨ ਨਾਲ ਰਾਤ ਕੱਟ ਚੁੱਕਾ ਹੈ, ਨੂੰ ਉਸਦੀ ਪਤਨੀ ਸਾਂਡਰਾ ਇਹ ਕਹਿ ਕੇ ਦੂਰ ਕਰ ਦਿੰਦੀ ਹੈ ਕਿ ਉਹ ਵੀ ਆਪਣੇ ਬੌਸ ਡੇਨੀਅਲ ਹੀਲੇ ਨਾਲ ਰਾਤ ਬਿਤਾਅ ਚੁੱਕੀ ਹੈ।

ਨਵੀਂ ਪੀੜ੍ਹੀ ਵਿਆਹ-ਸੰਬੰਧਾਂ ਨਾਲੋਂ ਲਿਵ ਇਨ ਸੰਬੰਧਾਂ ਨੂੰ ਤਰਜੀਹ ਦਿੰਦੀ ਹੈ। ਮੋਹਨ ਬੈਂਸ ਪਹਿਲਾਂ ਚੰਦਾ ਨਾਲ ਫਿਰ ਸੰਦੀਪ ਨਾਲ ਰਹਿ ਰਿਹਾ ਹੈ। ਚੰਦਾ ਜਦੋਂ ਬੱਚੇ ਲਈ ਜ਼ੋਰ ਪਾਉਂਦੀ ਹੈ ਤਾਂ ਉਹ ਉਸ ਨਾਲੋਂ ਰਿਸ਼ਤਾ ਤੋੜ ਕੇ ਸੰਦੀਪ ਨਾਲ ਰਹਿਣ ਲੱਗ ਜਾਂਦਾ ਹੈ। ਚੰਦਾ ਉਮਰ ਦੇ ਇਕ ਖਾਸ ਪੜਾਅ 'ਚ ਪਹੁੰਚ ਜਾਂਦੀ ਹੈ ਤੇ ਮਾਂ ਨਾ ਬਣਨ ਦੇ ਸੰਤਾਪ ਕਾਰਨ ਮਾਨਸਿਕ ਤਵਾਜ਼ਨ ਗੁਆ ਬੈਠਦੀ ਹੈ। ਮਨਿੰਦਰ ਵੀ ਲਿਵ ਇਨ ਸੰਬੰਧਾਂ ਕਾਰਨ ਬੱਚੀ ਦੀ ਮਾਂ ਬਣਦੀ ਹੈ। ਸੁਦਾਗਰ ਦੀ ਛੋਟੀ ਬੇਟੀ ਸ਼ਰਨ ਵੀ ਇਸ ਤਰ੍ਹਾਂ ਦੇ ਸੰਬੰਧਾਂ 'ਚੋਂ ਹੀ ਬੇਟੇ ਨੂੰ ਜਨਮ ਦਿੰਦੀ ਹੈ। ਐਪਰ ਫਿਰ ਬੱਚਾ ਉਸ ਨੂੰ ਵਿਅਕਤੀਗਤ ਆਜ਼ਾਦੀ ਦੇ ਰਾਹ ਵਿਚ ਰੋੜਾ ਜਾਪਦਾ ਹੈ ਤੇ ਉਹ ਆਪਣੀ ਸਹੇਲੀ ਕ੍ਰਿਸਟੀ ਦੀ ਤਰ੍ਹਾਂ ਉਸ ਨੂੰ ਕੇਅਰ ਟੇਕ ਵਾਲਿਆ ਨੂੰ ਦੇਣਾ ਚਾਹੁੰਦੀ ਹੈ। ਉਸਦਾ ਤਰਕ ਹੈ: "ਸਾਰੀ ਦੁਨੀਆਂ ਲਾਈਫ ਨੂੰ ਇਨਜੁਆਏ ਕਰ ਰਹੀ ਹੈ ਤੇ ਮੈਂ ਇਸ ਲਿਟਲ ਬੀਸਟ ਦੀ ਪਰਿਜ਼ਨਰ ਹੋਈ ਬੈਠੀ ਆਂ।" ਇਸ ਸਥਿਤੀ ਵਿਚ ਉਸਦੀ ਮਾਂ ਦਿਲਰਾਜ ਕੌਰ ਉਸਦਾ ਇਹ ਬੇਟਾ ਗੋਦ ਲੈ ਲੈਂਦੀ ਹੈ। ਸ਼ਰਨ ਵਾਂਗ ਨਵੀਂ ਪੀੜ੍ਹੀ ਦੇ ਬਹੁਤ ਸਾਰੇ ਜੀਅ ਆਜ਼ਾਦੀ ਮਾਨਣ ਦੇ ਹੱਕ ਵਿਚ, ਫਰਜ਼ਾਂ ਤੋਂ ਭੱਜ ਰਹੇ ਹਨ। ਐਪਰ ਇਹਨਾਂ ਦੇ ਉਲਟ, ਮਨਿੰਦਰ ਆਪਣੀ ਬੇਟੀ ਨੂੰ ਵਧੀਆ ਢੰਗ ਨਾਲ ਪਾਲ਼ ਰਹੀ ਹੈ। ਜਿੱਥੇ ਮੁੰਡੇ ਮਾਂ ਬਾਪ ਤੋਂ ਦੂਰ ਹਨ, ਦੁੱਖ ਸੁੱਖ ਦੇ ਭਾਗੀ ਨਹੀਂ, ਉਥੇ ਪਾਲਾ ਸਿੰਘ ਦੀ ਧੀ ਮਨਿੰਦਰ, ਜਿਸਦਾ ਉਹ ਕਤਲ ਕਰਨ ਤਕ ਗਿਆ ਸੀ, ਅੰਤ ਸਮੇਂ ਬਾਪ ਨੂੰ ਖੁਦ ਸੰਭਾਲਦੀ ਹੈ।

ਅੱਜ ਦੇ ਦੌਰ ਵਿਚ ਨੌਜਵਾਨਾਂ ਦੀ ਪਰਵਾਸ ਧਾਰਨ ਦੀ ਰੁਚੀ ਵਧ ਰਹੀ ਹੈ ਤੇ ਉਹ ਹਰ ਹੀਲੇ ਵਿਦੇਸ਼ਾਂ ਨੂੰ ਭੱਜ ਰਹੇ ਹਨ। ਪੰਜਾਬ ਤੋਂ ਗਏ ਇਹਨਾਂ ਨਵੇਂ ਮੁੰਡਿਆਂ ਨੂੰ ਉੱਥੇ ਰਹਿੰਦੇ ਨਵੀਂ ਪੀੜ੍ਹੀ ਦੇ ਬੱਚੇ ਐਫ.ਐਫ.ਆਈ.(ਫਰੈਸ਼ ਫਰਾਮ ਇੰਡੀਆ) ਕਹਿੰਦੇ ਹਨ ਜਦਕਿ ਇੱਧਰੋਂ ਗਏ, ਬਰਤਾਨੀਆ ਵਿਚ ਜੰਮੇ-ਪਲਿਆਂ ਨੂੰ ਬੀ.ਬੀ.ਸੀ.ਡੀ. (ਬ੍ਰਿਟਿਸ਼ ਬੌਰਨ ਕਨਫਿਊਜ਼ਡ ਦੇਸੀ) ਕਹਿੰਦੇ ਹਨ। ਦੋਹਾਂ ਦੀ ਸੋਚ ਵਿਚ ਬਹੁਤ ਵਖਰੇਵਾਂ ਹੈ। ਇੱਧਰੋਂ ਗਈਆਂ ਕੁੜੀਆਂ ਦੇ ਪੱਕੇ ਹੋਣ ਲਈ ਕੀਤੇ ਜੁਗਾੜਾਂ ਵਿਚ ਪ੍ਰਮੁੱਖ ਹੈ ਬੱਚਾ ਪੈਦਾ ਕਰਕੇ ਕੌਂਸਲ ਦੀ ਸ਼ਰਣ ਲੈਣੀ। ਇਸੇ ਤਰ੍ਹਾਂ



ਪੰਜਾਬੀਆਂ ਵੱਲੋਂ ਕਾਨੂੰਨਾਂ ਨੂੰ ਪਾਸੇ ਰੱਖ ਕੇ ਕੰਮ ਕਢਾਉਣ ਦੀ ਰੁਚੀ ਦਾ ਜ਼ਿਕਰ ਹੈ। ਮੋਹਨ ਬੈਂਸ ਜੋ ਕਿ ਪਲੈਨਿੰਗ ਦੇ ਮਹਿਕਮੇ ਵਿਚ ਈਮਾਨਦਾਰ ਮੁਲਾਜ਼ਮ ਹੈ, ਆਪਣੇ ਲੋਕਾਂ ਤੋਂ ਦੁਖੀ ਹੈ ਜੋ ਕਿ ਗਲਤ ਨਕਸ਼ਾ ਪਾਸ ਕਰਾਉਣ ਲਈ ਹਰ ਹੀਲਾ ਵਰਤਦੇ ਹਨ।

ਨਾਵਲ ਵਿਚ ਕਈ ਕਹਾਣੀਆਂ ਸਮਾਨਾਂਤਰ ਚੱਲਦੀਆਂ ਹਨ ਪਰ ਇਹ ਲੇਖਕ ਦੀ ਕਲਾਤਮਕ ਕੁਸ਼ਲਤਾ ਮੰਨਣੀ ਚਾਹੀਦੀ ਹੈ ਕਿ ਸਭ ਕਹਾਣੀਆਂ ਦੀਆਂ ਤੰਦਾਂ ਆਪਸ ਵਿਚ ਜੁੜੀਆਂ ਰਹਿੰਦੀਆਂ ਹਨ। ਨਾਵਲ ਵਿਚ ਨਾਇਕ ਸਮੁੱਚੀ ਬ੍ਰਿਟਿਸ਼ ਬੌਰਨ ਪੀੜ੍ਹੀ ਹੈ ਜਿਸਦੀ ਸੋਚ ਤਾਰਕਿਕ ਹੈ, ਉਸ ਵਿਚ ਦੋਗਲਾਪਨ ਨਹੀਂ। ਇਸ ਪੀੜ੍ਹੀ ਲਈ ਲਿੰਗਕ ਆਚਾਰ ਦੇ ਮਾਪਦੰਡ ਵੀ ਵਿਦੇਸ਼ੀ ਹਨ ਜਿਸ ਅਨੁਸਾਰ ਔਰਤ ਦੀ ਵਰਜੈਨਟੀ ਕੋਈ ਵਰਦਾਨ ਨਹੀਂ ਸਗੋਂ ਸ਼ਖ਼ਸੀਅਤ ਦਾ ਊਣਾਪਣ ਹੈ। ਇਹ ਪੀੜ੍ਹੀ ਹਰ ਗੱਲ ਨੂੰ ਸਹਿਜਤਾ ਨਾਲ ਲੈਂਦੀ ਹੈ। ਹਾਂ, ਨਵੀਂ ਪੀੜ੍ਹੀ ਦਾ ਡਰੱਗਜ਼ ਵੱਲ ਜਾਣਾ ਜ਼ਰੂਰ ਚਿੰਤਾ ਦਾ ਵਿਸ਼ਾ ਹੈ। ਨਾਵਲ ਵਿਚ ਕਈ ਥਾਂ 'ਤੇ ਵਾਧੂ ਵਿਸਥਾਰ ਤੇ ਪਰੂਫ ਰੀਡਿੰਗ ਵਿਚ ਗ਼ਲਤੀਆਂ ਦੀ ਭਰਮਾਰ ਰੜਕਦੀ ਹੈ। ਐਪਰ ਕੁੱਲ ਮਿਲਾ ਕੇ ਨਾਵਲ ਸਾਨੂੰ ਇੰਗਲੈਂਡ ਦੇ ਪਰਵਾਸੀਆਂ ਦੀ ਨਵੀਂ ਪੀੜ੍ਹੀ ਨਾਲ ਬਹੁਤ ਚੰਗੀ ਤਰ੍ਹਾਂ ਪਰਿਚਿਤ ਕਰਾਉਂਦਾ ਹੈ।

-ਪ੍ਰਸ਼ਵਿੰਦਰ ਕੌਰ

## ਪਰ ਤੋਲਦਿਆਂ (ਸਫ਼ਰਨਾਮਾ) ਦਰਸ਼ਨ ਬੁਲੰਦਵੀ

ਵਲੈਤ ਵਸਦੇ ਕਵੀ ਦਰਸ਼ਨ ਬੁਲੰਦਵੀ ਦੇ ਪੰਜ ਕਵਿਤਾ ਸੰਗ੍ਰਹਿ ਅਤੇ ਹਿੰਦੀ ਤੇ ਅੰਗਰੇਜ਼ੀ ਵਿਚ ਵੀ ਚੋਣਵੀਂ ਕਵਿਤਾ ਦੇ ਦੋ ਸੰਗ੍ਰਹਿ ਪਹਿਲਾਂ ਹੀ ਛਪੇ ਹੋਏ ਨੇ। ਹੁਣ ਇਹਨੇ ਆਪਣੀ ਜ਼ਿੰਦਗੀ ਦੇ ਕੁਝ ਹਿੱਸਿਆਂ ਦੇ ਵਿਦੇਸ਼ੀ ਸਫ਼ਰਾਂ ਦੀ ਗਾਥਾ ਲਿਖੀ ਹੈ (ਚੇਤਨਾ ਪ੍ਰਕਾਸ਼ਨ ਲੁਧਿਆਣਾ, ਮੁੱਲ 200 ਰੁਪਏ, ਸਫੇ 128) ਸੰਨ 1975 ਤੋਂ ਲੈ ਕੇ 1981 ਤੀਕ ਦੇ ਸਿਰਫ ਛੇ ਸਾਲ ਦੇ ਅਰਸੇ ਦੀ। ਸਤਾਈ ਕਾਂਡਾਂ ਵਿਚਲੇ ਬਿਆਨ 'ਚ ਨਾਂ ਤੋਂ ਲੈ ਕੇ ਇਸ ਲਿਖਤ 'ਚ ਕਾਵਿ ਭਾਸ਼ਾ ਦੇ ਥਾਂ ਪੁਰ ਥਾਂ ਝਲਕਾਰੇ ਲੱਭਦੇ ਹਨ। ਇਸਦੇ ਪਿਛੋਕੜ 'ਚ ਭਾਰਤ ਦੀ ਐਮਰਜੰਸੀ, ਬੇਰੁਜ਼ਗਾਰੀ, ਅਨਿਸਚਿਤਤਾ ਤੇ ਲੋਕ ਵਿਦਰੋਹ ਪਿਆ ਹੈ; ਦੁਆਬੇ ਦੀ ਮਾਨਸਿਕਤਾ ਵੀ ਪਈ ਹੈ। ਬਾਹਰੋਂ ਮੁੜੇ ਵਲੈਤੀਆਂ ਦੀਆਂ ਲਿਸ਼ਕਦੀਆਂ ਵਸਤਾਂ ਆਪ ਕਮਾਉਣ ਦੀ ਹਸਰਤ ਹੈ। ਇਹਦੀ ਆਪ ਉਨ੍ਹਾਂ ਵਰਗਾ ਹੋ ਜਾਣ ਦੀ ਤਾਂਘ ਮਘਣ ਲਗਦੀ ਹੈ। ਪਰਦੇਸਾਂ ਨੂੰ ਨਿਕਲਣ ਦੇ ਢੰਗ ਤਰੀਕੇ ਉਦੋਂ ਹੋਰ ਸੀ, ਹੁਣ ਹੋਰ ਨੇ। ਏਜੰਟਾਂ ਦੀ ਲੁੱਟ ਤਾਂ ਮੰਨੀ ਪ੍ਰਮੰਨੀ ਹੈ; ਏਸੇ ਕਰਕੇ ਇਨ੍ਹਾਂ 'ਤੇ ਬੇਇਤਬਾਰੀ ਵੀ ਅੰਤਾਂ ਦੀ ਹੈ। ਅੱਜਕਲ ਇਹ ਕਿਤੇ ਵੱਧ ਖ਼ਤਰਨਾਕ ਤੇ ਗਿਣੇ ਮਿਥੇ ਨੇ। ਉਦੋਂ ਪਰਦੇਸ ਨਿਕਲਣਾ ਮੁਕਾਬਲਤਨ ਸੌਖਾ ਕੰਮ ਸੀ। ਹੁਣ ਜਿੰਨਾ ਜੋਖ਼ਮ ਭਰਿਆ ਨਹੀਂ।

ਦਰਸ਼ਨ ਬੁਲੰਦਵੀ ਦੇ ਸਫ਼ਰਨਾਮੇ ਦੀ ਵੱਡੀ ਸਿਫ਼ਤ ਇਹ ਹੈ ਕਿ ਇਹ ਕੋਈ ਚਾਹ-ਚੁਸਕੀਆਂ ਦੀ ਬਿਆਨ ਵਾਰਤਾ ਨਹੀਂ ਹੈ, ਨਾ ਹੀ ਸੈਰ-ਸਪਾਟੇ ਤੇ ਮਨ ਪ੍ਰਚਾਵਾ ਕਰਦਿਆਂ ਜਾਤੀ ਪ੍ਰਭਾਵਾਂ ਦਾ ਪ੍ਰਗਟਾਅ ਹੈ। ਇਹਦੇ 'ਚ ਦਸਾਂ ਨਹੁੰਆਂ ਦੀ ਕਿਰਤ ਦੀ ਹੋੜ ਵੀ ਹੈ ਤੇ ਜਸ਼ਨ ਵੀ। ਨਾਲੋਂ ਨਾਲ਼ ਇਹ ਔਖੇ ਤੇ ਸਿੱਧੇ-ਪੁੱਠੇ ਢੰਗ ਤਰੀਕੇ ਵਰਤ ਕੇ ਘਰ ਦੀ ਗ਼ੁਰਬਤ ਦੇ ਛਕੌਂਟੇ ਚੱਕਣ ਨਿਕਲੇ ਬੰਦੇ ਦੀ ਵਾਰਤਾ ਹੈ। ਸਰੀਰ 'ਤੇ ਝੱਲ ਕੇ ਲਿਖਣ ਦਾ ਅਮਲੀ ਵਰਤਾਰਾ ਨਿਆਰਾ ਹੀ ਹੁੰਦਾ ਹੈ। ਇਸ ਪੱਖੋਂ, ਏਦਾਂ ਦਾ ਹੋਰ ਕੋਈ ਸਫ਼ਰਨਾਮਾ ਨਹੀਂ।

ਪਹਿਲੀ ਵਾਰ ਘਰੋਂ ਨਿਕਲਣ ਤੋਂ ਲੈ ਕੇ ਅੰਬਰਸਰ, ਕਾਬਲ, ਮਸ਼ਦ, ਤਹਿਰਾਨ ਆਦਿ ਸ਼ਹਿਰਾਂ ਦਾ ਬਿਆਨ, ਬਹੁਤਾ ਕਰਕੇ ਜਾਹਲੀ ਬੰਦੇ ਦੇ ਹੱਥ ਪੱਲਾ ਮਾਰ ਕੇ, ਬਚ ਬਚਾ ਕੇ ਮਿਥੀ ਮੰਜ਼ਿਲ 'ਤੇ ਪਹੁੰਚਣ ਦਾ ਸੱਚਾ ਵਰਨਣ ਹੈ। ਅਸਲ ਮਕਸਦ ਤਾਂ ਪਹਿਲਾਂ ਹੀ ਧਾਰਿਆ ਹੁੰਦਾ ਹੈ। ਇਸ ਅਮਲ ਵਿਚ ਅਪਣੇ ਕਿਵੇਂ ਵਿਹਾਰ ਕਰਦੇ ਨੇ। ਦੂਸਰੇ ਕਿਵੇਂ ਬਚਾ ਕਰ ਜਾਂਦੇ ਨੇ। ਮਨ 'ਚ ਹਰੇਕ ਪ੍ਰਤੀ ਬੇਵਸਾਹੀ ਕਿਵੇਂ ਵਸਣ ਲਗਦੀ ਹੈ। ਜਾਹਲੀ ਬੰਦੇ ਆਪ ਕਿਵੇਂ ਚਤੁਰਾਈਆਂ ਵਰਤਦੇ ਨੇ ਅਤੇ ਕਿਵੇਂ ਕਈ ਵਾਰ ਚੋਰਾਂ ਨੂੰ ਮੋਰ ਵੀ ਪੈ ਜਾਂਦੇ ਨੇ; ਜਾਂ ਆਪ ਕਿਵੇਂ ਕਿਸੇ ਅਣਭੋਲ ਨੂੰ ਠੱਗਦੇ ਨੇ। ਕਦੇ ਕਦੇ ਰਲ਼ ਕੇ ਖਾਣ ਦੀ ਥਾਂ ਇਕ ਦੂਜੇ ਦਾ ਗਲ਼ਾ ਕੱਟਣ ਤੀਕ ਚਲੇ ਜਾਂਦੇ ਨੇ। ਘਰੋਂ ਤੰਗੀ ਤੁਰਸ਼ੀ ਤੇ ਗ਼ੁਰਬਤ ਕਾਰਨ ਨਿਕਲੇ, ਬਾਹਰ ਆ ਕੇ ਰਤਾ ਕੁ ਪੈਰ

ਲੱਗਦਿਆਂ ਖੱਬੂਖਾਨ ਵੀ ਬਣ ਜਾਂਦੇ ਨੇ। ਜਾਤਪਾਤ ਸਿਰੀ ਚੁੱਕ ਲੈਂਦੀ ਹੈ। ਦਾਬੇ ਭਾਰੂ ਹੋ ਜਾਂਦੇ ਨੇ ਤੇ ਕਾਕੇ ਸ਼ਾਹੀ ਸ਼ੁਰੂ ਹੋ ਜਾਂਦੀ ਹੈ। ਇਹ ਪੰਜਾਬੀ ਸਾਈਕੀ ਦਾ ਰੂਪ ਹੈ। ਇਹ ਸਭ ਇਸ ਸਫ਼ਰਨਾਮੇ ਦੇ ਢਿੱਡ 'ਚ ਪਿਆ ਹੈ। ਸਿੱਖ ਘਰੀਂ ਜੰਮੇ ਪਲ਼ੇ ਮੁੰਡਿਆਂ ਨੇ ਕੇਸ ਕਤਲ ਕਰਾਉਣ ਦੀ ਮਾਨਸਿਕ ਪੀੜ ਵੀ ਸੰਭਾਵੀ ਚੰਗੇ ਭਵਿੱਖ ਦੀ ਆਸ ਨਾਲ ਦੱਬ ਲੈਣੀ ਹੁੰਦੀ ਹੈ। ਬੁਲੰਦਵੀ ਦੇ ਸਾਰੇ ਸੰਗੀ ਵੀ ਇਵੇਂ ਹੀ ਕਰਦੇ ਨੇ।

ਜਟਿਲ ਸਥਿਤੀਆਂ ਦਾ ਸਾਦਾ ਬਿਆਨ ਹੀ ਦਰਸ਼ਨ ਦੀ ਲਿਖਤ ਦਾ ਸਦਗੁਣ ਹੈ। ਸਫ਼ਰਨਾਮਾ ਸਹਿਜ 'ਚ ਤੁਰਦਾ ਹੈ, ਪਾਠਕ ਨੂੰ ਨਾਲ ਜੋੜੀ ਵੀ ਰੱਖਦਾ ਹੈ ਤੇ ਰੋੜ ਕੇ ਲਈ ਵੀ ਜਾਂਦਾ ਹੈ। ਪੱਛਮ ਦੇ ਨਵੇਂ ਤੇ ਵੱਖਰੇ ਸਭਿਆਚਾਰਾਂ ਦੇ ਵਖਰੇਵੇਂ ਤੇ ਅੱਖਾਂ ਚੁੰਧਿਆ ਦੇਣ ਵਾਲੀ ਖੁੱਲ੍ਹ ਵੱਲ ਵੀ ਲੇਖਕ ਫੂਕ ਫੂਕ ਪੈਰ ਧਰਦਾ ਹੈ। ਜੇ ਚਾਹੁੰਦਾ ਵੀ ਤਾਂ ਵੀ ਦਰਸ਼ਨ ਆਪਣੇ ਪਰਿਵਾਰ ਦੀ ਹਾਲਤ ਨੂੰ ਨਹੀਂ ਸੀ ਭੁੱਲ ਸਕਦਾ। ਇਹ ਇਸਦੀ ਓਸ ਵੇਲੇ ਦੀ ਬਣਤ ਦਾ ਹਿੱਸਾ ਹੈ ਤੇ ਕਿਸੇ ਹੱਦ ਤੀਕ ਉਨ੍ਹਾਂ ਸਮਿਆਂ ਦਾ ਵੀ। ਜਿਸ ਵਿਚ ਇਹਦੇ ਪਾਲਣ ਪੋਸ਼ਣ, ਘਰ ਦੇ ਸੰਸਕਾਰ, ਇਹਦੀ ਵਿਚਾਰਧਾਰਾ ਦੇ ਨਾਲ ਨਾਲ ਪਿੰਡਾਂ 'ਚ ਪ੍ਰਵਾਨ ਚੜ੍ਹੀ ਪੀਹੜੀ ਦੇ ਮੁੱਲ-ਪ੍ਰਬੰਧ ਦਾ ਵਜੂਦ ਹੈ। ਇਸੇ ਕਾਰਨ ਇਹ ਸਿਰ ਤੋਂ ਕੁੰਡਾ ਪਰੇ ਹੋ ਜਾਣ ਦੇ ਬਾਵਜੂਦ ਵੀ ਲੁੰਡਾ ਨਹੀਂ ਹੋਇਆ ਫਿਰਦਾ; ਜ਼ਾਬਤਾ ਬਰਕਰਾਰ ਰੱਖਦਾ ਹੈ। ਸੰਸਕਾਰਾਂ ਦੀ ਲਛਮਣ ਰੇਖਾ ਨਹੀਂ ਟੱਪਦਾ ਤੇ ਆਦਰ ਮਾਣ ਬਣਾਈ ਰੱਖਦਾ ਹੈ। ਇਸੇ ਕਾਰਨ ਇਹ ਗਰੀਕ ਲੋਕਾਂ ਦੇ 'ਕਾਲੋ ਪਿੰਦੀ' ਵੀ ਬਣ ਗਏ। ਬੀਬੇ ਮੁੰਡੇ। ਦਰਸ਼ਨ ਸਾਡਾ ਕਾਲੋ ਪਿੰਦੀ ਹੈ। ਓਦੋਂ ਦਰਸ਼ਨ ਨੇ ਏਦਾ ਹੀ ਕਰਨੀ ਸੀ। ਸ਼ਾਇਦ ਹੁਣ ਵੀ ਏਦਾਂ ਹੀ ਕਰੇ।

ਕੁਝ ਗੱਲਾਂ ਦੇਸ ਤੇ ਪਰਦੇਸ ਦਾ ਫ਼ਰਕ ਵੀ ਦਰਸਾਉਂਦੀਆ ਨੇ। ਪਿੰਡਾਂ 'ਚ ਥਾਪੀਆਂ ਨਾਲ ਕੁੱਟ ਕੁੱਟ ਕੇ ਕਪੜੇ ਧੋਂਦੇ ਸੀ, ਗਰੀਸ ਵਿਚ ਇਹ ਪਹਿਲੀ ਵਾਰ ਮਸ਼ੀਨਾਂ ਨੂੰ ਇਹੀ ਕੰਮ ਕਰਦੇ ਦੇਖਕੇ ਹੈਰਾਨ/ ਖੁਸ਼ ਹੈ। ਕੁੜੀਆਂ ਮੁੰਡਿਆਂ ਨੂੰ ਆਪਸ ਸ਼ਰੇਆਮ ਗੱਲ ਕਰਨ ਦੀ ਖੁੱਲ੍ਹ ਹੈ। ਸਾਰੇ ਟੱਬਰ ਦਾ ਰਲ਼ ਕੇ ਸਾਰੇ ਕੰਮ ਕਰਨੇ; ਆਪਣੇ ਆਪਣੇ ਭਾਂਡੇ ਆਪ ਧੋਣੇ।'ਮੁੜ੍ਹਕੇ ਦੀ ਖੁਸ਼ਬੋ' ਚ ਦਰਸ਼ਨ ਆਪਣੀ ਨੌਕਰੀ ਦੀ ਦਸਾਂ ਨਹੁੰਆਂ ਦੀ ਕਮਾਈ 'ਤੇ ਜਾਇਜ਼ ਮਾਣ ਕਰਦਾ ਹੈ। ਪਰ ਇਹੋ ਕੰਮ ਦਰਸ਼ਨ ਨੇ ਜਾਂ ਹੋਰ ਕਿਸੇ ਨੇ ਪੰਜਾਬ 'ਚ ਨਹੀਂ ਸੀ ਕਰਨਾ। ਇਹ ਪੰਜਾਬੀਆ ਦੀ ਬਾਬੇ ਨਾਨਕ ਦੀ ਕਿਰਤ ਦੇ ਸਿਧਾਂਤ ਬਾਰੇ ਦੋਹਰੀ ਮਾਨਸਿਕਤਾ ਦਾ ਸੁਆਲ ਹੈ। ਪਰਦੇਸ ਗਿਆ ਬੰਦਾ ਕੋਈ ਵੀ ਕੰਮ ਕਰ ਲੈਂਦਾ ਹੈ, ਚਾਹੇ ਕੁਝ ਵੀ ਕਰੇ। ਪਰ ਘਰ ਬੈਠਾ ਨਹੀਂ ਕਰਦਾ, ਨਾ ਹੀ ਵਾਪਸ ਜਾ ਕੇ ਕਰਦਾ ਹੈ। 'ਪਰ ਤੋਲਦਿਆਂ' 'ਚ ਇਸ ਮਾਨਸਿਕਤਾ ਦੀ ਥਾਂ ਥਾਂ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਜਿੱਥੇ ਹਰ ਜਣਾ, ਕੋਈ ਵੀ ਕੰਮ ਕਰਨ ਲਈ ਤਿਆਰ ਹੈ। ਲੋਕਾਂ ਦੇ ਸੁਭਾਅ ਦਾ ਵਰਨਣ ਹੈ। ਨਵੀਂ ਮਿਲੀ ਖੁੱਲ੍ਹ ਦਾ ਬਿਆਨ ਹੈ। ਕਈਆਂ ਦਾ ਹੱਦ 'ਚ ਰਹਿਣ ਦਾ ਤੇ ਕੁਝ ਕੁ ਦਾ ਖੁੱਲ੍ਹ ਮਾਨਣ ਦਾ ਬਿਆਨ ਵੀ ਹੈ। ਮੌਜ ਮੇਲੇ ਦੇ ਮੌਕਿਆਂ ਵਰਨਣ ਹੈ। ਆਪਸੀ ਠੱਠੇ ਮਖ਼ੌਲ ਦਾ, ਸ਼ੈਤਾਨੀਆਂ ਦਾ ਜ਼ਿਕਰ ਹੈ।

'ਚਟਾਨ ਤੇ ਛੱਲਾਂ' ਵਿਚਲਾ ਬਿਆਨ ਉਚੇਚੇ ਧਿਆਨ ਦਾ ਖਾਸ ਅਧਿਕਾਰੀ ਹੈ। ਬੇਗਾਨੇ ਮੁਲਕ 'ਚ ਕਿਸੇ ਦੇ ਨਾਲ ਘਰ ਦੇ ਜੀਆਂ ਵਾਂਗ ਰਹਿਣ ਵਾਲਾ ਦਰਸ਼ਨ ਚਟਾਨ ਬਣਿਆ ਰਹਿੰਦਾ ਹੈ। ਨਿੱਕੀਆਂ ਨਿੱਕੀਆਂ ਮੁਸ਼ਕਲਾਂ ਨੂੰ ਛੱਲਾਂ ਮਾਤਰ ਮੰਨਦਾ ਹੈ ਤੇ ਸਭ ਪਰਖਾਂ 'ਚੋਂ ਹੁੰਦਾ ਹੋਇਆ, ਇਨ੍ਹਾਂ ਮੁਸ਼ਕਲਾਂ 'ਚੋਂ ਸਹੀ ਸਲਾਮਤ ਨਿਕਲ ਆਉਂਦਾ ਹੈ। ਇਹ ਇਹਦੀ ਦੁਬਿਧਾ ਨਹੀਂ। ਪ੍ਰਪੱਕ ਯਕੀਨ ਹੈ। ਨਿੱਕੀਆਂ ਮੁਸ਼ਕਲਾਂ 'ਤੇ ਪ੍ਰਤੀਬੱਧਤਾ ਤੇ ਵੱਡੇ ਸੰਸਕਾਰਾਂ ਦੀ ਜਿੱਤ। ਇਹ ਸੰਸਕਾਰ-ਜਿਸ ਥਾਲੀ 'ਚ ਖਾਈਏ ਉਸ 'ਚ ਛੇਕ ਨਾ ਕਰਨ ਦਾ ਹੈ। ਹੋਰਨਾਂ ਲਈ ਇਹ ਡਰੂ ਮਨੋਬਿਰਤੀ ਦਾ ਪ੍ਰਗਟਾਅ ਜਾਂ ਨਿਗੂਣੀ ਗੱਲ ਵੀ ਹੋ ਸਕਦੀ ਹੈ। ਇਹ ਬੁਲੰਦਵੀ ਦੀ ਮੁਹੱਬਤੀ ਤਾਰ ਨੂੰ ਪਿੱਛੇ ਵੱਲ ਜੋੜੀ ਰੱਖਣ ਦੀ ਲਗਨ ਵੀ ਹੈ; ਬਾਪ ਦੇ ਵੱਡੇ ਪਰਿਵਾਰ ਪ੍ਰਤੀ ਆਪਣੀ ਜ਼ਿੰਮੇਵਾਰੀ ਨਾ ਛੱਡਣ ਦੀ ਵੀ। ਕੋਈ ਊਜ ਨਾ ਲੱਗਣ ਦੇਣ ਦੀ ਹੈ ਤੇ ਮਾਲਕਾਂ ਤੇ ਪੁਲਸ ਤੋਂ ਦੋਹਰੀ ਤੀਹਰੀ ਮਾਰ ਤੋਂ ਬਚੇ ਰਹਿਣ ਦੀ ਵੀ ਹੈ। ਇਸ ਅਧਿਆਇ ਚ ਪੱਛਮੀ ਤੇ ਪੰਜਾਬੀ ਪਿਆਰ-ਸੰਬੰਧਾਂ ਦੇ ਆਪਸ ਵਿਰੋਧੀ ਸੁਰਾਂ ਦੀ ਸੂਹ ਵੀ ਸਾਫ਼ ਦਿਸਦੀ ਹੈ। ਇਨ੍ਹਾਂ ਸਾਰੀਆਂ ਗੱਲਾਂ ਦਾ ਸਮੁੱਚ ਦਰਸ਼ਨ ਨੂੰ ਅਜਿੱਤ ਚਟਾਨ ਬਣਾਈ ਰੱਖਦਾ ਹੈ। ਵਕਤੀ ਛੱਲਾਂ ਨੇ ਇਹਦਾ ਕੁਝ ਵੀ ਨਹੀਂ ਸੀ ਵਿਗਾੜਿਆ।

'ਗਰੀਕ ਧਰਤੀ' ਆਪਣੇ ਲੋਕ 'ਚ ਵਿਦੇਸਾਂ 'ਚ ਪੁੱਠੇ ਸਿੱਧੇ ਢੰਗਾਂ ਰਾਹੀਂ ਪਹੁੰਚਣ ਦਾ ਤੇ ਓਥੇ



ਜਾ ਕੇ ਆਪਣਿਆਂ ਦੀਆਂ ਚਤਰ ਚਲਾਕੀਆਂ ਤੇ ਕਰੂਰ ਕਰਤੂਤਾਂ ਦਾ ਬਿਆਨ ਵੀ ਹੈ ਤੇ ਭਲੇ ਬੰਦਿਆਂ ਦੀਆਂ ਨੇਕੀਆਂ ਦਾ ਵੀ। ਇਕ ਦੂਜੇ ਨੂੰ ਠਿੱਬੀ ਲਾਉਣ ਦਾ ਜ਼ਿਕਰ ਹੈ। ਕਿਵੇਂ ਪਹਿਲਾਂ ਮੁਫ਼ਤ ਹੁੰਦੇ ਕੰਮਾਂ ਨੂੰ ਸਾਡਿਆਂ ਨੇ ਰਿਸ਼ਵਤਾਂ ਦੇ ਦੇ ਕੇ ਕਰਵਾਉਣਾ ਸ਼ੁਰੂ ਕਰਾ ਦਿੱਤਾ। ਅਪਣੀ ਸਰਦਾਰੀ ਬਨਾਉਣ ਜਾਂ ਵਧਾਉਣ ਲਈ ਕੁੱਟ-ਮਾਰ, ਲੜਾਈ ਝਗੜੇ ਕੀਤੇ। ਫੋਕਾ ਰੋਅਬ ਪਾਉਣ ਲਈ ਕਈ ਹਰਬੇ ਵਰਤੇ ਗਏ। ਦੂਜੇ ਪਾਸੇ ਇਸ ਹੈਂਕੜਬਾਜ਼ੀ ਨੂੰ ਸਿੱਧੀ ਟੱਕਰ ਦੇਣ ਵਾਲੇ ਵੀ ਵਿਚੇ ਹੀ ਸਨ। ਬਹੁਤੇ ਗਰੀਸ ਪਹੁੰਚਣ ਵਾਲੇ ਏਸ ਮੁਲਕ ਨੂੰ ਅਗਲੀ ਉਡਾਰੀ ਮਾਰਨ ਲਈ ਪੜਾਅ ਹੀ ਸਮਝਦੇ ਸੀ। ਇਨ੍ਹਾਂ ਦੀ ਨਵੇਂ ਮੁਲਕ ਦੀ ਸੱਭਿਅਤਾ ਨਾਲ ਬਹੁਤੀ ਦਿਲਚਸਪੀ ਨਹੀਂ। ਸਿਰਫ ਦਾਰੂ ਪੀਣ 'ਤੇ ਹੱਲਾ-ਗੁੱਲਾ ਕਰਨਾ ਹੀ ਸੁਭਾਵਕ ਸੀ ਜਾਂ ਉੱਥੇ ਦੀਆਂ ਖੁੱਲ੍ਹਾਂ ਦਾ ਗ਼ਲਤ ਇਸਤੇਮਾਲ ਕਰਨਾ ਹੈ।

ਦਰਸ਼ਨ ਤੇ ਇਹਦੇ ਸੰਗੀਆਂ ਦਾ ਮਾਲਕਾਂ ਦੇ ਹਿੱਕ ਧੱਕੇ ਤੇ ਬੇਇਨਸਾਫ਼ੀਆਂ ਨਾਲ ਜੂਝਣ ਦਾ ਤਫ਼ਸੀਲੀ ਬਿਆਨ ਹੈ। ਨਾਲੋ ਨਾਲ ਮਾਲਕਾਂ ਦੀਆਂ ਮੋਮੋ ਠਗਣੀਆਂ, ਚਤੁਰ ਚਲਾਕੀਆਂ ਦਾ ਜ਼ਿਕਰ ਹੈ। ਵਰਤੀਂਦੇ ਹੱਥ ਕੰਡਿਆਂ ਦਾ ਬਿਆਨ ਹੈ। ਪੰਜਾਬ ਦੇ ਮਾਲਕਾਂ ਤੇ ਮਜ਼ਦੂਰਾਂ ਦੇ ਝਗੜਿਆਂ ਦੇ ਐਨ ਉਲਟ ਇਨ੍ਹਾਂ ਦਾ ਆਪਣੇ ਹੱਕਾਂ ਲਈ ਬਿਨਾਂ ਕਿਸੇ ਡਰ ਡੁੱਕਰ ਦੇ ਅੜੇ ਰਹਿਣ ਦਾ ਚਿਤਰਨ ਹੈ। ਇਹਦੇ ਵਿਰੋਧ 'ਚ ਖੜੇ ਘੋਲ ਕਰਦੇ ਮਜ਼ਦੂਰ ਸਾਥੀਆਂ ਦੀ ਸੂਰਮਤਾਈ ਦੀ ਵਾਰਤਾ ਹੈ। ਜਬੈ ਬਾਣ ਲਗਦਾ ਹੈ ਤਬੈ ਰੋਸ ਜਾਗਦਾ ਹੈ। ਨਾਲੋ ਨਾਲ ਇਤਾਲਵੀ ਟਰੇਡ ਯੂਨੀਅਨ ਤੇ ਪਰੈੱਸ ਦੇ ਨਾਲ ਲੋਕਾਂ ਦੀ ਹਮਦਰਦੀ ਜਿੱਤ ਲੈਣ ਦਾ ਦਿਲਚਸਪ ਪ੍ਰਗਟਾਅ ਵੀ ਹੈ। ਇਤਾਲਵੀ ਅਖ਼ਬਾਰਾਂ 'ਚ ਛਾਏ ਰਹੇ ਘੋਲ ਦਾ ਬਿਆਨ ਸੁਆਦਲਾ ਤੇ ਦਿਲਚਸਪ ਹੈ। ਲੋਕ ਇਨ੍ਹਾਂ ਦੀ ਮਦਦ 'ਤੇ ਆ ਜਾਂਦੇ ਨੇ; ਖਾਣ ਪੀਣ ਦੇ ਸਮਾਨ 'ਚ ਮਦਦ ਕਰਦੇ ਨੇ। ਜਜ਼ਬਾਤੀ ਮਨੋਬਲ ਨੂੰ ਹੋਰ ਉਚੇਰਾ ਕਰਦੇ ਨੇ। ਇਨ੍ਹਾਂ ਦੀ ਹੌਸਲਾ ਅਫਜ਼ਾਈ ਕਰਦੇ ਨੇ। ਅਖ਼ੀਰ ਦਰਸ਼ਨ ਸਾਥੀਆਂ ਸਮੇਤ ਹੱਕ ਸੱਚ ਦੀ ਲੜਾਈ ਜਿੱਤ ਜਾਂਦਾ ਹੈ। ਇਸ ਜਿੱਤ ਦਾ ਕਰੂਰਤਾ ਵਾਲਾ ਦੂਸਰਾ ਪਾਸਾ ਹੈ ਕਿ ਜਿਸ ਜਹਾਜ਼ 'ਚੋਂ ਇਹ ਜਿੱਤ ਹਾਸਲ ਕਰਕੇ ਜਾ ਰਹੇ ਸੀ, ਓਸੇ 'ਚ ਇਸਦਾ ਪੁਰਾਣਾ ਪ੍ਰਤੀਬੱਧ ਸਾਥੀ ਹਰਪ੍ਰਕਾਸ਼ ਚੀਮਾ ਵਾਪਸ ਆ ਰਿਹਾ ਹੈ।

ਬੈੱਲਗਰੇਡ ਸ਼ਹਿਰ ਪਹੁੰਚ ਕੇ ਦਰਸ਼ਨ ਦੇ ਸਮਾਜਵਾਦ ਦੇ ਸੁਪਨੇ ਦਾ ਕਾਇਆ ਕਲਪ ਹੁੰਦਾ ਹੈ; ਨਿਰਾਸ਼ਾ ਮਿਲਦੀ ਹੈ। ਜਿਸ ਸੋਸ਼ਲਿਸਟ ਪ੍ਰਬੰਧ ਨੂੰ ਵੇਖਣ ਤੇ ਵਧਣ ਫੁੱਲਣ ਦੀਆਂ ਇਹਦੀਆਂ ਰੀਝਾਂ ਸੀ ਤੇ ਜਿਹਦੇ ਲਈ ਇਹ ਪੰਜਾਬ 'ਚ ਲੜਦਾ ਰਿਹਾ ਸੀ, ਪੁਲਸ ਹਿਰਾਸਤਾਂ 'ਚ ਡੱਕਿਆ ਰਿਹਾ ਸੀ, ਹੁਣ ਉਸੇ ਦੀ ਅਸਲ ਹਾਲਤ ਦੇਖ ਕੇ ਮਨ ਦੁਖੀ ਕਰਦਾ ਹੈ। ਕਈ ਥਾਂ ਤਰਸਯੋਗ ਹਾਲਤ ਪੇਸ਼ ਕਰਦਾ ਹੈ। ਉਥੇ ਦੇ ਲੋਕੀਂ ਪ੍ਰਬੰਧ ਤੋਂ ਖੁਸ਼ ਨਹੀਂ ਲਗਦੇ। ਨਿੱਕੀਆਂ ਨਿੱਕੀਆਂ ਖਾਹਿਸ਼ਾਂ ਲਈ ਖ਼ਤਰੇ ਮੁੱਲ ਲੈਣ ਨੂੰ ਕਾਹਲ਼ੇ ਨੇ। ਨਿਗੂਣੀਆਂ ਚੀਜ਼ਾਂ ਲਈ ਹੱਥ ਅੱਡਦੇ ਫਿਰਦੇ ਨੇ। ਪ੍ਰਬੰਧ ਦੀ ਸਖ਼ਤੀ ਏਨੀ ਕਿ ਰੇਲਵੇ ਸਟੇਸ਼ਨ ਨੂੰ ਮੂੰਹ ਨ੍ਹੇਰੇ ਹੀ ਧੋਣ ਲਈ ਏਥੇ ਬੈਠੇ-ਖੜੇ ਸਭ ਮੁਸਾਫ਼ਰਾਂ ਨੂੰ ਲੋਹੜੇ ਦੀ ਠੰਡ 'ਚ ਠੁਰ ਠੁਰ ਕਰਨ ਨੂੰ ਬਾਹਰ ਕੱਢ ਦਿੰਦੇ ਨੇ। ਸ਼ਹਿਰ ਦੇ ਬਸ਼ਿੰਦੇ ਲਾਲਚ ਵੱਸ ਜਾਂ ਥੁੜ ਕਾਰਨ ਤਰਲੇ ਕੱਢਦੇ ਦਿਖਾਏ ਗਏ ਨੇ। ਉਸ ਤੋਂ ਬਾਅਦ ਸੋਵੀਅਤ ਯੂਨੀਅਨ ਦੇ ਟੁੱਟਣ ਨਾਲ ਤਾਂ ਸਭ ਕੁਝ ਨੰਗਾ ਹੀ ਹੋ ਗਿਆ ਸੀ।

'ਅਣਚਾਹੇ ਪਲਾਂ' 'ਚ ਮਿਹਨਤ ਦੀਆਂ ਦੁਸ਼ਵਾਰੀਆਂ ਦਾ ਦੁਖਦਾਇਕ ਬਿਆਨ ਹੈ। ਬਾਹਰ ਗਏ ਬੰਦੇ ਮਜ਼ਬੂਰੀ ਵਸ ਵੀ ਔਖੇ ਤੋਂ ਔਖੇ ਕੰਮ ਕਰਨ ਲਈ ਤਿਆਰ ਹੁੰਦੇ ਨੇ ਤੇ ਵੱਧ ਤੋਂ ਵੱਧ ਪੈਸੇ ਕਮਾਉਣ ਲਈ ਵੀ। ਬੁਲੰਦਵੀ ਬੜੀਆਂ ਦੁਸ਼ਵਾਰੀ ਭਰੀਆਂ ਸਥਿਤੀਆਂ ਦਾ ਬਿਆਨ ਵੀ ਕਰਦਾ ਹੈ ਕਿ ਕਿਵੇਂ ਕੋਈ ਪਾਕਿਸਤਾਨੀ ਮੁੰਡਾ ਸਿਖਰ ਦੁਪਹਿਰ ਨੂੰ ਲੋਹੇ ਦੇ ਖਾਲੀ ਟੈਂਕ 'ਚ ਵੜਿਆ ਨਾਲੇ ਪੇਂਟ ਕਰੀ ਜਾਂਦਾ ਹੈ ਨਾਲੇ ਰੋਈ ਜਾਂਦਾ। ਪੇਂਟ ਦੀ ਹਵਾੜ ਵੀ ਓਹਦੇ ਸਿਰ ਮੂੰਹ ਨੂੰ ਪੈਂਦੀ ਹੈ, ਨਾਲੇ ਗਰਮੀ। ਉਹ ਮਾਲਕ ਤੋਂ ਡਰਦਾ ਬਾਹਰ ਨਿਕਲ ਕੇ ਸਾਹ ਵੀ ਨਹੀਂ ਲੈਂਦਾ। ਨਿਢਾਲ ਹੋਇਆ, ਬੇਹੋਸ਼ ਹੋਣ ਨੂੰ ਫਿਰਦਾ ਹੈ। ਟੈਂਕਾਂ ਨੂੰ ਲੱਗਾ ਜੰਗਾਲ ਹਥੌੜੇ ਮਾਰ ਮਾਰ ਲਾਹਿਆ ਜਾਂਦਾ ਹੈ; ਇਹ ਆਵਾਜ਼ ਸਿਰ ਵਿਚ ਮੁੜ ਮੁੜ ਵੱਜਦੀ ਹੈ। ਰਤਾ ਕੁ ਸਾਹ ਲੈਣ ਵਾਲਿਆਂ ਨੂੰ ਕੈਪਟਨ ਦੇ ਦਬਕਿਆਂ ਦਾ ਡਰ ਮਾਰਦਾ ਹੈ।

'ਜ਼ਖ਼ਮ ਤੇ ਖਰੀਂਢ' 'ਚ ਦਰਸ਼ਨ ਜਿੱਥੇ ਪਿਛਲੀਆਂ ਹੋਈਆਂ ਦੁਸ਼ਵਾਰੀਆਂ ਦਾ ਪ੍ਰਗਟਾਅ ਕਰਦਾ ਹੈ ਉੱਥੇ ਆਪਣੇ ਆਪ ਨੂੰ ਨਵੀਂ ਸਥਿਤੀ ਲਈ ਤਿਆਰ ਵੀ ਕਰਦਾ ਹੈ। ਪਰ ਨਵੇਂ ਥਾਂ ਬਹੁਤ ਹੀ ਸੁਖਾਵੇਂ ਹਾਲਾਤ ਦੇਖ ਕੇ ਹੈਰਾਨ ਵੀ ਹੁੰਦਾ ਹੈ ਤੇ ਖ਼ੁਸ਼ ਵੀ। ਸਾਰਾ ਕਰੂਅ ਆਪਸ 'ਚ ਘੇ ਖਿਚੜੀ ਹੋ ਜਾਂਦਾ ਹੈ। ਮਾਲਕ ਦਿਆਲੂ ਨੇ ਤੇ ਇਹ ਸਾਰੇ ਹੀ ਖ਼ੁਸ਼। ਇਥੇ ਦਰਸ਼ਨ ਵੈਨਜ਼ੁਵੇਲਾ ਦੇ ਆਦਿ ਵਾਸੀਆਂ ਦੀ ਦੁਰਦਸ਼ਾ ਦਾ ਦਰਦਮਈ ਝਲਕਾਰਾ ਪਵਾਉਂਦਾ ਹੈ। ਪਰ ਅਚਾਨਕ ਹੀ ਇਹਦੇ ਪਾਕਿਸਤਾਨੀ ਬੇਲੀ, ਸਲੀਮ ਦੇ ਗੁੰਮ ਹੋ ਜਾਣ 'ਤੇ ਸਾਰੇ ਨਿਰਾਸ਼ ਹੋ ਜਾਂਦੇ ਹੈਨ। ਸਲੀਮ ਦਾ ਜਹਾਜ਼ ਦੇ ਵੱਡੇ ਅਮਲੇ ਨਾਲ ਝਗੜਾ ਵੀ ਹੋਇਆ ਸੀ। ਇਨ੍ਹਾਂ ਨੂੰ ਅਸਲ ਸ਼ੱਕ ਤਾਂ ਹੋਰ ਹੈ, ਪਰ ਕੈਪਟਨ ਦੀ ਆਖੀ ਹੀ ਸਹੀ ਮੰਨ ਲੈਂਦੇ ਨੇ ਕਿ ਸਲੀਮ ਜਹਾਜ਼ 'ਚੋਂ ਭੱਜ ਗਿਆ ਹੈ। ਹਾਲਾਂਕਿ ਸਭ ਨੂੰ ਪਤਾ ਹੈ ਕਿ ਜਿੱਥੋਂ ਦੀ ਜਹਾਜ਼ ਜਾ ਰਿਹਾ ਸੀ ਉਹ ਪਾਣੀ ਤੇ ਜੰਗਲ ਆਦਮ ਖਾਣੇ ਜਾਨਵਰਾਂ ਨਾਲ਼ ਭਰਿਆ ਪਿਆ ਹੈ। ਇਸ ਗੱਲ ਦਾ ਸਲੀਮ ਨੂੰ ਵੀ ਭਲੀ ਭਾਂਤ ਪਤਾ ਸੀ। ਇਸ ਦੁਖਦਾਈ ਘਟਨਾ ਨੇ ਸਭ ਨੂੰ ਬਹੁਤ ਪ੍ਰੇਸ਼ਾਨ ਕੀਤਾ ਸੀ।

ਪੰਜਾਬ 'ਚੋਂ ਬਾਹਰ ਨਿਕਲਿਆ ਬੰਦਾ, ਵਾਹ ਲਗਦੀ ਘੱਟ ਹੀ ਵਾਪਸ ਮੁੜਦਾ। ਘਰ ਨੂੰ ਮੁੜਿਆ ਦਰਸ਼ਨ ਵੀ ਪਿੱਛੇ ਜਾ ਕੇ ਖੁਸ਼ ਨਹੀਂ ਰਹਿੰਦਾ; ਇਹਦੇ ਕਾਰਣਾਂ ਦਾ ਮੈਨੂੰ ਗਿਆਨ ਹੈ। ਕੁਝ ਮਹੀਨੇ ਅਟਕ ਕੇ ਇਹ ਫਿਰ ਬਾਹਰ ਵੱਲ ਮੂੰਹ ਕਰ ਲੈਂਦਾ ਹੈ। ਪ੍ਰੇਸ਼ਾਨ ਤੇ ਮਾਨਸਿਕ ਤੌਰ 'ਤੇ ਦਿਨ ਕਟੀ ਕਰਦਾ ਕਰਦਾ ਫਿਰ ਜਹਾਜ਼ਾਂ ਦੀ ਨੌਕਰੀ ਕਰਨ ਨੂੰ ਤੁਰ ਪੈਂਦਾ ਹੈ। ਤੇ ਅਖੀਰ ਦੰਪਤੀ ਜੀਵਨ ਬਤੀਤ ਕਰਦਾ ਹੈ। ਵਲੈਤ 'ਚ ਨਵੇਂ ਨਵੇਂ ਆਏ ਬੁਲੰਦਵੀ ਨੂੰ ਨਸਲਵਾਦ ਦੀ ਮਾਰ ਦਾ ਤਜੁਰਬਾ ਵੀ ਹੋ ਜਾਂਦਾ ਹੈ ਤੇ ਗਆਂਢੀ ਸਾਊ ਗੋਰਿਆਂ ਵੱਲੋਂ ਫੁੱਲ ਭੇਟ ਕਰਕੇ ਨਵੇਂ ਮੁਲਕ 'ਚ ਜੀ ਆਇਆਂ ਕਹਿਣ ਦਾ ਵੀ। ਸਾਰੇ ਸਫ਼ਰਨਾਮੇ 'ਚ ਇਹਦਾ ਸਪੀਰੋ-ਵਾਸੋ ਪਰਿਵਾਰ ਨਾਲ਼ ਤੇ ਸੱਜਣਾਂ ਬੇਲੀਆਂ ਨਾਲ ਨੇੜ ਤੇ ਮਾਣ ਸਤਿਕਾਰ ਮਿਸਾਲੀ ਹੈ।

ਤੀਹ-ਪੈਂਤੀ ਸਾਲ ਪਹਿਲਾਂ ਹੰਢਾਇਆ ਇਹ ਸਫ਼ਰਨਾਮਾ ਦਰਸ਼ਨ ਬੁਲੰਦਵੀ ਨੇ ਰਤਾ ਕੁ ਅਟਕ ਕੇ ਲਿਖਿਆ ਹੈ। ਪਰ ਇਹ ਓਨਾ ਹੀ ਮੁੱਲਵਾਨ ਹੈ; ਇਹਦੀ ਅਹਿਮੀਅਤ ਵੀ ਨਹੀਂ ਘਟੀ। ਇਹੋ ਕਹਿਣਾ ਜਾਇਜ਼ ਹੈ: ਦੇਰ ਆਏ ਦਰੁਸਤ ਆਏ। ਸਫ਼ਰਨਾਮਿਆਂ ਦੀ ਵੱਡੀ ਲੜੀ 'ਚ ਇਹ ਤਾਜ਼ੀ ਹਵਾ ਦਾ ਬੁੱਲਾ ਹੈ।

ਸੁਖਦੇਵ ਸਿੱਧੂ

## *ਪ੍ਰਾਪਤ ਪੁਸਤਕਾਂ*

**ਕਰਕ ਕਲੇਜੇ ਮਾਹਿ** (ਕਵਿਤਾ) ਪ੍ਰਭਜੋਤ
ਪੰਨੇ 79, ਮੁੱਲ 100 ਰੁਪਏ, ਨਵਯੁਗ ਪਬਲਿਸ਼ਰਜ਼, K-24, ਹੌਜ਼ ਖਾਸ, ਨਵੀਂ ਦਿੱਲੀ

**ਬ੍ਰਹਿਮੰਡ ਸਾਹਵੇਂ ਮਨੁੱਖ** (ਵਿਗਿਆਨ-ਕਾਵਿ ਸੰਗ੍ਰਹਿ) ਜਸਵੰਤ ਸਿੰਘ ਨੇਕੀ
ਪੰਨੇ 206, ਮੁੱਲ 250 ਰੁਪਏ, ਨਵਯੁਗ ਪਬਲਿਸ਼ਰਜ਼, K-24, ਹੌਜ਼ ਖਾਸ, ਨਵੀਂ ਦਿੱਲੀ

**ਵਰਦਾਨ** (ਕਵਿਤਾਵਾਂ, ਗ਼ਜ਼ਲਾਂ) ਕਰਨਜੀਤ ਸਿੰਘ
ਪੰਨੇ 96, ਮੁੱਲ 175 ਰੁਪਏ, ਮਨਪ੍ਰੀਤ ਪ੍ਰਕਾਸ਼ਨ, ਗੀਤਾ ਕਾਲੋਨੀ, ਦਿੱਲੀ-31

**ਫੁੱਲਾਂ ਦੀ ਝਾਂਜਰ** (ਗੀਤ-ਸੰਗ੍ਰਹਿ) ਗੁਰਭਜਨ ਗਿੱਲ
ਪੰਨੇ 112, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਕਵਿਤਾ ਦੀ ਲਾਟ** (ਕਾਵਿ-ਸੰਗ੍ਰਹਿ) ਸੁਰਿੰਦਰ ਧੰਜਲ
ਪੰਨੇ 136, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਜੋ ਹਲਾਹਲ ਪੀਂਵਦੇ** (ਕਾਵਿ-ਸੰਗ੍ਰਹਿ) ਨ੍ਰਿਪਇੰਦਰ ਰਤਨ
ਪੰਨੇ 60, ਮੁੱਲ 90 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਦੋ ਸਾਹਾਂ ਵਿਚਕਾਰ** (ਕਾਵਿ-ਸੰਗ੍ਰਹਿ) ਜਸਵੰਤ ਜ਼ਫ਼ਰ
ਪੰਨੇ 64, ਮੁੱਲ 90 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੇਰੇ ਮਨ ਦੀ ਕੋਇਲ** (ਕਵਿਤਾ) ਸ਼ਸ਼ੀ ਸਮੁੰਦਰਾ
ਪੰਨੇ 152, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੇਰੀ ਚੋਣਵੀਂ ਕਵਿਤਾ** (ਕਾਵਿ ਸੰਗ੍ਰਹਿ) ਬਲਬੀਰ ਮਾਧੋਪੁਰੀ
ਪੰਨੇ 96, ਮੁੱਲ 150 ਰੁਪਏ, ਨਵਯੁਗ ਪਬਲਿਸ਼ਰਜ਼, K-24, ਹੌਜ਼ ਖਾਸ, ਨਵੀਂ ਦਿੱਲੀ



**ਸਮੋਸਾ ਪਾਲਿਟਿਕਸ** (ਕਵਿਤਾਵਾਂ) ਸੁਖਿੰਦਰ
ਪੰਨੇ 119, ਮੁੱਲ 125 ਰੁਪਏ, $ 10, ਵਿਸ਼ਵ ਭਾਰਤੀ ਪ੍ਰਕਾਸ਼ਨ, ਬਰਨਾਲਾ, ਨੌਲਿਜ ਆਈ, ਟੋਰਾਂਟੋ

**ਪ੍ਰੇਮ** (ਕਵਿਤਾਵਾਂ) ਅਮਰਜੀਤ ਚੰਦਨ
ਪੰਨੇ 121, ਮੁੱਲ 100 ਰੁਪਏ, ਨਵਯੁਗ ਪਬਲਿਸ਼ਰਜ਼, K-24, ਹੌਜ਼ ਖਾਸ, ਨਵੀਂ ਦਿੱਲੀ

**ਕਿੱਥੇ ਕਿੱਥੇ ਪੀੜ ਅਜੇ** (ਗ਼ਜ਼ਲ-ਸੰਗ੍ਰਹਿ) ਗੁਰਦਿਆਲ ਦਲਾਲ
ਪੰਨੇ 102, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਖਾਲੀ ਥਾਵਾਂ ਟੱਪਦਿਆਂ** (ਕਾਵਿ-ਸੰਗ੍ਰਹਿ) ਮਨਦੀਪ ਸਨੇਹੀ
ਪੰਨੇ 80, ਮੁੱਲ 80 ਰੁਪਏ, ਪੰਜਆਬ ਪ੍ਰਕਾਸ਼ਨ, ਦੇਸ਼ ਭਗਤ ਹਾਲ, ਜਲੰਧਰ

**ਵਸਲ ਤੋਂ ਪਰੇ** (ਗ਼ਜ਼ਲ ਸੰਗ੍ਰਹਿ) ਡਾ. ਪਰਮਿੰਦਰ ਸਿੰਘ ਬੈਨੀਪਾਲ
ਪੰਨੇ 103, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਤ੍ਰੇਲ ਦੀ ਇਕ ਬੂੰਦ** (ਕਾਵਿ ਸੰਗ੍ਰਹਿ) ਹਰਭਜਨ ਸਿੰਘ ਬਾਜਵਾ
ਪੰਨੇ 62, ਮੁੱਲ 90 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਗੜਵਾ ਕੁ ਦਰਿਆ** (ਕਾਵਿ-ਸੰਗ੍ਰਹਿ) ਸੰਤੋਖ ਧਾਲੀਵਾਲ
ਪੰਨੇ 117, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਇਕ ਲੱਪ ਚਾਨਣ** (ਕਵਿਤਾਵਾਂ) ਗੁਰਬੰਸ ਕੌਰ ਗਿੱਲ
ਪੰਨੇ 188, ਮੁੱਲ 200 ਰੁਪਏ, $10, ਪ੍ਰਤੀਕ ਪਬਲੀਕੇਸ਼ਨਜ਼, ਪਟਿਆਲਾ

**ਕਲਿੰਗਾ** (ਕਾਵਿ ਸੰਗ੍ਰਹਿ) ਭਗਵਾਨ ਢਿੱਲੋਂ
ਪੰਨੇ 80, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਰਾਂਝਾ ਜੋਗੀ ਹੋਇਆ** (ਗੀਤ ਸੰਗ੍ਰਹਿ) ਹਰਦੇਵ ਦਿਲਗੀਰ (ਦੇਵ ਥਰੀਕੇ ਵਾਲਾ)
ਪੰਨੇ 104, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸਾਰੰਗੀ** (ਗ਼ਜ਼ਲ ਸੰਗ੍ਰਹਿ) ਜਗਵਿੰਦਰ ਜੋਧਾ
ਪੰਨੇ 80, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਪੁਤਲਾ ਮਿੱਟੀ ਦਾ** (ਕਾਵਿ ਲੜੀ) ਕੁਲਦੀਪ ਸਿੰਘ ਬਾਸੀ
ਪੰਨੇ 128, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸ੍ਰੀ ਪਾਰਵਾ** (ਨਾਵਲ) ਗੁਰਦੇਵ ਸਿੰਘ ਰੁਪਾਣਾ
ਪੰਨੇ 135, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਅੰਬਰ ਵੱਲ ਉਡਾਣ** (ਨਾਵਲ) ਬਲਬੀਰ ਪਰਵਾਨਾ
ਪੰਨੇ 156, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਅਕਾਲ ਸਹਾਇ** (ਨਾਵਲ) ਹਰਜੀਤ ਅਟਵਾਲ
ਪੰਨੇ 376, ਮੁੱਲ 350 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ

**ਹੋਣੀ** (ਨਾਵਲ) ਹਰਮਹਿੰਦਰ ਚਹਿਲ
ਪੰਨੇ 296, ਮੁੱਲ 300 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ

**ਖਾਲੀ ਘੋੜੀ** (ਨਾਵਲ) ਜਸਵੀਰ ਸਿੰਘ ਸ਼ੀਰੀਂ
ਪੰਨੇ 229, ਮੁੱਲ 250 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਬ੍ਰਹਮ ਆਸ਼ਰਮ** (ਨਾਵਲ) ਡਾ. ਅਮਰਜੀਤ ਸਿੰਘ
ਪੰਨੇ 151, ਮੁੱਲ 275 ਰੁਪਏ, ਨੈਸ਼ਨਲ ਬੁੱਕ ਸ਼ਾਪ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ

**ਤੀਵੀਆਂ** (ਨਾਵਲ) ਪਰਗਟ ਸਿੰਘ ਸਤੌਜ
ਪੰਨੇ 184, ਮੁੱਲ 150 ਰੁਪਏ, ਸੰਗਮ ਪਬਲੀਕੇਸ਼ਨਜ਼, ਸਮਾਣਾ

**ਸਪਾਰਟੇਕਸ** (ਨਾਵਲ) ਹਾਵਰਡ ਫਾਸਟ, ਅਨੁਵਾਦ: ਸ਼ਾਹ ਚਮਨ
ਪੰਨੇ 368, ਮੁੱਲ 350 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਇਹ ਅਰਦਾਸ ਤੁਮਾਰੀ ਹੈ** (ਨਾਵਲ) ਸ਼ਾਹ ਚਮਨ
ਪੰਨੇ 171, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਡੌਗੀਟੇਲ ਡਰਾਈਵ** (ਨਾਵਲ) ਇਕਬਾਲ ਮਾਹਲ
ਪੰਨੇ 248, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਪਰਬਤ ਪੁੱਤਰੀ** (ਨਾਵਲ) ਪ੍ਰੇਮ ਸਿੰਘ ਬਰਨਾਲਵੀ
ਪੰਨੇ 184, ਮੁੱਲ 225 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਉੱਖੜੇ ਪੈਰ** (ਨਾਵਲ) ਧਰਮ ਸਿੰਘ ਕੰਮੇਆਣਾ
ਪੰਨੇ 112, ਮੁੱਲ 150 ਰੁਪਏ, ਸਨਾਵਰ ਪਬਲੀਕੇਸ਼ਨਜ਼, ਪਟਿਆਲਾ

**ਆਪੇ ਅਰਜੁਨ ਆਪੇ ਸਾਰਥੀ** (ਨਾਵਲ) ਡਾ. ਰਾਜ ਕੁਮਾਰ ਗਰਗ
ਪੰਨੇ 112, ਮੁੱਲ 150 ਰੁਪਏ, ਨੈਸ਼ਨਲ ਬੁੱਕ ਸ਼ਾਪ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ

**ਦੋ ਦੂਣੀ ਪੰਜ** (ਨਾਵਲ) ਅਸ਼ਵਨੀ ਗੁਪਤਾ
ਪੰਨੇ 256, ਮੁੱਲ 300 ਰੁਪਏ, ਪਰੱਗਿਆ ਸਾਹਿਤ ਪ੍ਰਕਾਸ਼ਨ, ਮੋਗਾ

**ਬਾਤ** (ਬੱਤੀ ਪੰਜਾਬੀ ਕਹਾਣੀਆਂ) ਰਤਨ ਸਿੰਘ
ਪੰਨੇ 164, ਮੁੱਲ 225 ਰੁਪਏ, ਨਵਯੁਗ ਪਬਲਿਸ਼ਰਜ਼, K-24, ਹੌਜ਼ ਖਾਸ, ਨਵੀਂ ਦਿੱਲੀ

**ਘੋੜ ਦੌੜ ਜਾਰੀ ਹੈ** (ਕਹਾਣੀ ਸੰਗ੍ਰਿਹ) ਗੁਰਸੇਵਕ ਸਿੰਘ ਪ੍ਰੀਤ
ਪੰਨੇ 135, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਕਾਲ ਕਾਲਾਂਤਰ** (ਕਹਾਣੀ ਸੰਗ੍ਰਿਹ) ਸਰੂਪ ਸਿਆਲਵੀ
ਪੰਨੇ 160, ਮੁੱਲ 150 ਰੁਪਏ, ਪਰਵਾਜ਼ ਪ੍ਰਕਾਸ਼ਨ, ਜਲੰਧਰ

**ਰਾਤ ਦੇ ਪਰਛਾਵੇਂ** (ਕਹਾਣੀ ਸੰਗ੍ਰਿਹ) ਮਲਕੀਤ ਸਿੰਘ ਬਿਲਿੰਗ
ਪੰਨੇ 87, ਮੁੱਲ 130 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ

**ਦਸਤਕ** (ਕਹਾਣੀ ਸੰਗ੍ਰਿਹ) ਰਾਜਵੰਤ ਕੌਰ ਮਾਨ 'ਪ੍ਰੀਤ'
ਪੰਨੇ 112, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

**ਗੁਰੂ ਮਹਿਲ ਗਾਥਾ** (ਵਾਰਤਕ) ਡਾ. ਮਹਿੰਦਰ ਕੌਰ ਗਿੱਲ
ਪੰਨੇ 183,ਮੁੱਲ 250 ਰੁਪਏ, ਨਵਯੁਗ ਪਬਲਿਸ਼ਰਜ਼, K-24, ਹੌਜ਼ ਖਾਸ, ਨਵੀਂ ਦਿੱਲੀ

**Defenders of Secularism** (Prose) Gurpreet Singh
Pp 93, Price Rs.195, $10, Chetna Parkashan, Punjabi Bhawan, Ludhiana

**Fighting Hatred with Love** (Prose) Gurpreet Singh
Pp 109, Price Rs.195, $10, Chetna Parkashan, Punjabi Bhawan, Ludhiana

**ਭਗਤ ਸਿੰਘ ਦੇ ਸਿਆਸੀ ਦਸਤਾਵੇਜ਼** (ਵਾਰਤਕ) ਸੰਪਾਦਕ: ਪ੍ਰੋ. ਚਮਨ ਲਾਲ
ਪੰਨੇ 216, ਮੁੱਲ 110 ਰੁਪਏ, ਨੈਸ਼ਨਲ ਬੁੱਕ ਟ੍ਰਸਟ, ਇੰਡੀਆ, ਨਵੀਂ ਦਿੱਲੀ

**ਦਲਿਤ ਪਛਾਣ: ਮੁਕਤੀ ਅਤੇ ਸ਼ਕਤੀਕਰਨ** (ਵਾਰਤਕ) ਰੌਣਕੀ ਰਾਮ
ਪੰਨੇ 372, ਮੁੱਲ 300 ਰੁਪਏ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਵੰਨ ਸੁਵੰਨ** (ਵਾਰਤਕ) ਪ੍ਰੋ. ਮਨਜੀਤ ਸਿੰਘ
ਪੰਨੇ 172, ਮੁੱਲ 100 ਰੁਪਏ ਪੇਪਰਬੈਕ, ਵਿਸ਼ਵ ਭਾਰਤੀ ਪ੍ਰਕਾਸ਼ਨ, ਬਰਨਾਲਾ

**ਰੱਬ ਦੇ ਦਰਸ਼ਨ** (ਵਾਰਤਕ) ਡਾ. ਤਾਰਾ ਸਿੰਘ ਆਲਮ
ਪੰਨੇ 168, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਪੰਜਾਬੀ ਸਭਿਆਚਾਰ:ਸਿਧਾਂਤ ਤੇ ਸਰੂਪ** (ਵਾਰਤਕ) ਡਾ. ਸੁਦਰਸ਼ਨ ਗਾਸੋ
ਪੰਨੇ 224, ਮੁੱਲ 300 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਦੇਖੀ ਤੇਰੀ ਵਲਾਇਤ** (ਸਫਰਨਾਮਾ) ਡਾ. ਹਿਰਦੇਜੀਤ ਸਿੰਘ ਭੋਗਲ
ਪੰਨੇ 276, ਮੁੱਲ 325 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸੜਦੇ ਸਾਜ਼ ਦੀ ਸਰਗਮ** (ਸਵੈ ਜੀਵਨੀ) ਇਕਬਾਲ ਰਾਮੂਵਾਲੀਆ
ਪੰਨੇ 300, ਮੁੱਲ 350 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਖੱਟੀ ਮਿੱਠੀ ਵਲਾਇਤ** (ਸਵੈ ਜੀਵਨੀ) ਗਿਆਨੀ ਨਿਰੰਜਨ ਸਿੰਘ ਨਰਗਿਸ
ਪੰਨੇ 104, ਮੁੱਲ 125 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਉਲਟੀ ਵਾੜ ਤੇ ਹੋਰ ਨਾਟਕ** (ਨਾਟਕ ਸੰਗ੍ਰਿਹ) ਦੇਵਿੰਦਰ ਸਿੰਘ ਵਿਸ਼ਵਨਾਗਰਿਕ
ਪੰਨੇ 176, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਮੈਂ ਪੰਜਾਬ ਬੋਲਦਾ ਹਾਂ** (ਗੀਤ-ਨਾਟਕ) ਨਿਰਮਲ ਜੌੜਾ
ਪੰਨੇ 100, ਮੁੱਲ 150 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਸੁਖਬੀਰ: ਕਲਮ ਤੇ ਨਕਸ਼** (ਆਲੋਚਨਾ) ਸੰਪਾਦਕ: ਚੰਦਰ ਮੋਹਨ (ਡਾ.)
ਪੰਨੇ 224, ਮੁੱਲ 250 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਯੂਨੀਵਰਸਿਟੀ ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

**ਕੁਲਵਿੰਦਰ ਦੀ ਗ਼ਜ਼ਲ ਚੇਤਨਾ** (ਆਲੋਚਨਾ) ਸੰਪਾਦਕ: ਜਗਵਿੰਦਰ ਜੋਧਾ
ਪੰਨੇ 144, ਮੁੱਲ 200 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

**ਗੁਰੂ ਨਾਨਕ ਬਾਣੀ ਦਾ ਕਾਵਿ ਸ਼ਾਸਤਰੀ ਅਧਿਐਨ** (ਆਲੋਚਨਾ) ਡਾ. ਪਰਮਿੰਦਰ ਸਿੰਘ ਬੈਨੀਪਾਲ
ਪੰਨੇ 206, ਮੁੱਲ 300 ਰੁਪਏ, ਲੋਕ ਗੀਤ ਪ੍ਰਕਾਸ਼ਨ, ਸੈਕਟਰ 34-ਏ, ਚੰਡੀਗੜ੍ਹ





ਸਿਰਜਣਾ-163 ਵਿਚ 'ਕਿਰਤੀਆਂ ਦੀ ਆਵਾਜ਼ : ਸੰਤ ਰਾਮ ਉਦਾਸੀ' ਲੇਖ ਬੜਾ ਹੀ ਵਧੀਆ ਲੱਗਾ। ਰਜਿੰਦਰਪਾਲ ਸਿੰਘ ਅਤੇ ਅਜਮੇਰ ਸਿੱਧੂ ਨੇ ਉਦਾਸੀ ਦੀ ਰਚਨਾ ਦਾ ਵਿਸ਼ਲੇਸ਼ਣ ਕਰਦਿਆਂ ਹੋਇਆਂ ਉਸਦੀਆਂ ਬਹੁਤ ਪਿਆਰੀਆਂ ਕਵਿਤਾਵਾਂ ਦੀਆਂ ਜੋ ਕਾਵਿ ਤੁਕਾਂ ਦਿੱਤੀਆਂ ਉਹਨਾਂ ਨੇ ਵੀ ਆਨੰਦ ਲਿਆ ਦਿੱਤਾ। ਗੁਰਪ੍ਰੀਤ ਦੀ ਕਹਾਣੀ 'ਬਲੈਕ ਹੋਲ' ਵਿਚ ਕਾਫ਼ੀ ਦਮ ਖਮ ਸੀ। ਹਰਪ੍ਰੀਤ ਸੇਖਾ ਦੀ ਕਹਾਣੀ 'ਬਰਫਾਂ ਖਾਣੀ ਹਵਾ' ਸ਼ਾਨਦਾਰ ਲੱਗੀ। ਸਮੱਸਿਆਵਾਂ ਅਤੇ ਟੈਨਸ਼ਨ ਭਰਪੂਰ ਵਿਆਹੁਤਾ ਜੀਵਨ ਦੀਆਂ ਦੁਸ਼ਵਾਰੀਆਂ ਨਾਲ ਭਰੀ ਹੋਈ। ਅਵਤਾਰ ਸਿੰਘ ਬਿਲਿੰਗ ਦੇ ਨਾਵਲ 'ਦੀਵੇ ਜਗਦੇ ਰਹਿਣਗੇ' ਬਾਰੇ ਜੇ. ਬੀ. ਸੇਖੋਂ ਨੇ ਬਹੁਤ ਚੰਗਾ ਲਿਖਿਆ। ਇਹ ਨਾਵਲ ਛੇਤੀ ਹੀ ਖਰੀਦ ਕੇ ਖੜ੍ਹਾਗਾ। ਸਿਰਜਣਾ-164 ਵਿਚ 'ਕੈਲੀਫਰੂਨੀਆ' ਅਤਰਜੀਤ ਦੀ ਲੰਬੀ ਕਹਾਣੀ, ਰੁਲਦਾ ਸਿੰਘ ਦੀ ਗ਼ਰੀਬੀ ਦਾ ਸਿਖਰ ਤੋਂ ਸਿਖਰ। ਏਨੀ ਭੈੜੀ ਹਾਲਤ। ਸਾਡੀਆਂ ਸਰਕਾਰਾਂ ਕੈਲੀਫੋਰਨੀਆ ਬਣਾਉਣ ਦੇ ਸੁਪਨੇ ਲੋਕਾਂ ਨੂੰ ਦਿਖਾ ਰਹੀਆਂ ਜਦੋਂ ਕਿ ਰੋਜ਼ੀ ਤੇ ਰੋਟੀ ਦੂਰ ਹੁੰਦੀ ਜਾ ਰਹੀ ਹੈ। ਬੜੀ ਹੀ ਹਿਰਦੇਵੇਧਕ ਦਾਸਤਾਨ। ਸਾਧੂ ਸਿੰਘ ਹੋਰਾਂ ਦੀ ਕਹਾਣੀ 'ਗੰਗਾ ਕਿਨਾਰੇ' ਵੀ ਸ਼ਾਨਦਾਰ ਕਹਾਣੀ ਸੀ-ਡੂੰਘੀਆਂ ਰਮਜ਼ਾਂ ਅਤੇ ਅਰਥਾਂ ਵਾਲੀ। ਜ਼ੋਰਾ ਸਿੰਘ ਸੰਧੂ ਹੋਰਾਂ ਦੀ 'ਸੁਰਖਰੂ' ਵਿਚ ਆਪਣੇ ਵੇਲੇ ਖੁਸ਼ੀਆਂ ਅਤੇ ਮਿਹਨਤਾਂ ਕਰਦੇ ਦੋਵੇਂ ਜੀਅ ਚੰਗਾ ਜੀਵਨ ਲੰਘਾਉਂਦੇ ਨੇ। ਬੱਚੇ ਵੱਡੇ ਹੋ ਕੇ ਉੱਡਣਾ ਸਿੱਖ ਗਏ। ਦੂਰ ਬੈਠੇ ਬੱਚੇ ਆਪੋ-ਆਪਣੇ ਵਿਚ ਮਸਤ ਹਨ। ਪਿਛਲਾ ਕੋਈ ਫਿਕਰ ਨਹੀਂ। ਇਕੱਲਤਾ ਦੀ ਮਾਰ ਝੱਲਦੇ ਮਾਪਿਆਂ ਦਾ ਬੇਰੰਗੀ ਜ਼ਿੰਦਗੀ ਜਿਊਣਾ ਮੁਹਾਲ ਹੋ ਜਾਂਦਾ ਹੈ। ਕਹਾਣੀਕਾਰ ਲਾਲ ਸਿੰਘ ਦਾ ਆਪਣੀ ਕਹਾਣੀ ਬਾਰੇ ਅਤੇ ਸੋਹਣ ਸਿੰਘ ਪੂੰਨੀ ਦਾ ਦਰਸ਼ਨ ਖਟਕੜ ਬਾਰੇ ਲੇਖ ਬਹੁਤ ਹੀ ਚੰਗੇ ਲੱਗੇ।

ਕਰਮਜੀਤ ਸਿੰਘ ਨਡਾਲਾ, ਕਪੂਰਥਲਾ

ਸਿਰਜਣਾ-163 ਵਿਚ ਵੱਡੇ ਵੱਡੇ ਕਵੀਆਂ ਦੀਆਂ ਘਸੀਆਂ ਪਿਟੀਆਂ ਕਵਿਤਾਵਾਂ ਸਨ। ਜਿਹਨਾਂ ਦੇ ਆਪਣੇ ਪੱਲੇ ਆਪਣੇ ਜੀਵਨ ਦੀ ਕੋਈ ਕਵਿਤਾ ਨਹੀਂ। ਮੰਗੀਆਂ ਜਾਂ ਚੋਰੀ ਕੀਤੀਆਂ ਸੋਚਾਂ ਛਾਪ ਕੇ ਵੱਡੇ ਕਵੀ ਬਣਦੇ ਫਿਰਦੇ ਹਨ। ਇਸ ਨਾਲੋਂ ਤਾਂ ਵਾਰਤਕ ਸਾਰੀ ਚੰਗੀ ਹੈ। ਕੁਝ ਨਾ ਕੁਝ ਤਾਂ ਆਪਣਾ ਅਨੁਭਵ ਲਿਖਦੇ ਹਨ। ਮਨੁੱਖ ਦਾ ਅਨੁਭਵ ਉਸ ਦੇ ਗਿਆਨ ਨਾਲੋਂ ਵੱਡਾ ਹੁੰਦਾ ਹੈ। ਗਿਆਨ ਤਾਂ ਮਨੁੱਖ ਬਾਹਰੋਂ ਹਾਸਲ ਕਰਦਾ ਹੈ ਪਰ ਅਨੁਭਵ ਉਸ ਦਾ ਆਪਣਾ ਹੁੰਦਾ ਹੈ। ਇਸ ਕਰਕੇ ਮੈਂ 'ਸਿਰਜਣਾ' ਦਾ ਧੰਨਵਾਦੀ ਹਾਂ ਜਿਸ ਨੇ ਮੇਰੇ ਕੰਨ ਖਿੱਚੇ ਤੇ ਆਖਿਆ, 'ਸਿਕੰਦਰ ਬਣਨ ਦੀ ਕੋਸ਼ਿਸ਼ ਨਾ ਕਰ।' ਸਿਕੰਦਰ ਖਾਲੀ ਹੱਥ ਗਿਆ ਸੀ। ਜਦ ਕਿ ਅੱਜ ਹਰ ਮਨੁੱਖ ਸਿਕੰਦਰ ਬਣਨ ਨੂੰ ਫਿਰਦਾ ਹੈ।

**ਹਰਭਜਨ ਸਿੰਘ ਬਾਜਵਾ, ਬਟਾਲਾ**

ਸਿਰਜਣਾ-163 ਵਿਚ ਕਹਾਣੀ ਦੇ ਪਿਛੋਕੜ ਨੂੰ ਬਿਆਨ ਕਰਦੀ ਵਰਿਆਮ ਸੰਧੂ ਦੀ ਰਚਨਾ 'ਭਰਾਵਾਂ ਦਾ ਮਾਣ' ਆਪਣੇ ਆਪ ਵਿਚ ਬਹੁਤ ਖੂਬਸੂਰਤ ਕਹਾਣੀ ਹੈ, ਜੋ ਵਰਿਆਮ ਦੇ ਕਲਾ ਕੌਸ਼ਲ ਦੀ ਪੁਸ਼ਟੀ ਕਰਦੀ ਹੈ। ਅਕਸਰ ਲੰਮੀਆਂ ਕਹਾਣੀਆਂ ਵਿਚ ਕਿਤੇ ਨਾ ਕਿਤੇ ਝੋਲ ਆ ਹੀ ਜਾਂਦੀ ਹੈ। ਲੰਮੀ ਕਹਾਣੀ ਨੂੰ ਪੜ੍ਹਨਾ ਵੀ ਰਤਾ ਮੁਸ਼ਕਲ ਹੁੰਦਾ ਹੈ। ਪਰ ਇਸ ਅੰਕ ਵਿਚ ਬਲਵਿੰਦਰ ਗਰੇਵਾਲ ਅਤੇ ਮੁਖਤਿਆਰ ਸਿੰਘ ਦੋਨਾਂ ਦੀਆਂ ਕਹਾਣੀਆਂ ਦੀ ਇਹ ਖੂਬੀ ਹੀ ਸਮਝੋ ਕਿ ਦੋਵੇਂ ਪੜ੍ਹੀਆਂ ਗਈਆਂ। ਦੋਵੇਂ ਵਧੀਆ ਰਚਨਾਵਾਂ ਹਨ, ਭਾਵੇਂ ਦੋਹਾਂ ਵਿਚ ਹੀ ਝੋਲ ਹੈ,ਪਹਿਲੀ ਵਿਚ ਕੁਝ ਜ਼ਿਆਦਾ ਤੇ ਦੂਜੀ ਵਿਚ ਕੁਝ ਘੱਟ।

**ਰਤਨ ਸਿੰਘ, ਨੋਇਡਾ, ਉੱਤਰ ਪ੍ਰਦੇਸ਼**

ਅੰਕ-162 ਦੀ ਸੰਪਾਦਕੀ ਵਿਚ ਬੜੇ ਸਪਸ਼ਟ ਤਰੀਕੇ ਨਾਲ 'ਸਿਰਜਣਾ' ਦੇ ਪੇਤਲੀ ਲਿਖਤ ਦੇ ਸਮਰਥਕ ਨਾ ਹੋਣ ਦਾ ਤੱਥ ਅਤੇ ਪ੍ਰਗਤੀਵਾਦੀ ਮਾਨਵਵਾਦੀ ਪਹੁੰਚ ਬਾਰੇ ਇਸ ਦਾ ਉਦੇਸ਼ ਹੋਰ ਵਧੇਰੇ ਨਿਖਰ ਕੇ ਸਾਹਮਣੇ ਆਇਆ ਹੈ। ਵਿਚਾਰਧਾਰਾ 'ਚ ਖੜੋਤ ਦੇ ਨਾਲ ਨਾਲ

ਅਗਾਂਹ ਤੁਰਨ ਤੋਂ ਇਨਕਾਰੀ ਹੋਣਾ ਪ੍ਰਗਤੀਵਾਦੀ ਨਹੀਂ ਹੋ ਸਕਦਾ। ਸਮਾਂ ਵਿਹਾ ਚੁੱਕੀਆਂ ਧਾਰਨਾਵਾਂ ਨਾਲ ਚਿੰਬੜੇ ਰਹਿਣ ਨਾਲੋਂ ਨਵੀਂ ਸੋਚ ਅਪਣਾ ਕੇ, ਆਪਣੇ ਨਜ਼ਰੀਏ ਨੂੰ ਵਿਗਿਆਨਕ ਪਹੁੰਚ ਤੇ ਸੋਧਤ ਕਰਨਾ ਅਸਲੀ ਮਾਰਕਸਵਾਦ ਹੈ। ਬਲਵਿੰਦਰ ਗਰੇਵਾਲ ਦੀ ਕਹਾਣੀ 'ਸੱਚ ਕੀ ਬੇਲਾ' ਅਖੌਤੀ ਧਰਮੀ ਲੋਕਾਂ ਵੱਲੋਂ ਲੋਕਾਂ ਨੂੰ ਡਰਾ ਕੇ ਧੱਕੇ ਨਾਲ ਆਪਣੇ ਕਾਇਦੇ ਕਾਨੂੰਨਾਂ ਵਿਚ ਬੰਨ੍ਹਣ ਅਤੇ ਦੂਜੇ ਧਰਮ ਦੇ ਸ਼ਰਧਾਲੂ ਬਣਨ ਤੋਂ ਰੋਕਣ ਦੇ ਤ੍ਰਾਸਦਕ ਸੱਚ ਨੂੰ ਬਾਖੂਬੀ ਉਭਾਰਦੀ ਹੈ। ਕਹਾਣੀ ਵਿਚ ਸਮਾਜ ਅੰਦਰ ਆਮ ਲੋਕਾਂ ਉੱਤੇ ਧਰਮ ਦੇ ਨਾਂ 'ਤੇ ਹੁੰਦੇ ਅਤਿਆਚਾਰ ਦੀ ਤਸਵੀਰ ਬਹੁਤ ਕਲਾਤਮਕਤਾ ਨਾਲ ਦ੍ਰਿਸ਼ਟੀਗੋਚਰ ਹੁੰਦੀ ਹੈ। 'ਜੇ ਉਹ ਮੰਨ ਜਾਣ' (ਮੁਖਤਿਆਰ ਸਿੰਘ) ਭੂਮਾਫੀਏ ਦੀ ਬਾਜ ਅੱਖ ਦੇ ਅੜਿੱਕੇ ਚੜ੍ਹੇ ਸਾਧੂ ਸਿੰਘ ਨੇ ਸੈਕਟਰ ਬਣਨ ਦੇ ਡਰੋਂ, ਕਿਸੇ ਪਿੰਡ 'ਚ ਸੱਤ ਗੁਣਾਂ ਜ਼ਮੀਨ ਬਣਾਉਣ ਦੇ ਲਾਲਚ ਵਸ ਮਹਿੰਗੀ ਜ਼ਮੀਨ ਸਸਤੇ 'ਚ ਵੇਚ ਦਿੱਤੀ ਸੀ। ਇਹ ਕਹਾਣੀ ਕਿਸਾਨੀ ਦੀ ਅਸਲੀ ਦਸ਼ਾ ਪੇਸ਼ ਕਰਦੀ ਹੈ। ਵਿਹਲੜ ਮੁੰਡੇ ਗੱਡੀਆਂ ਭਾਲਦੇ , ਕੰਮ ਭਈਏ ਕਰਦੇ, ਔਲਾਦ ਨਸ਼ੇ ਕਰਦੀ, ਕਰਜ਼ੇ ਕਿਸਾਨਾਂ ਦਾ ਲੱਕ ਤੋੜ ਦਿੰਦੇ ਨੇ ਤੇ ਅੱਕ ਕੇ ਕਿਸਾਨ ਖੁਦਕੁਸ਼ੀਆਂ ਕਰਦੇ ਨੇ। ਫੇਰ ਬਾਹਰ ਜਾਣ ਦਾ ਭੂਤ ਕਿਸਾਨਾਂ ਦੇ ਮੁੰਡਿਆਂ ਨੂੰ ਟਿਕ ਕੇ ਨਹੀਂ ਬੈਠਣ ਦਿੰਦਾ। ਜ਼ਮੀਨ ਫੇਰ ਇਹਨਾਂ ਦੀ ਜ਼ਿਦ 'ਚ ਵਿਕ ਜਾਂਦੀ ਹੈ। ਇਕ ਸੱਚ ਝਲਕਦਾ ਹੈ ਇਸ ਕਹਾਣੀ ਵਿਚ। ਵਰਿਆਮ ਸਿੰਘ ਸੰਧੂ ਦੀ ਕਹਾਣੀ ਦੇ ਪਿਛੋਕੜ ਨੂੰ ਬਿਆਨ ਕਰਦੀ ਲਿਖਤ 'ਭਰਾਵਾਂ ਦਾ ਮਾਣ' ਬੜੀ ਰੌਚਕ ਰਚਨਾ ਹੈ। ਕਿਸੇ ਠੋਸ ਸੋਚ ਧਾਰਾ 'ਤੇ ਤੁਰਦਿਆਂ ਅਤੇ ਸੰਗਠਤ ਹੋ ਕੇ ਹੀ ਇਨਸਾਫ ਹਾਸਲ ਕਰਨ ਦੀ ਆਸ ਕੀਤੀ ਜਾ ਸਕਦੀ ਹੈ। ਇਕੱਲਿਆਂ ਕੁਰੱਪਟ ਅਫਸਰਸ਼ਾਹੀ ਦੇ ਵਿਚੋਲੇ ਆਮ ਆਦਮੀ ਨੂੰ ਬੜਾ ਖੱਜਲ ਕਰਦੇ ਹਨ। ਭਾਈਚਾਰੇ 'ਚ ਇਕੱਠੇ ਹੋ ਕੇ, ਸਹੀ ਸੋਚ 'ਤੇ ਪਹਿਰਾ ਦੇ ਕੇ, ਲੋਕਾਂ ਦੇ ਹੱਕ, ਲੋਕਾਂ ਦੇ ਹਿੱਤ ਅਤੇ ਮ਼ਾਣ ਸਨਮਾਨ ਨੂੰ ਸੁਰੱਖਿਅਤ ਰੱਖਿਆ ਜਾ ਸਕਦਾ ਹੈ। ਲੇਖਕ ਦੇ ਨਿੱਜ ਦੀਆਂ ਇਹ ਗੱਲਾਂ ਅਸਲ 'ਚ ਸਾਰੇ ਲੋਕਾਂ ਦੀਆਂ ਗੱਲਾਂ ਹਨ ਅਤੇ ਬਹੁਤ ਚੰਗਾ ਸੰਦੇਸ਼ ਦਿੰਦੀਆਂ ਹਨ।

**ਹਰੀਕ੍ਰਿਸ਼ਨ ਮਾਇਰ, ਵਿਕਾਸ ਨਗਰ, ਪੱਖੋਵਾਲ ਰੋਡ, ਲੁਧਿਆ**

ਪਾਸ਼ ਸਾਡਾ ਸਮਕਾਲੀ ਕਵੀ ਸੀ। ਬਿਨਾਂ ਕੋਈ ਸ਼ੱਕ, ਪਾਸ਼ ਦਾ ਨਾਮ ਕ੍ਰਾਂਤੀਕਾ ਪੰਜਾਬੀ ਕਵਿਤਾ ਦੇ ਮੁੱਖ ਕਵੀਆਂ ਵਿਚ ਆਉਂਦਾ ਹੈ। ਇਹ ਗੱਲ ਕਹਿਣ ਵਿਚ ਵੀ ਮੈਂ ਕੋ ਝਿਜਕ ਮਹਿਸੂਸ ਨਹੀਂ ਕਰਦਾ ਕਿ ਉਸ ਨੇ ਪ੍ਰਗਤੀਵਾਦੀ ਕਵਿਤਾ ਦਾ ਨਵਾਂ ਮੁਹਾਂਦਰਾ ਸਿਰਜ ਵਿਚ ਬਹੁਤ ਵੱਡਾ ਯੋਗਦਾਨ ਪਾਇਆ। ਪਾਸ਼ ਦੀ ਚੜ੍ਹਤ ਵੀ ਉਸਦੀ ਕਵਿਤਾ ਦੇ ਨ ਪ੍ਰਗਤੀਵਾਦੀ ਕਾਵਿ ਮੁਹਾਂਦਰੇ ਕਾਰਨ ਹੀ ਹੋਈ। ਉਸ ਦਾ ਨਾਮ ਵੀ ਉਸ ਦੀ ਕਵਿਤਾ ਦੇ ਵ ਮੁਹਾਂਦਰੇ ਕਾਰਨ ਹੀ ਲੋਕਾਂ ਵਿਚ ਚਰਚਤ ਰਹੇਗਾ। ਪਰ ਪਿਛਲੇ ਕੁਝ ਸਮੇਂ ਤੋਂ ਦੇਖਣ ਵਿਚ ਰਿਹਾ ਹੈ ਕਿ ਬਹੁਤ ਸਾਰੇ ਲੋਕ ਭਾਵਨਾਤਮਕ ਵਹਿਣ ਵਿਚ ਵਹਿ ਕੇ ਪਾਸ਼ ਦਾ ਵਧੇਰੇ ਚਰ ਚੰਗਾ-ਮੰਦਾ, ਉਸਦੇ ਵਿਅਕਤੀਤਵ ਨੂੰ ਲੈ ਕੇ ਕਰ ਰਹੇ ਹਨ। ਇਤਿਹਾਸ ਵਿਚ ਅਸੀਂ ਹੋਰ ਅਨੇਕਾਂ ਚਰਚਤ ਲੋਕਾਂ ਬਾਰੇ ਵੇਖ ਸਕਦੇ ਹਾਂ ਕਿ ਅਸੀਂ ਉਹਨਾਂ ਵਿਅਕਤੀਆਂ ਦੇ ਵਿਚਾਰਾਂ ਦੀ ਉਹਨਾਂ ਦੀਆਂ ਤਸਵੀਰਾਂ ਦੇ ਹੀ ਗੁਣਗਾਨ ਕਰੀ ਜਾਂਦੇ ਹਾਂ ਜਾਂ ਉਹਨਾਂ ਦੇ ਨਿੱਜ ਨਾਲ ਜੁੜੀ ਕਹਾਣੀਆਂ ਬਾਰੇ ਹੀ ਗੱਲਾਂ ਕਰੀ ਜਾਂਦੇ ਹਾਂ। ਪ੍ਰਗਤੀਵਾਦੀ ਵਿਚਾਰਧਾਰਾ ਨਾਲ ਜੁੜੇ ਲੋਕਾਂ ਨੂੰ ਇਸ ਗੱਲ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਕਿ ਜਿਵੇਂ ਸਾਨੂੰ ਭਗਤ ਸਿੰਘ ਦੀ ਮਰਿ ਤਸਵੀਰ ਨਾਲ ਜੁੜੇ ਰਹਿਣ ਦੀ ਥਾਂ ਉਸ ਦੇ ਵਿਚਾਰਾਂ ਨਾਲ ਜੁੜਨਾ ਚਾਹੀਦਾ ਹੈ। ਇਸੇ ਤਰ੍ਹਾਂ ਪਾਸ਼ ਬਾਰੇ ਵੀ ਮੈਂ ਇਹੀ ਕਹਿਣਾ ਚਾਹਾਂਗਾ ਕਿ ਸਾਨੂੰ ਉਸਦੀ ਕਵਿਤਾ ਦੇ ਬਾਰੇ ਹੀ ਚਰਚਾ ਕਰ ਚਾਹੀਦੀ ਹੈ ਨਾ ਕਿ ਉਸਦੇ ਵਿਅਕਤੀਤਵ ਬਾਰੇ।

**ਸੁਖਿੰਦਰ, ਟਰਾਂਟੋ, ਕੈਨੇ**





ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ : ਰਘਬੀਰ ਸਿੰਘ

ਪ੍ਰਕਾਸ਼ਨ ਮਿਤੀ : 1 ਜੁਲਾਈ, 2012

**SIRJANA** Literary Punjabi Quarterly Chandigarh

No. 165 July-September 2012

Registered with the Registrar of Newspapers for India vide R.N. 10215/65